# ਗੁਰਬਿਲਾਸ ਪਾਤਸ਼ਾਹੀ ੧੦

ਕ੍ਰਿਤ

ਕੁਇਰ ਸਿੰਘ

ਸੰਪਾਦਕ

ਸ਼ਮਸ਼ੇਰ ਸਿੰਘ ਅਸ਼ੋਕ

ਭੂਮਿਕਾ ਲੇਖਕ ਤੇ ਨਿਗਰਾਨ

ਡਾ. ਫ਼ੌਜਾ ਸਿੰਘ




ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ ਪਟਿਆਲਾ

# ਗੁਰਬਿਲਾਸ ਪਾਤਸ਼ਾਹੀ ੧੦

ਕ੍ਰਿਤ

**ਕੁਇਰ ਸਿੰਘ**

ਸੰਪਾਦਕ

**ਸ਼ਮਸ਼ੇਰ ਸਿੰਘ ਅਸ਼ੋਕ**

ਭੂਮਿਕਾ ਲੇਖਕ ਤੇ ਨਿਗਰਾਨ

**ਡਾ. ਫ਼ੌਜਾ ਸਿੰਘ**



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

GURBILAS PATSHAHI 10 BY KOER SINGH *(Punjabi)*

*Edited by*
SHAMSHER SINGH ASHOK
*Preface by*
DR. FAUJA SINGH

ISBN 81-7380-592-x

1999
ਪਹਿਲੀ ਵਾਰ, ਦਸੰਬਰ, 1968 : 1100
ਦੂਜੀ ਵਾਰ, ਜਨਵਰੀ, 1986 : 1100
ਤੀਜੀ ਵਾਰ : 1100
ਮੁੱਲ : 180-00 ਰੁਪਏ

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਤ
ਕੀਤੀ ਅਤੇ ਰਾਮ ਪ੍ਰਿੰਟੋਗਰਾਫ, ਨਵੀਂ ਦਿੱਲੀ ਵਿਖੇ ਛਪੀ

# ਮੁਖਬੰਧ

ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੁਇਰ ਸਿੰਘ, ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਮਿਹਨਤ ਦਾ ਫਲ ਹੈ। ਇਹ ਵਿਭਾਗ ੧੯੬੩ ਈਸਵੀ ਵਿਚ ਸਥਾਪਿਤ ਕੀਤਾ ਗਇਆ ਸੀ ਤਾਂ ਜੋ ਭਾਰਤ ਦੇ ਇਤਿਹਾਸ ਵਿਚ ਪਾਏ ਪੰਜਾਬ ਦੇ ਹਿੱਸੇ ਨੂੰ ਉਜਾਗਰ ਕੀਤਾ ਜਾ ਸਕੇ। ਆਪਣੀ ਸਥਾਪਨਾ ਤੋਂ ਲੈ ਕੇ ਹੁਣ ਤਕ ਇਸ ਨੇ ਕਈ ਯੋਜਨਾਵਾਂ ਹੱਥ ਵਿਚ ਲੈ ਰੱਖੀਆਂ ਹਨ। ਉਨ੍ਹਾਂ ਵਿਚੋਂ ਇਕ ਪੰਜਾਬ ਦੇ ਸਮੁੱਚੇ ਇਤਿਹਾਸ ਨੂੰ ਅੱਠ ਸੈਂਚੀਆਂ ਵਿਚ ਲਿਖਣਾ ਹੈ। ਹੋਰ ਯਤਨ ਇਹ ਹੈ ਕਿ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਸਾਰੇ ਸੋਮਿਆਂ ਨੂੰ, ਜੋ ਫ਼ਾਰਸੀ ਵਿਚ ਮਿਲਦੇ ਹਨ, ਪੰਜਾਬੀ ਵਿਚ ਅਨੁਵਾਦ ਕਰਵਾ ਕੇ ਛਾਪ ਦਿੱਤਾ ਜਾਵੇ। ਇਸ ਕੰਮ ਨੂੰ ਹੱਥ ਵਿਚ ਲੈਣ ਸਮੇਂ ਇਹ ਮਹਸੂਸ ਕੀਤਾ ਗਇਆ ਸੀ ਕਿ ਹੁਣ ਤਕ ਦਾ ਇਤਿਹਾਸ ਬਹੁਤ ਕਰਕੇ ਅੰਗ੍ਰੇਜ਼ੀ ਅਤੇ ਫ਼ਾਰਸੀ ਸੋਮਿਆਂ ਉੱਤੇ ਹੀ ਨਿਰਭਰ ਰਹਿਆ ਹੈ; ਪੰਜਾਬੀ ਦੇ ਆਪਣੇ ਲੇਖਕਾਂ ਦੀਆਂ ਰਚਨਾਵਾਂ ਨੂੰ ਬਹੁਤ ਘਟ ਵਰਤਿਆ ਗਇਆ ਹੈ। ਸੋ ਯੋਗ ਸਮਝਿਆ ਗਇਆ ਕਿ ਪੰਜਾਬੀ ਵਿਚ ਮਿਲਦੇ ਮੂਲ ਸੋਮਿਆਂ (sources) ਦਾ ਵੀ ਅੱਛੀ ਤਰ੍ਹਾਂ ਸੰਪਾਦਨ ਕਰਕੇ ਛਾਪ ਦਿੱਤਾ ਜਾਵੇ। ਇਸ ਲੜੀ ਵਿਚ ਅੱਗੇ ਤਿੰਨ ਪੁਸਤਕਾਂ 'ਸੀਹਰਫੀਆਂ ਹਰੀ ਸਿੰਘ ਨਲਵਾ', 'ਹੁਕਮਨਾਮੇ' ਅਤੇ 'ਗੁਰਸੋਭਾ' ਛਪ ਚੁਕੀਆਂ ਹਨ। ਇਹ ਚੋਥੀ ਪੁਸਤਕ ਹੈ। ਇਸ ਨਾਲ ਗੁਰੂ ਗੋਬਿੰਦ ਸਿੰਘ ਦੇ ਜੀਵਨ ਸੰਬੰਧੀ ਬਹੁਤ ਸਾਰੀਆਂ ਧੁੰਧਲੀਆਂ ਘਟਨਾਵਾਂ ਰੌਸ਼ਨ ਹੋ ਜਾਂਦੀਆਂ ਹਨ। ਇਸ ਤਰ੍ਹਾਂ ਇਮ ਪੁਸਤਕ ਦਾ ਛਪ ਜਾਣਾ ਪੰਜਾਬ ਦੇ ਇਤਿਹਾਸ ਦੇ ਮੂਲ ਸੋਮਿਆਂ ਵਿਚ ਇਕ ਨਿੱਗਰ ਵਾਧਾ ਹੈ, ਜਿਵੇਂ ਕਿ ਡਾ. ਫ਼ੌਜਾ ਸਿੰਘ ਨੇ ਇਸ ਪੁਸਤਕ ਲਈ ਲਿਖੀ ਆਪਣੀ ਭੂਮਿਕਾ ਵਿਚ ਦੱਸਿਆ ਹੈ।

ਮੂਲ ਪੁਸਤਕ ਦੀ ਭਾਸ਼ਾ ਬ੍ਰਜੀ ਹੋਣ ਕਾਰਣ ਕਠਿਨ ਸੀ। ਸੋ, ਪਾਠ ਨੂੰ ਥਾਂ ਥਾਂ ਅਰਥ ਅਤੇ ਟਿਪਣੀਆਂ ਦੇ ਕੇ ਸਮਝਣ ਗੋਚਰਾ ਕਰ ਦਿੱਤਾ ਗਇਆ ਹੈ। ਕਈ ਗੱਲਾਂ ਜਿਹੜੀਆਂ ਵਿਆਖਿਆ ਦੀ ਮੰਗ ਕਰਦੀਆਂ ਸਨ, ਪੁਸਤਕ ਦੇ ਪਿੱਛੇ ਅੰਤਿਕਾ ਰੂਪ ਵਿਚ ਦੇ ਦਿੱਤੀਆਂ ਹਨ।

**ਕਿਰਪਾਲ ਸਿੰਘ ਨਾਰੰਗ**
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ,
ਪਟਿਆਲਾ।
੧੦ ਦਸੰਬਰ, ੧੯੬੮

# ਭੂਮਿਕਾ

ਹਥਲੀ ਪੁਸਤਕ 'ਗੁਰਬਿਲਾਸ ਪਾਤਸ਼ਾਹੀ ੧੦' ਦਾ ਲੇਖਕ ਇਕ ਸਹਜਧਾਰੀ ਸਿੱਖ ਕੁਇਰ ਸਿੰਘ ਕਲਾਲ ਹੈ। ਉਹ ਕੌਣ ਸੀ, ਕਿਥੇ ਰਹਿੰਦਾ ਸੀ, ਅਤੇ ਕੀ ਕੰਮ ਕਰਦਾ ਸੀ? —ਇਸ ਬਾਰੇ ਸਾਨੂੰ ਇਸ ਕਿਤਾਬ ਵਿਚੋਂ, ਜਾਂ ਹੋਰ ਕਿਤਿਓਂ, ਬਹੁਤ ਹੀ ਘੱਟ ਸੂਚਨਾ ਮਿਲਦੀ ਹੈ। ਕੁਇਰ ਸਿੰਘ ਨੇ ਆਪਣੀ ਬਾਬਤ ਕੇਵਲ ਇਹ ਲਿਖਿਆ ਹੈ:

> ਕੁਇਰ ਸਿੰਘ ਕਲਾਲ ਅਤਿ ਜੋਈ। ਰਹੈ ਕੰਬੋਅਨ ਅੰਗਨ ਸੋਈ।
> ਨਾਮ ਮਾਤ੍ਰੀ ਸਿੰਘ ਹੋ ਭਾਈ। ਪੂਰਬ ਖੰਡੇ ਪਾਹੁਲ ਨ ਲਈ।
> ਜਬ ਨੌਕਰੀ ਤੇ ਭਏ ਬੈਰਾਗੀ। ਸੁਨਤ ਸਾਖੀਅਨ ਮਨ ਅਨੁਰਾਗੀ।
> ਮਨੀ ਸਿੰਘ ਏ ਬਚੰਨ ਅਲਾਏ। ਸੁਨੋ ਖਾਲਸਾ ਜੀ ਚਿਤ ਲਾਏ।
> ਇਹ ਧਰਮਗ ਕਥਾ ਮੈ ਭਾਖੀ। ਬਡ ਵਿਸਥਾਰ ਸੂਖਮ ਕਰ ਰਾਖੀ।
>
> [ਅਧਿਆਇ ੨੧, ਪੰਨਾ ੨੭੬]

ਉਹ ਆਪਣੇ ਆਪ ਨੂੰ ਕੰਬੋਆਂ ਦੇ ਮਹੱਲੇ ਦਾ ਰਹਣ ਵਾਲਾ ਦਸਦਾ ਹੈ, ਪਰ ਇਹ ਮਹੱਲਾ ਕਿਥੇ ਸੀ, ਇਸ ਬਾਬਤ ਉਹ ਚੁਪ ਹੈ। ਇਸੇ ਤਰ੍ਹਾਂ, ਉਹ ਨੌਕਰੀ ਦਾ ਜ਼ਿਕਰ ਕਰਦਾ ਹੈ, ਪਰ ਇਹ ਨੌਕਰੀ ਕਿਹੜੀ ਸੀ, ਇਸ ਬਾਰੇ ਉਹ ਕੁਝ ਨਹੀਂ ਦਸਦਾ। ਹਾਂ, ਇੱਨਾ ਜ਼ਰੂਰ ਪਤਾ ਲਗਦਾ ਹੈ ਕਿ ਉਹ ਗੁਰੂ ਘਰ ਦਾ ਬੜਾ ਸ਼ਰਧਾਲੂ ਸੀ; ਨੌਕਰੀ ਛਡਣ ਤੋਂ ਪਿਛੋਂ ਉਸ ਨੇ ਬਹੁਤ ਸਾਰਾ ਸਮਾਂ ਭਾਈ ਮਨੀ ਸਿੰਘ ਦੀ ਸੰਗਤ ਵਿਚ ਬਤੀਤ ਕੀਤਾ।

ਇਸ ਪੁਸਤਕ ਦੇ ਅਧਿਆਇ ੫, ਪੰਨਾ ੫੦ ਅਤੇ ਅਧਿਆਇ ੬, ਪੰਨਾ ੮੦ ਤੇ ਲੇਖਕ ਦਾ ਨਾਂ "ਬਿਸ਼ਨ ਹਰਿ" ਵੀ ਦਿੱਤਾ ਹੈ। ਇਸ ਤੋਂ ਪਹਲਾਂ ਅਧਿਆਇ ੩, ਪੰਨਾ ੩੦ ਉਤੇ 'ਸ੍ਰੀ ਕੰਤ ਹਰਿ' ਲਿਖਿਆ ਮਿਲਦਾ ਹੈ। ਜਿਸ ਦਾ ਭਾਵ ਵੀ ਉਹੀ ਹੈ ਜੋ 'ਬਿਸ਼ਨ ਹਰਿ' ਦਾ ਹੈ। ਇਸ ਤੋਂ ਇਹ ਅਨੁਮਾਨ ਲਾਇਆ ਗਇਆ ਹੈ ਕਿ 'ਬਿਸ਼ਨ ਸਿੰਘ' ਕੁਇਰ ਸਿੰਘ ਦਾ ਹੀ ਦੂਜਾ ਨਾਂ ਸੀ ਜੋ ਉਸ ਨੇ ਅੰਮ੍ਰਿਤ ਛਕਣ ਤੋਂ ਪਿਛੋਂ ਧਾਰਣ ਕੀਤਾ। ਹੋ ਸਕਦਾ ਹੈ ਕਿ ਇਹ ਅਨੁਮਾਨ ਠੀਕ ਹੋਵੇ, ਕਿਉਂਕਿ ਅੰਮ੍ਰਿਤ ਛਕਣ ਤੋਂ ਬਾਦ ਨਾਂ ਦੀ ਤਬਦੀਲੀ ਦੀ ਪਰੰਪਰਾ ਸਿੱਖਾਂ ਵਿਚ ਬਹੁਤ ਪੁਰਾਣੀ ਹੈ। ਜਿਥੋਂ ਤੀਕ ਕੁਇਰ ਸਿੰਘ ਦੇ ਅੰਮ੍ਰਿਤ ਛਕਣ ਦਾ ਸਵਾਲ ਹੈ, ਉਸ ਦੇ ਉਕਤ ਕਥਨ ਵਿਚ ਆਏ ਸ਼ਬਦ 'ਪੂਰਬ' ਤੋਂ ਕੁਝ ਸੰਕੇਤ ਮਿਲਦਾ ਹੈ ਕਿ ਉਹ ਮਗਰੋਂ ਭਾਈ ਮਨੀ ਸਿੰਘ ਜਾਂ ਕਿਸੇ ਪ੍ਰੇਮੀ ਸਿੰਘ ਦੇ ਸੰਪਰਕ ਵਿਚ ਆ ਕੇ ਸਿੰਘ ਸਜ ਗਇਆ ਹੋਵੇਗਾ। ਪਰੰਤੂ, ਇਹ ਗੱਲ ਪੱਕੀ ਤਰ੍ਹਾਂ ਨਹੀਂ ਕਹੀ ਜਾ ਸਕਦੀ। ਇਸ ਲਈ, ਇਹ ਸੰਭਾਵਨਾ ਵੀ ਹੋ ਸਕਦੀ ਹੈ ਕਿ 'ਬਿਸ਼ਨ ਹਰਿ' ਕਵੀ ਕੁਇਰ ਸਿੰਘ ਦਾ ਦੂਜਾ ਨਾਂ ਨ ਹੋਵੇ, ਸਗੋਂ ਉਪਨਾਮ ਹੋਵੇ।

ਕੁਇਰ ਸਿੰਘ ਦੇ ਗੁਰਬਿਲਾਸ ਦਾ ਵਧੇਰੇ ਪ੍ਰਸਿੱਧ ਨਾਂ ਬੜੀ ਦੇਰ ਤਕ 'ਭਾਈ ਮਨੀ ਸਿੰਘ ਦਾ ਗੁਰਬਿਲਾਸ' ਰਹਿਆ ਹੈ। ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਨੇ ਇਕ ਥਾਂ ਤੇ ਲਿਖਿਆ ਹੈ :

ਸਨਾ ਸਿੰਘ ਕਹੀ ਗੁਰ ਸੋਭਾ, ਸਤ੍ਰਾ ਸਹਸ ਅਠਸਠ ਨਿਜ ਓਭਾ
ਮਨੀ ਸਿੰਘ ਹੂੰ ਗ੍ਰੰਥ ਬਨਾਯੋ। ਗੁਰ ਬਿਲਾਸ ਅਤਿ ਅਨੂਪਮ ਗਾਯੋ।

[*ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼*, ਪੰਨਾ ੭੧੩]

ਮਨੀ ਸਿੰਘ ਦੇ ਨਾਂ ਤੇ ਚਲਣ ਦਾ ਭੁਲੇਖਾ, ਹੋ ਸਕਦਾ ਹੈ, ਇਸ ਕਾਰਣ ਪੈ ਗਇਆ ਹੋਵੇ ਕਿ ਇਸ ਵਿਚ ਭਾਈ ਮਨੀ ਸਿੰਘ ਦਾ ਨਾਂ ਕਈ ਥਾਈਂ ਆਉਂਦਾ ਹੈ। ਇਸ ਦਾ ਆਖ਼ਰੀ ਸਿਰਲੇਖ ਪੰਨਾ ੨੭੭ 'ਇਤਿ ਸ੍ਰੀ ਗੁਰਬਿਲਾਸ ਸ੍ਰੀ ਮਨੀ ਸਿੰਘ ਮਤ ਵਖਜਾਨ ਬਰਨਨੰ" ਇਸ ਭੁਲੇਖੇ ਨੂੰ ਹੋਰ ਵੀ ਪੱਕਿਆਂ ਕਰਦਾ ਹੈ। ਪਰੰਤੂ, ਇਸ ਦਾ ਇਹ ਮਤਲਬ ਨਹੀਂ ਕਿ ਇਸ ਗ੍ਰੰਥ ਦਾ ਲੇਖਕ ਭਾਈ ਮਨੀ ਸਿੰਘ ਸੀ, ਕਿਉਂਕਿ ਜੇ ਇਸ ਨੂੰ ਗਹੁ ਨਾਲ ਪੜ੍ਹਿਆ ਜਾਏ, ਤਾਂ ਇਸ ਦੇ ਅਸਲੀ ਕਰਤਾ ਸੰਬੰਧੀ ਕੋਈ ਸ਼ਕ ਬਾਕੀ ਨਹੀਂ ਰਹਿੰਦਾ।

ਗੁਰ ਸੋਭਾ ਦੇ ਕਰਤਾ ਸੈਨਾਪਤਿ ਵਾਂਗ ਕੁਇਰ ਸਿੰਘ ਦੇ ਦਿਲ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਥਾਹ ਸ਼ਰਧਾ ਹੈ। ਉਹ ਉਨ੍ਹਾਂ ਲਈ ਆਮ ਤੌਰ ਤੇ ਇਹ ਸ਼ਬਦ ਵਰਤਦਾ ਹੈ : ਪ੍ਰਭੂ, ਕਰਤਾਰ, ਕਰਣਾਸਿੰਧੁ, ਦਯਾਨਿਧਿ, ਕ੍ਰਿਪਾਸਿੰਧੁ ਆਦਿ। ਅਧਿਆਇ ੨੦ ਦੇ ਪੰਨਾ ੨੩੪ ਤੇ ਉਹ ਇਉਂ ਲਿਖਦਾ ਹੈ :

ਚਲੇ ਜਾਤ ਪ੍ਰਭੁ ਕਰੁਨਾ ਕੰਦਾ, ਜੈਸੋ ਭਾਵ ਤੈਸ ਹੀ ਰੰਗਾ।
ਤੁਰਕਨ ਧਰਮ ਰਾਜ ਦ੍ਰਿਸ਼ਟਾਹੀ, ਸਖੀਅਨ ਕਾਮ ਰੂਪ ਅਵਿਗਾਹੀ।
ਸੂਰਨ ਕੋ ਸੂਰਾ ਵਰੀਆਮਾ, ਗਜਾਨਨ ਕੋ ਗਜਾਨੀ ਸੁਖਧਾਮਾ।
ਬਡੇ ਭਾਗ ਤਿੰਨ ਯੋ ਉਚਰਾਹੀ, ਅੰਗਨ ਮੈ ਸਤਿਗੁਰੂ ਦਰਸਾਹੀ।
ਜਿਨਿ ਮੇਰੋ ਸਤਿਗੁਰੂ ਕਰਤਾਰਾ, ਏਕ ਬਾਰ ਭਰ ਨੈਨ ਨਿਹਾਰਾ।
ਜਨਮ ਮਰਨ ਕੀ ਚਿੰਤਾ ਗਈ, ਈਤ ਊਤ ਕੀ ਸੋਝੀ ਪਈ।

੨

ਇਹ ਗੁਰ ਬਿਲਾਸ ਅਸੂ ਸੁਦੀ ੧੧, ਸੰਮਤ ੧੮੦੮ ਬਿ. ਮੁਤਾਬਕ ੧੭੫੧ ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲਗਪਗ ੪੩ ਵਰ੍ਹੇ ਬਾਦ ਲਿਖਿਆ ਗਇਆ। ਇਸ ਤੋਂ ਪਹਲਾਂ ਕੋਈ ਰਚਨਾ ਵੀ ਅਜੇਹੀ ਨਹੀਂ ਜਿਸ ਵਿਚ ਗੁਰੂ ਜੀ ਸੰਬੰਧੀ ਵੇਰਵੇ ਸਹਿਤ ਇੱਨਾ ਸਮਾਚਾਰ ਦਿੱਤਾ ਹੋਇਆ ਹੋਵੇ। ਗੁਰੂ ਸਾਹਿਬ ਦੀ ਆਪਣੀ ਕ੍ਰਿਤ 'ਬਚਿਤ੍ਰ ਨਾਟਕ' ਵਿਚ ਜੋ ਵੇਰਵਾ ਮਿਲਦਾ ਹੈ, ਉਸ ਦਾ ਇਕ ਭਾਗ ਤਾਂ ਸੋਢੀਆਂ ਦੇ ਪੁਰਾਣੇ ਇਤਿਹਾਸ ਨਾਲ ਸੰਬੰਧਿਤ ਹੈ; ਅਤੇ ਦੂਜਾ, ਗੁਰੂ ਸਾਹਿਬ ਦੀਆਂ ਮੁਢਲੀਆਂ ਕੁਝ ਲੜਾਈਆਂ ਤਕ ਸੀਮਿਤ ਹੈ। ਇਨ੍ਹਾਂ ਲੜਾਈਆਂ ਦੇ ਕੀ ਕਾਰਣ ਤੇ ਪ੍ਰਭਾਵ ਸਨ, ਇਸ ਸੰਬੰਧੀ ਉਨ੍ਹਾਂ ਦੇ ਵਰਣਨ ਪਿਛੋਂ ਕੋਈ ਸੂਚਨਾ ਨਹੀਂ ਮਿਲਦੀ। ਚੂੰਕਿ ਇਨ੍ਹਾਂ ਨੂੰ ਬਿਆਨਣ ਵਿਚ ਗੁਰੂ ਸਾਹਿਬ ਦਾ ਮੁਖ ਉੱਦੇਸ਼ ਬੀਰ ਰਸ ਪੈਦਾ ਕਰਨਾ ਸੀ, ਇਸ ਲਈ ਉਨ੍ਹਾਂ ਦੀ ਵਾਸਤਵਿਕ ਵਿਆਖਿਆ ਦਾ ਪੱਖ ਇੱਨਾ ਉਘੜ ਨਹੀਂ ਸਕਿਆ। ਅਣੀ ਰਾਇ ਦੀ ਰਚਨਾ, "ਜੰਗਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਵਿਚ ਵੀ ਵਿਆਖਿਆ ਉਤੇ ਇੱਨਾ ਜ਼ੋਰ ਨਹੀਂ, ਜਿੱਨਾ ਜੰਗ ਦੇ ਜੋਸ਼ੀਲੇ ਵਰਣਨ ਉਤੇ ਹੈ। ਸੈਨਾਪਤਿ ਦੀ ਪੁਸਤਕ "ਗੁਰਸੋਭਾ" ਵਿਚ ਲੜਾਈਆਂ ਤੋਂ ਇਲਾਵਾ ਕੁਝ ਘਟਨਾਵਾਂ ਵੀ ਦਿੱਤੀਆਂ ਹੋਈਆਂ ਹਨ, ਪਰ ਇਹ ਕੰਮ ਇਸ ਢੰਗ ਨਾਲ ਕੀਤਾ

ਗਇਆ ਹੈ ਕਿ ਹਰ ਇਕ ਘਟਨਾ ਬਿਲਕੁਲ ਅੱਡ ਭਾਸਦੀ ਹੈ ਅਤੇ ਉਨ੍ਹਾਂ ਦੇ ਪਰਸਪਰ ਸੰਬੰਧਾਂ ਬਾਰੇ ਕੋਈ ਚਾਨਣਾ ਨਹੀਂ ਪੈਂਦਾ। ਇਥੋਂ ਗੁਰੂ ਸਾਹਿਬ ਦੇ ਜੀਵਨ ਬਾਰੇ ਸੂਚਨਾ ਤਾਂ ਚੋਖੀ ਮਿਲ ਜਾਂਦੀ ਹੈ, ਪਰ ਉਸ ਨੂੰ ਸਮਝਣ ਵਿਚ ਕੋਈ ਖ਼ਾਸ ਸਹਾਇਤਾ ਨਹੀਂ ਮਿਲਦੀ। ਕੁਇਰ ਸਿੰਘ ਦੇ ਗੁਰਬਿਲਾਸ ਦੀ ਮਹੱਤਾ ਇਸ ਕਰਕੇ ਹੈ ਕਿ ਇਸ ਵਿਚ ਗੁਰੂ ਸਾਹਿਬ ਦੇ ਸਮੁੱਚੇ ਜੀਵਨ ਦੀ ਇਕ ਸੁੰਦਰ ਤਸਵੀਰ ਪੇਸ਼ ਕੀਤੀ ਗਈ ਹੈ। ਇਹ ਪੁਸਤਕ 'ਬਚਿਤ੍ਰ ਨਾਟਕ', 'ਗੁਰ ਸੋਭਾ' ਜਾਂ 'ਜੰਗਨਾਮੇ' ਵਾਂਗ ਅਧੂਰੀ ਨਹੀਂ, ਸਗੋਂ ਗੁਰੂ ਜੀ ਦੇ ਜੀਵਨ-ਕਾਲ ਦਾ ਆਦਿ ਤੋਂ ਅੰਤ ਤੀਕ ਵਿਆਖਿਆ ਸਹਿਤ ਵਰਣਨ ਕਰਦੀ ਹੈ।

ਕੁਇਰ ਸਿੰਘ ਦੀ ਰਚਨਾ ਦੀ ਪ੍ਰਮਾਣਕਤਾ ਇਸ ਦੀ ਮਹੱਤਾ ਨੂੰ ਹੋਰ ਵੀ ਉੱਚਿਆਂ ਕਰਦੀ ਹੈ। ਇਸ ਦਾ ਮੂਲ ਆਧਾਰ ਭਾਈ ਮਨੀ ਸਿੰਘ ਦੇ ਵਿਆਖਿਆਨ ਹਨ ਜੋ ਕੁਇਰ ਸਿੰਘ ਸਮੇਂ ਸਮੇਂ ਸੁਣਦਾ ਰਹਿਆ। ਇਸ ਤੋਂ ਇਲਾਵਾ, ਇਹ ਪੱਕੀ ਗੱਲ ਜਾਪਦੀ ਹੈ ਕਿ ਉਹ ਭਾਈ ਸਾਹਿਬ ਕੋਲ ਅਕਸਰ ਜਾਂਦਾ ਤੇ ਗੁਰੂ ਸਾਹਿਬ ਦੇ ਜੀਵਨ ਸੰਬੰਧੀ ਉਨਾਂ ਨਾਲ ਚਰਚਾ ਕਰਦਾ ਰਹਿੰਦਾ ਸੀ। ਭਾਈ ਮਨੀ ਸਿੰਘ ਦਾ ਜਨਮ ੧੬੪੪ ਈ. ਵਿਚ ਹੋਇਆ ਸੀ ਅਤੇ ੧੬੫੭ ਈ. ਤੋਂ ਉਨ੍ਹਾਂ ਦਾ ਗੁਰੂ ਘਰ ਨਾਲ ਸੰਬੰਧ ਜੁੜਿਆ। ਭਾਈ ਮਨੀ ਸਿੰਘ ਨੇ ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਜੀ ਦੇ ਦਰਸ਼ਨ ਕੀਤੇ ਸਨ ਅਤੇ ਕੁਝ ਸਮਾਂ ਉਨ੍ਹਾਂ ਦੇ ਦਰਬਾਰ ਵਿਚ ਵੀ ਗੁਜ਼ਾਰਿਆ ਸੀ। ਉਹ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਤੇ ਸੰਗਤ ਵਿਚ ਸ਼ੁਰੂ ਤੋਂ ਹੀ ਆ ਗਏ ਸਨ। ਜਦੋਂ ਗੁਰੂ ਸਾਹਿਬ ਮਾਖੋਵਾਲ ਤੋਂ ਪਾਉਂਟੇ ਗਏ, ਭਾਈ ਮਨੀ ਸਿੰਘ ਉਨ੍ਹਾਂ ਦੇ ਨਾਲ ਸਨ। ਭੰਗਾਣੀ ਤੇ ਨਾਦੌਣ ਦੀਆਂ ਲੜਾਈਆਂ ਵਿਚ ਵੀ ਮਨੀ ਸਿੰਘ ਨੇ ਗੁਰੂ ਜੀ ਦੇ ਨਾਲ ਰਹ ਕੇ ਲੜਾਈ ਵਿਚ ਭਾਗ ਲਇਆ। ੧੬੯੧ ਈ. ਵਿਚ ਮਨੀ ਸਿੰਘ ਨੂੰ ਗੁਰੂ ਜੀ ਨੇ ਦੀਵਾਨ ਸਥਾਪਿਤ ਕਰ ਦਿੱਤਾ। ੧੬੯੫ ਈ. ਦੀ ਵਿਸਾਖੀ ਨੂੰ ਭਾਈ ਮਨੀ ਸਿੰਘ ਆਪਣੇ ਪੁੱਤਰਾਂ ਸਮੇਤ ਅੰਮ੍ਰਿਤ ਛਕ ਕੇ ਸਿੰਘ ਸਜੇ। ੧੬੯੯ ਈ. ਦੀ ਵਿਸਾਖੀ ਨੂੰ ਉਹ ਅਮ੍ਰਿਤਸਰ ਦੇ ਗ੍ਰੰਥੀ ਥਾਪੇ ਗਏ ਤੇ ਅੰਮ੍ਰਿਤਸਰ ਚਲੇ ਗਏ। ਉਥੋਂ ਉਹ ਕਈ ਵਾਰ ਸੰਗਤਾਂ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਆਨੰਦਪੁਰ ਆਏ। ਜਦੋਂ ਗੁਰੂ ਸਾਹਿਬ ਤਲਵੰਡੀ ਸਾਬੋ ਕੀ ਠਹਰੇ ਹੋਏ ਸਨ, ਭਾਈ ਮਨੀ ਸਿੰਘ ਉਨ੍ਹਾਂ ਦੇ ਨਾਲ ਸਨ। ਰਵਾਇਤ ਅਨੁਸਾਰ ਉਥੇ ਉਨ੍ਹਾਂ ਨੇ ਗੁਰੂ ਜੀ ਦੀ ਦਮਦਮੀ ਬੀੜ ਤਿਆਰ ਕਰਨ ਵਿਚ ਸਹਾਇਤਾ ਕੀਤੀ। ਉਸ ਤੋਂ ਬਾਦ ਜਦੋਂ ਗੁਰੂ ਸਾਹਿਬ ਦੱਖਣ ਨੂੰ ਚੱਲੇ, ਭਾਈ ਸਾਹਿਬ ਉਨ੍ਹਾਂ ਨਾਲ ਬਘੌਰ ਤੀਕ ਗਏ। ਜਦੋਂ ਗੁਰੂ ਜੀ ਦਿੱਲੀ ਨੂੰ ਪਰਤੇ, ਇਹ ਗੁਰੂ ਜੀ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਚਲੇ ਗਏ। ਉਹ ਅੰਮ੍ਰਿਤਸਰ ਹੀ ਸਨ ਜਦੋਂ ਉਨ੍ਹਾਂ ਨੂੰ ਗੁਰੂ ਜੀ ਦੇ ਨੰਦੇੜ ਵਿਖੇ ਜੋਤੀ ਜੋਤ ਸਮਾਉਣ ਦੀ ਖ਼ਬਰ ਪੁੱਜੀ। ਸੰਖੇਪ ਜੇਹੇ ਉਕਤ ਵੇਰਵੇ ਤੋਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਕਿੰਨੇ ਨਿਕਟਵਰਤੀ ਸਨ। ਉਨ੍ਹਾਂ ਨੇ ਗੁਰੂ ਸਾਹਿਬ ਦੀਆਂ ਜੀਵਨ-ਘਟਨਾਵਾਂ ਨੂੰ ਬੜੇ ਨੇੜੇ ਰਹ ਕੇ ਵੇਖਿਆ ਸੀ। ਇਸ ਲਈ ਉਨ੍ਹਾਂ ਦੀਆਂ ਲਿਖਤਾਂ ਤੇ ਉਨ੍ਹਾਂ ਦੇ ਵਿਆਖਿਆਨਾਂ ਵਿਚ ਨਿਜੀ ਤਜਰਬਾ ਤੇ ਪ੍ਰਮਾਣਕ ਇਤਿਹਾਸਕ ਗਵਾਹੀ ਵਰਗੇ ਠੋਸ ਤੱਤ ਮੌਜੂਦ ਸਨ। ਕੁਇਰ ਸਿੰਘ ਨੇ ਇਨ੍ਹਾਂ ਠੋਸ ਤੱਤਾਂ ਨੂੰ ਹੀ ਆਪਣੀ ਰਚਨਾ ਦਾ ਆਧਾਰ ਬਣਾਇਆ ਹੈ।

ਭਾਵੇਂ ਕੁਇਰ ਸਿੰਘ ਨੇ ਕਈ ਵਾਰ ਸਪਸ਼ਟ ਸ਼ਬਦਾਂ ਵਿਚ ਕਹਿਆ ਹੈ ਕਿ ਉਸ ਦੀ ਕ੍ਰਿਤ ਭਾਈ ਮਨੀ ਸਿੰਘ ਦੇ ਵਿਆਖਿਆਨਾਂ ਦਾ ਕੇਵਲ ਸਾਰੰਸ਼ ਹੀ ਹੈ, ਤਾਂ ਵੀ ਅੰਦਰਲੀ ਗਵਾਹੀ ਤੋਂ ਸਿੱਧ ਹੁੰਦਾ ਹੈ ਕਿ ਉਸ ਦੇ ਪਾਸ ਲਿਖਣ ਸਮੇਂ ਕਈ ਹੋਰ ਵੀ ਗ੍ਰੰਥ ਮੌਜੂਦ ਸਨ, ਜਿਨ੍ਹਾਂ ਵਿਚੋਂ 'ਗੁਰ ਸੋਭਾ' ਤੇ 'ਬਚਿਤ੍ਰ ਨਾਟਕ' ਪ੍ਰਮੁਖ ਹਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ ਤੋਂ ਦੱਖਣ ਨੂੰ ਰਵਾਨਾ ਹੋਏ, ਉਸ ਵੇਲੇ ਉਨ੍ਹਾਂ ਦੀ ਜੋ ਚੜ੍ਹਤ ਜਾਂ ਛੱਬ ਸੀ, ਉਸ ਨੂੰ ਸੈਨਾਪਤਿ ਤੇ ਕੁਇਰ ਸਿੰਘ ਨੇ

ਲਗ ਪਗ ਮਿਲਦੇ ਜੁਲਦੇ ਸ਼ਬਦਾਂ ਵਿਚ ਬਿਆਨ ਕੀਤਾ ਹੈ :

ਸੀਸ ਪੈ ਤਾਜ ਲੈ ਸੋਨ ਕਲਗੀ ਧਰੀ ਲਾਲ ਹੀਰੇ ਜਰੀ ਜਗਮਗਾਵੈ।
ਹੀਰੇ ਪੰਨਾ ਖਰੇ ਔਰ ਮੋਤੀ ਜਰੇ ਝਲਕ ਸੋਭ ਤਾ ਕੀ ਸੁਹਾਵੈ।
ਝੋਕ ਐਸੇ ਲਸੈ ਜੋਤ ਫੂੰਦਨ ਦਿਸੈ ਸੋਭ ਆਪਾਰ ਨਹੀਂ ਬਰਨਿ ਆਵੈ।
ਪ੍ਰਗਟਿ ਪ੍ਰਚੰਡਿ ਤ੍ਰਈਲੋਕ ਸੋਭਾ ਕਰੈ ਪੇਖੇ ਤਿਹ ਸੰਤ ਸੁਖ ਸਰਬ ਪਾਵੈ।

[*ਸ੍ਰੀ ਗੁਰ ਸੋਭਾ*, ਅਧਿਆਇ ੧੪, ਪੰਨਾ ੯੬]

ਸੀਸ ਪੈ ਤਾ ਜਿਗੈ ਸੋਨ ਕਲਗੀ ਧਰੀ, ਲਾਲ ਹੀਰੇ ਜਰੀ ਜਗ ਮਗਾਵੈ।
ਸਬਜ ਪੰਨਾ ਖਚੈ ਗੁਲਕ ਸੋਭਤ ਸੁਚੈ, ਝਲਕ ਅਨੂਪ ਕਵਿ ਕੌਨ ਗਾਵੈ।
ਤਰਲ ਹੂ ਤਰਗ ਜਜੌ ਅਭ੍ਰ ਮੈ ਬਿਜੁਲੀ, ਤਿਵੈਂ ਹੀ ਚੀਰ ਅਨੂਪ ਭਾਵੈ।
ਸੋਢਿ ਬਰ ਬੰਸ ਅਵਤੰਸ ਕੁਲ ਹੰਸ ਕੇ, ਜਾਹਿ ਕੋ ਦੇਖ ਅਘ ਗਨ ਨਸਾਵੈ।

[*ਗੁਰਬਿਲਾਸ, ਪਾਤਸ਼ਾਹੀ* ੧੦, ਅਧਿਆਇ ੧੮, ਪੰਨਾ ੨੧੫]

ਜਦੋਂ ਗੁਰੂ ਸਾਹਿਬ ਰਾਜਪੂਤਾਨੇ ਵਿਚ ਗਏ, ਉਨ੍ਹਾਂ ਨੂੰ ਕਈ ਰਾਜਪੂਤ ਰਾਜੇ ਆ ਕੇ ਮਿਲਦੇ ਸਨ। ਇਸ ਬਾਰੇ ਕੁਇਰ ਸਿੰਘ ਨੇ ਲਗਪਗ ਸੈਨਾਪਤਿ ਦੀ ਪੰਗਤੀ ਹੀ ਦੇ ਦਿੱਤੀ ਹੈ :

ਕਰਤ ਕੂਚ ਆਏ ਤਹਾਂ ਰਾਜਪੂਤਨ ਕੇ ਦੇਸ।
ਆਨ ਆਨ ਰਾਜਾ ਮਿਲੇ ਜੋਧਾ ਬਡੇ ਨਰੇਸ।

[*ਸ੍ਰੀ ਗੁਰ ਸੋਭਾ*, ਅਧਿਆਇ ੧੪, ਪੰਨਾ ੯੭]

ਕਰਤ ਚਰਿਤ ਪੁਨਿ ਤਹਿ ਅਏ, ਜੋ ਰਜਪੂਤਨ ਦੇਸ।
ਆਨ ਆਨ ਰਾਜਾ ਮਿਲੈ, ਜੋਧੇ ਬਡੇ ਨਰੇਸ।

[*ਗੁਰਬਿਲਾਸ ਪਾਤਸ਼ਾਹੀ* ੧੦, ਅਧਿਆਇ ੧੮, ਪੰਨਾ ੨੧੮]

ਉਕਤ ਉਦਾਹਰਣਾਂ ਤੋਂ ਸਾਬਿਤ ਹੁੰਦਾ ਹੈ ਕਿ ਗੁਰਬਿਲਾਸ ਪਾਤਸ਼ਾਹੀ ੧੦ ਦੇ ਕਰਤਾ ਨੇ ਕੇਵਲ ਭਾਈ ਮਨੀ ਸਿੰਘ ਦੇ ਜ਼ਬਾਨੀ ਭਾਸ਼ਣਾਂ ਉੱਤੇ ਹੀ ਨਿਰਭਰਤਾ ਨਹੀਂ ਰਖੀ, ਸਗੋਂ ਉਸ ਨੇ ਚੋਖੀ ਮਿਹਨਤ ਕਰ ਕੇ ਗੁਰੂ ਸਾਹਿਬ ਦੇ ਜੀਵਨ ਸੰਬੰਧੀ ਜੋ ਗ੍ਰੰਥ ਪਹਲਾਂ ਲਿਖੇ ਜਾ ਚੁਕੇ ਸਨ, ਉਨ੍ਹਾਂ ਨੂੰ ਵੀ ਚੰਗੀ ਤਰ੍ਹਾਂ ਵਾਚਿਆ ਤੇ ਘੋਖਿਆ ਅਤੇ ਜੋ ਲਾਭ ਉਠਾਇਆ ਜਾ ਸਕਦਾ ਸੀ, ਉਨ੍ਹਾਂ ਤੋਂ ਉਠਾਇਆ। ਇਸ ਕਾਰਣ ਕੁਇਰ ਸਿੰਘ ਦੀ ਕ੍ਰਿਤ ਦੀ ਮਹੱਤਾ ਹੋਰ ਵੀ ਜ਼ਿਆਦਾ ਹੋ ਜਾਂਦੀ ਹੈ।

ਇਹ ਮਹੱਤਾ ਦਾ ਕੁਝ ਅਨੁਮਾਨ ਇਸ ਪੁਸਤਕ ਦੀਆਂ ਇਨ੍ਹਾਂ ਵਿਸ਼ੇਸ਼ ਦੇਣਾ ਤੋਂ ਲਾਇਆ ਜਾ ਸਕਦਾ ਹੈ :

੧. ਕੁਇਰ ਸਿੰਘ ਦੇ ਗੁਰਬਿਲਾਸ ਤੋਂ ਪਹਲਾ ਦੀ ਹੁਣ ਤਕ ਲੱਭੀ ਕਿਸੇ ਲਿਖਤ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਿਆਈ-ਪੂਰਵ ਕਾਲ ਦਾ ਵੇਰਵੇ ਸਹਿਤ ਹਾਲ ਨਹੀਂ ਮਿਲਦਾ। 'ਗੁਰ ਸੋਭਾ', 'ਬਚਿਤ੍ਰ ਨਾਟਕ' ਤੇ 'ਕੁਲਿਆਤਿ ਭਾਈ ਨੰਦ ਲਾਲ' ਇਸ ਸੰਬੰਧ ਵਿਚ ਸਮਕਾਲੀ ਲਿਖਤਾਂ ਵਿਚੋਂ ਪ੍ਰਮੁੱਖ ਹਨ। 'ਗੁਰ ਸੋਭਾ' ਵਿਚ ਗੁਰੂ ਜੀ ਦੇ ਪਾਉਂਟੇ ਰਵਾਨਾ ਹੋਣ ਤੋਂ ਪਹਲਾਂ ਦੇ ਜੀਵਨ ਬਾਰੇ ਕੇਵਲ ਇੱਨਾ ਲਿਖਿਆ ਹੈ :

ਦੋਹਰਾ

ਮਾਖੋਵਾਲ ਸੁਹਾਵਨਾ ਸਤਿਗੁਰ ਕੋ ਅਸਥਾਨ।
ਲੀਲਾ ਅਨਕ ਅਨੇਕ ਬਿਧਿ ਕਉਤਕ ਕਰਤ ਬਿਹਾਨ।

ਚੋਪਈ

ਕੇਤਕ ਬਰਸ ਭਾਂਤਿ ਇਹ ਭਏ। ਦੇਸ ਪਾਂਵਟੇ ਸਤਿਗੁਰ ਗਏ।

[*ਸ੍ਰੀ ਗੁਰ ਸੋਭਾ*, ਪੰਨਾ ੮]

'ਬਚਿਤ੍ਰ ਨਾਟਕ' ਵਿਚ ਇਸ ਨਾਲੋਂ ਥੋੜਾ ਜਿੱਨਾ ਜ਼ਿਆਦਾ ਹਾਲ ਹੈ, ਪਰੰਤੂ ਉਸ ਤੋਂ ਵੀ ਕੇਵਲ ਕੁਝ ਸੰਕੇਤ ਹੀ ਮਿਲਦੇ ਹਨ, ਜਿਵੇਂ ਕਿ (ੳ) ਗੁਰੂ ਸਾਹਿਬ ਦਾ ਜਨਮ ਪਟਨਾ ਵਿਖੇ ਹੋਇਆ; (ਅ) ਉਨ੍ਹਾਂ ਦੇ ਜਨਮ ਸਮੇਂ ਉਨ੍ਹਾਂ ਦੇ ਪਿਤਾ ਜੀ ਪੂਰਬ ਦੇ ਤੀਰਥਾਂ ਦੀ ਸੈਰ ਕਰ ਰਹੇ ਸਨ; (ੲ) ਫਿਰ ਉਨ੍ਹਾਂ ਦੇ ਪਿਤਾ ਜੀ ਉਨ੍ਹਾਂ ਨੂੰ ਮਦ੍ਰ ਦੇਸ ਲੈ ਆਏ ਅਤੇ ਇਥੇ ਉਨ੍ਹਾਂ ਦੇ ਪਾਲਣ-ਪੋਸਣ ਤੇ ਸਿਕ੍ਸ਼ਾ ਵਾਸਤੇ ਭਾਂਤ ਭਾਂਤ ਦੇ ਪ੍ਰਬੰਧ ਕੀਤੇ ਗਏ; (ਸ) ਜਦੋਂ ਉਹ ਧਰਮ-ਕਰਮ ਵਿਚ ਆਏ, ਤਾਂ ਉਨ੍ਹਾਂ ਦੇ ਪਿਤਾ ਸੁਰਗਵਾਸ ਹੋ ਗਏ; (ਹ) ਜਦੋਂ ਉਹ ਗੁਰ-ਗੱਦੀ ਤੇ ਬੈਠੇ, ਉਨ੍ਹਾਂ ਨੇ 'ਜਥਾ ਸਕਤ' ਧਰਮ ਦਾ ਪ੍ਰਚਾਰ ਕੀਤਾ; (ਕ) ਇਸ ਸਮੇਂ ਉਨ੍ਹਾਂ ਨੇ ਭਾਂਤ ਭਾਂਤ ਦੇ ਬਨਾ ਵਿਚ ਜਾ ਕੇ ਸ਼ਿਕਾਰ ਖੇਡਿਆ ਅਤੇ ਕਈ ਵਡੇ ਵਡੇ ਜਾਨਵਰ ਮਾਰੇ; (ਖ) ਉਸ ਤੋਂ ਬਾਦ ਉਹ ਪਾਂਵਟੇ ਸ਼ਹਰ ਚਲੇ ਗਏ।

ਇਸ ਤੋਂ ਇਨਕਾਰ ਨਹੀਂ ਹੋ ਸਕਦਾ। ਕਿ ਇਹ ਥੋੜ੍ਹੇ ਜਿੱਨੇ ਸੰਕੇਤ ਵੀ ਅਤਿ ਮਹੱਤ੍ਵਪੂਰਣ ਹਨ, ਪਰ ਇਹ ਆਪਣੇ ਆਪ ਵਿਚ ਕਾਫ਼ੀ ਨਹੀਂ ਹਨ। ਗੁਰੂ ਸਾਹਿਬ ਦਾ ਜਨਮ ਕਦੋਂ ਹੋਇਆ, ਉਹ ਪਟਨੇ ਵਿਖੇ ਕਿੰਨਾ ਚਿਰ ਠਹਰੇ, ਉਥੇ ਉਨ੍ਹਾਂ ਦਾ ਜੀਵਨ ਕਿਵੇਂ ਬੀਤਿਆ, ਉਥੋਂ ਉਹ ਕਦੋਂ ਪੰਜਾਬ ਨੂੰ ਤੁਰੇ ਅਤੇ ਰਾਹ ਵਿਚ ਕਿਥੋਂ ਕਿਥੋਂ ਦੀ ਲੰਘੇ ਅਤੇ ਕਿਨ੍ਹੂੰ ਕਿਨ੍ਹੂੰ ਮਿਲੇ, ਮਾਖੋਵਾਲ ਕਦੋਂ ਪੁੱਜੇ, ਉਨ੍ਹਾਂ ਦੇ ਪਿਤਾ ਦੀ ਸ਼ਹੀਦੀ ਕਿਉਂ ਤੇ ਕਿਨ੍ਹਾਂ ਹਾਲਤਾਂ ਵਿਚ ਹੋਈ, ਮਾਖੋਵਾਲ ਵਿਚ ਉਨ੍ਹਾਂ ਦੀ ਸ਼ਿਕ੍ਸ਼ਾ ਦਾ ਕੀ ਪ੍ਰਬੰਧ ਸੀ, ਗੁਰ-ਗੱਦੀ ਤੇ ਬੈਠਣ ਤੋਂ ਬਾਦ ਉਨ੍ਹਾਂ ਨੇ ਕਿਹੜੇ ਪ੍ਰੋਗ੍ਰਾਮ ਅਨੁਸਾਰ ਕੰਮ ਕੀਤਾ ਅਤੇ ਉਨ੍ਹਾਂ ਨੂੰ ਆਪਣਾ ਸਥਾਨ ਛੱਡ ਕੇ ਪਾਉਂਟੇ ਕਿਉਂ ਜਾਣਾ ਪਇਆ?—ਇਨ੍ਹਾਂ ਅਤੇ ਹੋਰ ਕਈ ਪ੍ਰਸ਼ਨਾਂ ਦਾ ਉੱਤਰ 'ਬਚਿਤ੍ਰ ਨਾਟਕ' ਵਿਚ ਦਿੱਤੇ ਸਮਾਚਾਰ ਤੋਂ ਨਹੀਂ ਮਿਲਦਾ।

ਭਾਈ ਨੰਦ ਲਾਲ ਦੀ ਰਚਨਾ ਵਿਚ ਗੁਰੂ ਸਾਹਿਬ ਦੇ ਜੀਵਨ ਬਾਰੇ ਬਿਲਕੁਲ ਹੀ ਕੁਝ ਨਹੀ ਕਹਿਆ ਗਇਆ। ਉਨ੍ਹਾਂ ਦੀ ਸਾਰੀ ਕ੍ਰਿਤ ਗੁਰੂ ਸਾਹਿਬ ਦੀ ਮਹਿਮਾ ਨਾਲ ਭਰੀ ਹੋਈ ਹੈ। ਇਸ ਵਿਚੋਂ ਗੁਰੂ ਜੀ ਦੀ ਸ਼ਖ਼ਸੀਅਤ ਅਤੇ ਪ੍ਰਤਿਭਾ ਬਾਰੇ ਤਾਂ ਬਹੁਤ ਕੁਝ ਮਿਲ ਜਾਂਦਾ ਹੈ, ਪਰ ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਬਾਬਤ ਉੱਕਾ ਹੀ ਕੁਝ ਨਹੀਂ ਮਿਲਦਾ।

ਕੁਇਰ ਸਿੰਘ ਦਾ ਗੁਰਬਿਲਾਸ, ਸਮੇਂ ਦੇ ਲਿਹਾਜ਼ ਨਾਲ, ਪਹਲੀ ਪੁਸਤਕ ਹੈ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮੁਢਲੇ ਜੀਵਨ ਦਾ ਤਸੱਲੀਬਖ਼ਸ਼ ਵੇਰਵਾ ਮਿਲਦਾ ਹੈ। ਹੋਰ ਪੁਸਤਕਾਂ, ਜਿਨ੍ਹਾਂ ਵਿਚ ਇਸ ਕਿਸਮ ਦਾ ਵੇਰਵਾ ਦਿੱਤਾ ਹੈ, ਸਭ ਮਗਰੋਂ ਦੀਆਂ ਕ੍ਰਿਤੀਆਂ ਹਨ। ਉਦਾਹਰਣ ਵਜੋਂ, ਭਾਈ ਸੁੱਖਾ ਸਿੰਘ ਦਾ ਗੁਰਬਿਲਾਸ, ਜਿਸ ਦੇ ਲਿਖੇ ਜਾਣ ਦੀ ਤਾਰੀਖ ਸੰਮਤ ੧੮੫੪ ਬਿ. (੧੭੯੭ ਈ.) ਹੈ, ਲਗਪਗ ਸਾਰੀਆਂ ਉੱਘੀਆਂ ਘਟਨਾਵਾਂ ਦੀ ਵਿਆਖਿਆ ਵਿਚ ਕੁਇਰ ਸਿੰਘ ਦੇ ਗੁਰਬਿਲਾਸ ਨਾਲ ਮਿਲਦਾ ਜੁਲਦਾ ਹੈ।

੨. ਗੁਰੂ ਗੋਬਿੰਦ ਸਿੰਘ ਜੀ ਦੇ ਮਾਖੋਵਾਲ ਛੱਡ ਕੇ ਨਾਹਨ ਦੀ ਰਿਆਸਤ ਵਿਚ ਜਾਣ ਅਤੇ ਉਥੇ ਜਮਨਾ ਨਦੀ ਦੇ ਕੰਢੇ ਤੇ ਪਾਉਂਟਾ ਨਗਰ ਵਸਾਉਣ ਬਾਰੇ 'ਬਚਿਤ੍ਰ ਨਾਟਕ', 'ਗੁਰ ਸੋਭਾ' ਜਾਂ ਹੋਰ ਕੋਈ ਸਮਕਾਲੀ ਲਿਖਤ ਕੋਈ ਬਹੁਤ ਸਹਾਇਤਾ ਨਹੀਂ ਕਰਦੀ। ਇੰਜ ਹੀ, ਇਨ੍ਹਾਂ ਵਿਚੋਂ ਕਿਸੇ ਲਿਖਤ ਤੋਂ ਇਹ ਪਤਾ ਨਹੀਂ ਲਗਦਾ ਕਿ ਸਿਰੀਨਗਰ ਦਾ ਰਾਜਾ ਫਤਿਹ ਸ਼ਾਹ ਬਹੁਤ ਸਾਰੇ ਹੋਰ ਪਹਾੜੀ ਰਾਜਿਆਂ ਨਾਲ ਗਠ ਜੋੜ ਕਰ ਕੇ ਕਿਉਂ ਗੁਰੂ ਸਾਹਿਬ ਤੇ ਹਮਲਾਵਰ ਹੋਇਆ। ਕੁਇਰ

ਸਿਘ ਦਾ ਗੁਰਬਿਲਾਸ, ਸਮੇਂ ਦੇ ਪੱਖ ਤੋਂ ਪਹਲੀ ਪੁਸਤਕ ਹੈ ਜਿਸ ਵਿਚ ਇਨ੍ਹਾਂ ਮਾਮਲਿਆਂ ਸੰਬੰਧੀ ਚਾਨਣਾ ਪਾਇਆ ਗਇਆ ਹੈ। ਗੁਰੂ ਸਾਹਿਬ ਦਾ ਰਾਜਾ ਭੀਮ ਚੰਦ ਕਹਲੂਰੀਆ ਨਾਲ ਜਿਨ੍ਹਾਂ ਕਾਰਣਾਂ ਕਰਕੇ ਝਗੜਾ ਹੋਇਆ, ਉਨ੍ਹਾਂ ਦੀ ਇਸ ਪੁਸਤਕ ਵਿਚ ਬੜੀ ਚੰਗੀ ਤਰ੍ਹਾਂ ਵਿਆਖਿਆ ਕੀਤੀ ਗਈ ਹੈ। ਭੰਗਾਣੀ ਯੁੱਧ ਦਾ ਵਰਣਨ ਕਰਦਿਆਂ 'ਬਚਿਤ੍ਰ ਨਾਟਕ' ਤੇ 'ਗੁਰ ਸੋਭਾ' ਦੋਹਾਂ ਨੇ ਰਾਜਾ ਭੀਮ ਚੰਦ ਦਾ ਕੋਈ ਜ਼ਿਕਰ ਨਹੀ ਕੀਤਾ। ਇਸ ਤੋਂ ਇਹ ਅੰਦਾਜ਼ਾ ਲਾਇਆ ਜਾਂਦਾ ਹੈ ਕਿ ਉਹ ਇਸ ਲੜਾਈ ਵਿਚ ਮੌਜੂਦ ਨਹੀਂ ਸੀ ਅਤੇ ਇਸ ਲਈ ਉਸ ਦਾ ਇਸ ਨਾਲ ਕੋਈ ਸੰਬੰਧ ਨਹੀਂ ਸੀ। ਕੁਇਰ ਸਿੰਘ ਅਨੁਸਾਰ ਵੀ ਰਾਜਾ ਭੀਮ ਚੰਦ ਜ਼ਾਤੀ ਤੌਰ ਤੇ ਭੰਗਾਣੀ ਦੇ ਯੁੱਧ ਵਿਚ ਮੌਜੂਦ ਨਹੀਂ ਸੀ, ਪਰ ਤਾਂ ਵੀ ਉਹ ਇਸ ਲੜਾਈ ਦਾ ਮੂਲ ਕਾਰਣ ਇਸੇ ਰਾਜੇ ਨੂੰ ਹੀ ਸਮਝਦਾ ਹੈ। ਇਸ ਕਰਕੇ ਮਾਲੂਮ ਹੁੰਦਾ ਹੈ ਕਿ ਇਸ ਲੜਾਈ ਦੇ ਮੌਕੇ ਤੇ ਰਾਜਾ ਭੀਮ ਚੰਦ ਦੀ ਗ਼ੈਰਹਾਜ਼ਰੀ ਕੇਵਲ ਇਤਫ਼ਾਕੀਆ ਸੀ ਅਤੇ ਇਸ ਦਾ ਮਤਲਬ ਇਹ ਨਹੀਂ ਕਿ ਇਸ ਨਾਲ ਉਸ ਦਾ ਕੋਈ ਵਾਸਤਾ ਹੀ ਨਹੀਂ ਸੀ।

੩. 'ਬਚਿਤ੍ਰ ਨਾਟਕ' ਦੀ ਕਹਾਣੀ, ਵਧ ਤੋਂ ਵੱਧ, ੧੬੯੭ ਈ. ਤਕ ਆਉਂਦੀ ਹੈ। ੧੬੯੬ ਈ. ਵਿਚ ਸ਼ਹਜ਼ਾਦਾ ਮੁਅੱਜ਼ਮ ਦੀ ਫ਼ੌਜ ਨੇ ਪਹਾੜੀ ਰਿਆਸਤਾਂ ਉਤੇ ਹਮਲਾ ਕੀਤਾ। ਇਸੇ ਸਾਲ ਦੇ ਅਖ਼ੀਰ ਤੇ ਜਾਂ ਅਗਲੇ ਸਾਲ ਦੇ ਸ਼ੁਰੂ ਵਿਚ ਕੁਝ ਮੁਗ਼ਲ ਅਹਦੀਆਂ ਨੇ ਉਸੇ ਥਾਂ ਤੇ ਹਮਲੇ ਕੀਤੇ। ਇਨ੍ਹਾ ਹਮਲਿਆਂ ਦੇ ਵਰਣਨ ਨਾਲ ਹੀ 'ਬਚਿਤ੍ਰ ਨਾਟਕ' ਦਾ ਅੰਤ ਹੋ ਜਾਂਦਾ ਹੈ। ਦੂਜਾ ਪ੍ਰਸਿੱਧ ਸਮਕਾਲੀ ਇਤਿਹਾਸਕ ਗ੍ਰੰਥ, 'ਸ੍ਰੀ ਗੁਰ ਸੋਭਾ', ਗੁਰੂ ਸਾਹਿਬ ਦੇ ਜੀਵਨ ਦੇ ਅੰਤਲੇ ਸਮੇਂ ਤਕ ਚਲਦਾ ਹੈ ਅਤੇ ਇਕ ਲਿਹਾਜ਼ ਨਾਲ ਕਹਿਆ ਜਾ ਸਕਦਾ ਹੈ ਕਿ ਇਹ 'ਬਚਿਤ੍ਰ ਨਾਟਕ' ਦੀ ਅਧੂਰੀ ਕਹਾਣੀ ਨੂੰ ਪੂਰਿਆਂ ਕਰਦਾ ਹੈ। ਪਰੰਤੂ, ਇਸ ਵਿਚ ਕਈ ਥਾਵਾਂ ਤੇ ਵਡੇ ਵਡੇ ਘਪੇ ਹਨ ਜੋ ਇਸ ਦੀ ਇਤਿਹਾਸਕ ਮਹੱਤਾ ਨੂੰ ਘਟਾਉਂਦੇ ਹਨ। ਇਨ੍ਹਾਂ ਵਿਚੋਂ ਇਕ ਘਪਾ ਇਹ ਹੈ ਕਿ ਇਸ ਪੁਸਤਕ ਵਿਚ ਚਮਕੌਰ ਦੀ ਲੜਾਈ ਤੋਂ ਲੈ ਕੇ ਗੁਰੂ ਸਾਹਿਬ ਦੀ ਦੱਖਣ ਵਲ ਨੂੰ ਰਵਾਨਗੀ ਤੀਕ ਉੱਕਾ ਹੀ ਕੋਈ ਸਮਾਚਾਰ ਨਹੀਂ ਮਿਲਦਾ। ਗੁਰੂ ਜੀ ਦੇ ਜੀਵਨ ਵਿਚ ਇਹ ਸਮਾਂ ਅਤਿ ਮਹੱਤ੍ਵਪੂਰਣ ਸੀ। ਚਮਕੌਰ ਦੇ ਯੁੱਧ ਤੋਂ ਮਗਰੋਂ ਉਨ੍ਹਾਂ ਨੂੰ ਬੜੇ ਹੀ ਸੰਕਟਮਈ ਸਮੇਂ ਵਿਚਦੀ ਲੰਘਣਾ ਪਇਆ। ਪਰਿਵਾਰ ਦੇ ਸਾਰੇ ਜੀਆਂ ਅਤੇ ਆਪਣੇ ਸੰਗੀਆਂ ਸਾਥੀਆਂ ਤੋਂ ਵਿਛੜ ਕੇ ਉਨ੍ਹਾਂ ਨੂੰ ਮਾਛੀਵਾੜੇ ਦੇ ਪਠਾਨ ਭਰਾਵਾਂ, ਨਬੀ ਖਾਂ ਤੇ ਗ਼ਨੀ ਖਾਂ ਦੀ ਸਹਾਇਤਾ ਨਾਲ ਉੱਚ ਦੇ ਪੀਰ ਦੇ ਭੇਸ ਵਿਚ ਕਈ ਦਿਨ ਲਗਾਤਾਰ ਸਫ਼ਰ ਕਰਨਾ ਪਇਆ। ਉਸ ਤੋਂ ਬਾਦ ਫਿਰ ਖਾਲਸੇ ਨੂੰ ਇਕੱਠਾ ਕਰਕੇ ਤੇ ਉਨ੍ਹਾਂ ਵਿਚ ਨਵਾਂ ਉਤਸ਼ਾਹ ਭਰ ਕੇ ਮੁਕਤਸਰ ਦੇ ਸਥਾਨ ਤੇ ਉਨ੍ਹਾਂ ਨੇ ਦੁਸ਼ਮਨ ਦੀ ਫ਼ੌਜ ਨੂੰ ਭਾਂਜ ਦਿੱਤੀ ਅਤੇ ਪਿਛੋਂ ਸਾਬੋ ਕੀ ਤਲਵੰਡੀ (ਵਰਤਮਾਨ ਦਮਦਮਾ) ਵਿਖੇ ਆਪਣੀ ਖ਼ਾਲਸਾ ਫ਼ੌਜ ਨੂੰ ਨਵੇਂ ਸਿਰਿਓਂ ਸੰਗਠਿਤ ਕੀਤਾ। ਇਹ ਸਮਾਂ, ਵਾਸਤਵ ਵਿਚ, ਗੁਰੂ ਸਾਹਿਬ ਅਤੇ ਖ਼ਾਲਸਾ, ਦੋਨਾਂ, ਵਾਸਤੇ ਇਮਤਿਹਾਨ ਦਾ ਸੀ ਅਤੇ ਇਸ ਦੌਰਾਨ ਹੌਸਲੇ ਤੇ ਆਚਰਣ ਦੀ ਉਚਿਆਈ ਦੀ ਜੋ ਸ਼ਾਨਦਾਰ ਮਿਸਾਲ ਉਨ੍ਹਾਂ ਨੇ ਪੇਸ਼ ਕੀਤੀ, ਉਸ ਦਾ ਨਮੂਨਾ ਘਟ ਹੀ ਵੇਖਣ ਵਿਚ ਆਉਂਦਾ ਹੈ। 'ਸ੍ਰੀ ਗੁਰਸੋਭਾ' ਦੇ ਇਸ ਘਪੇ ਦੀ ਪੂਰਤੀ ਪਹਲੀ ਵਾਰ ਕੁਇਰ ਸਿੰਘ ਦੇ 'ਗੁਰ ਬਿਲਾਸ' ਦੁਆਰਾ ਹੀ ਹੁੰਦੀ ਹੈ। ਮਾਛੀਵਾੜਾ, ਦੀਨਾ ਕੋਟਕਪੂਰਾ, ਮੁਕਤਸਰ, ਤਲਵੰਡੀ ਸਾਬੋ ਤੇ ਬਠਿੰਡਾ, ਉਨ੍ਹਾਂ ਸਥਾਨਾਂ ਵਿਚੋਂ ਪ੍ਰਮੁੱਖ ਹਨ ਜਿਨ੍ਹਾਂ ਵਿਚਦੀ ਗੁਰੂ ਸਾਹਿਬ ਨੂੰ ਮਾਲਵੇ ਦੇ ਸਫ਼ਰ ਦੇ ਦੌਰਾਨ ਲੰਘਣਾ ਪਇਆ। ਇਨ੍ਹਾਂ ਥਾਵਾਂ ਤੇ ਜਾਂ ਇਨ੍ਹਾਂ ਦੇ ਨੇੜੇ ਤੇੜੇ ਜੋ ਵਾਕਿਆਤ ਵਾਪਰੇ, ਉਨ੍ਹਾਂ ਦਾ ਚੋਖਾ ਵੇਰਵਾ ਇਸ ਗ੍ਰੰਥ ਵਿਚ ਮਿਲਦਾ ਹੈ।

੪. ਖਾਲਸਾ ਸਾਜਣਾ, ਨਿਰਸੰਦੇਹ, ਗੁਰੂ ਗੋਬਿੰਦ ਸਿੰਘ ਜੀ ਦੀ ਮੁਖ ਸਫਲਤਾ ਸੀ। ਇਸ ਦਾ ਜ਼ਿਕਰ ਕੁਇਰ ਸਿੰਘ ਦੇ ਗੁਰਬਿਲਾਸ ਤੋਂ ਪਹਲੋਂ ਦੀਆਂ ਕਈ ਪੁਸਤਕਾਂ ਵਿਚ ਮਿਲਦਾ ਹੈ। ਸ੍ਰੀ ਗੁਰਸੋਭਾ ਵਿਚ ਵਿਸਾਖੀ ਦੇ ਮਹਾਨ ਜੋੜ ਮੇਲੇ ਦਾ ਜ਼ਿਕਰ ਹੈ ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖਾਂ ਨੇ ਖੰਡੇ ਦੀ ਪਾਹੁਲ ਲਈ। ਉਸ ਤੋਂ ਬਾਅਦ ਦਿੱਲੀ ਤੇ ਹੋਰ ਇਲਾਕਿਆਂ ਵਿਚ ਬ੍ਰਾਹਮਣਾ ਤੇ ਖਤਰੀਆਂ ਦੀਆਂ ਉੱਚੀਆਂ ਜਾਤੀਆਂ ਦੇ ਕਈ ਲੋਕਾਂ ਨੇ ਜਿਵੇਂ ਇਸ ਨਵੀਂ ਪਾਹੁਲ ਦਾ ਵਿਰੋਧ ਕੀਤਾ, ਉਸ ਦਾ ਵਿਸਤਾਰਪੂਰਵਕ ਵਰਣਨ ਇਸ ਪੁਸਤਕ ਵਿਚ ਦਿੱਤਾ ਹੋਇਆ ਹੈ। ਖੰਡੇ ਦੀ ਪਾਹੁਲ ਲੈਣ ਵਾਲਿਆਂ ਨੂੰ ਇਕ ਖ਼ਾਸ ਕਿਸਮ ਦੀ ਰਹਤ ਰਖਣੀ ਪੈਂਦੀ ਸੀ। ਇਸ ਰਹਤ ਬਾਰੇ 'ਸ੍ਰੀ ਗੁਰ ਸੋਭਾ' ਚੋਖਾ ਚਾਨਣ ਪਾਉਂਦੀ ਹੈ। ਪਰੰਤੂ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਅਤੇ ਸੀਸ ਭੇਟ ਦੀ ਨਾਟਕੀ ਘਟਨਾ ਬਾਰੇ, ਜੋ ਗੁਰੂ ਸਾਹਿਬ ਨੇ ਅੰਮ੍ਰਿਤ ਦੀ ਇਸ ਨਵੀਂ ਕਿਸਮ ਦੇ ਆਰੰਭ ਤੋਂ ਪਹਲਾਂ ਮੇਲੇ ਤੇ ਆਈਆਂ ਸਿੱਖ ਸੰਗਤਾਂ ਨੂੰ ਵਿਖਾਈ, ਸੈਨਾਪਤਿ ਦੇ ਗ੍ਰੰਥ ਤੋਂ ਕੋਈ ਸੂਚਨਾ ਪ੍ਰਾਪਤ ਨਹੀਂ ਹੁੰਦੀ। ਭਾਈ ਸੇਵਾ ਸਿੰਘ ਦਾ 'ਸ਼ਹੀਦ ਬਿਲਾਸ', ਜੋ ਸਮਕਾਲੀ ਭਟ-ਵਹੀਆਂ ਦੇ ਆਧਾਰ ਤੇ ਲਿਖਿਆ ਗਇਆ ਸੀ, ਖੰਡੇ ਦੇ ਅੰਮ੍ਰਿਤ ਦੀ ਤਿਆਰੀ ਦੀ ਵਿਧੀ, ਖ਼ਾਲਸੇ ਦੀ ਰਹਤ ਸਮੇਤ, ਦੇਂਦਾ ਹੈ, ਪਰੰਤੂ ਉਸ ਵਿਚ ਸੀਸ-ਭੇਟ ਦੀ ਘਟਨਾ ਬਾਬਤ ਕੁਝ ਦਰਜ ਨਹੀਂ, ਨ ਹੀ ਉਸ ਵਿਚ ਇਸ ਨਵੇਂ ਸੁਧਾਰ ਨਾਲ ਲੋਕਾਂ ਦੇ ਦਿਲਾਂ ਵਿਚ ਉਤਪੰਨ ਹੋਏ ਪ੍ਰਤਿਕਰਮ ਦਾ ਕੋਈ ਵਰਣਨ ਹੈ। 'ਪ੍ਰੇਮ ਸੁਮਾਰਗ', ਜੋ ਅਠਾਰ੍ਹਵੀਂ ਸਦੀ ਦੇ ਦੂਜੇ ਦਹਾਕੇ ਦੇ ਅੰਤ ਦੀ ਰਚਨਾ ਮੰਨੀ ਜਾਂਦੀ ਹੈ, ਖੰਡੇ ਦੇ ਅੰਮ੍ਰਿਤ ਦੇ ਬਣਾਉਣ ਤੇ ਛਕਾਉਣ ਦੀ ਵਿਧੀ ਦੇਣ ਤੋਂ ਇਲਾਵਾ ਉਸ ਦੀ ਰਹਤ ਦਾ ਵਿਸਤਾਰਪੂਰਵਕ ਵਰਣਨ ਕਰਦਾ ਹੈ। ਪਰੰਤੂ, ਇਥੇ ਵੀ ਸੀਸ-ਭੇਟ ਘਟਨਾ ਦਾ ਕੋਈ ਜ਼ਿਕਰ ਨਹੀਂ ਮਿਲਦਾ। ਇਸੇ ਤਰ੍ਹਾਂ ਭਾਈ ਨੰਦ ਲਾਲ ਦੀ ਰਚਨਾ ਕੁਲਿਆਤ ਵਿਚ ਇਸ ਮਹਾਨ ਘਟਨਾ ਬਾਰੇ ਕੋਈ ਚੀਜ਼ ਨਹੀਂ ਹੈ। ਉਸ ਵਿਚ ਇਕ ਰਹਤਨਾਮਾ ਜ਼ਰੂਰ ਦਿੱਤਾ ਹੋਇਆ ਹੈ, ਪਰ ਉਸ ਦੀ ਪ੍ਰਮਾਣਕਤਾ ਬਾਰੇ ਵੀ ਕਈ ਵਿਦਵਾਨ ਸ਼ੱਕ ਕਰਦੇ ਹਨ।

ਚੂੰਕਿ ਕਿਸੇ ਸਮਕਾਲੀ ਗ੍ਰੰਥ ਵਿਚ ਸੀਸ-ਭੇਟ ਤੇ ਉਸ ਦੇ ਨਾਲ ਜੁੜੀਆਂ ਹੋਰ ਘਟਨਾਵਾਂ ਬਾਬਤ ਕੋਈ ਵਾਕਫ਼ੀਅਤ ਨਹੀਂ ਮਿਲਦੀ, ਇਸ ਲਈ ਕਈਆਂ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਨ੍ਹਾਂ ਘਟਨਾਵਾਂ ਦਾ ਆਧਾਰ ਇਕ ਮੌਖਿਕ ਪਰੰਪਰਾ ਹੈ ਜੋ ਠੀਕ ਵੀ ਹੋ ਸਕਦੀ ਹੈ ਅਤੇ ਗ਼ਲਤ ਵੀ। ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੁਇਰ ਸਿੰਘ, ਇਸ ਪ੍ਰਸ਼ਨ ਸੰਬੰਧੀ ਪੈਦਾ ਹੋਏ ਸ਼ੰਕਿਆਂ ਨੂੰ ਬਿਲਕੁਲ ਦੂਰ ਕਰਦਾ ਹੈ, ਕਿਉਂਕਿ ਇਸ ਨੇ ਭਾਈ ਮਨੀ ਸਿੰਘ ਦੀ ਨਿਜੀ ਗਵਾਹੀ ਦੇ ਆਧਾਰ ਤੇ ਬਿਲਕੁਲ ਸਪਸ਼ਟ ਕਰ ਦਿੱਤਾ ਹੈ ਕਿ ਖੰਡੇ ਦਾ ਅੰਮ੍ਰਿਤ ਵਰਤਾਉਣ ਤੋਂ ਪਹਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਦੀਵਾਨ ਵਿਚ ਸਜੀਆਂ ਸੰਗਤਾਂ ਤੋਂ ਪੰਜ ਵਾਰੀ ਇਕ ਇਕ ਕਰ ਕੇ ਸੀਸ ਮੰਗੇ ਅਤੇ ਜਿਨ੍ਹਾਂ ਸੂਰਬੀਰਾਂ ਨੇ ਸੀਸ ਦੇਣੇ ਪਰਵਾਨ ਕੀਤੇ, ਉਨ੍ਹਾਂ ਨੂੰ ਵਾਰੀ ਵਾਰੀ ਨੇੜੇ ਦੇ ਪਹਲਾਂ ਤੋਂ ਲਾਏ ਗਏ ਕੁਝ ਤੰਬੂਆਂ ਵਿਚ ਲਿਜਾਇਆ ਗਿਆ ਅਤੇ ਉਥੋਂ ਹਰ ਵਾਰੀ ਲਹੂ ਨਾਲ ਲਿਬੜੀ ਤਲਵਾਰ ਲਿਆ ਕੇ ਮੁੜ ਭਰੇ ਦੀਵਾਨ ਵਿਚ ਵਿਖਾਈ ਗਈ ਤੇ ਪਹਲਾਂ ਵਾਂਗ ਇਕ ਹੋਰ ਸੀਸ ਦੀ ਮੰਗ ਕੀਤੀ ਗਈ। ਜਦੋਂ ਇਹ ਸਭ ਕੁਝ ਹੋ ਚੁਕਾ, ਤਾਂ ਗੁਰੂ ਜੀ ਸੀਸ-ਭੇਟ ਕਰਨ ਵਾਲਿਆ ਪੰਜਾਂ ਸੂਰਬੀਰਾਂ ਨਾਲ ਦੀਵਾਨ ਵਿਚ ਆਏ ਅਤੇ ਉਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ। ਮਗਰੋਂ ਉਹੀ ਅੰਮ੍ਰਿਤ ਆਪ ਉਨ੍ਹਾਂ ਤੋਂ ਛਕਿਆ, ਜਿਸ ਕਰਕੇ ਇਹ ਮਿਸਲ ਮਸ਼ਹੂਰ ਹੋ ਗਈ : "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ"। ਨਿਰਸੰਦੇਹ, ਕੁਇਰ ਸਿਘ ਦੀ ਰਚਨਾ 'ਗੁਰਬਿਲਾਸ' ਦਾ

ਬਹੁਤ ਬੜਾ ਮਹੱਤ੍ਵ ਹੈ, ਕਿਉਂਕਿ ਇਸ ਨਾਲ ਸਾਡੀ ਇਕ ਬਹੁਤ ਹੀ ਪੁਰਾਣੀ ਰਵਾਇਤ ਠੋਸ ਇਤਿਹਾਸਕ ਗਵਾਹੀ ਤੇ ਖੜੀ ਹੋ ਕੇ ਪ੍ਰਮਾਣਕ ਬਣ ਜਾਂਦੀ ਹੈ। ਇਸ ਤੋਂ ਇਲਾਵਾ, ਇਸ ਗ੍ਰੰਥ ਵਿਚ ਖੰਡੇ ਦੀ ਪਾਹੁਲ ਤਿਆਰ ਕਰਨ ਦੀ ਵਿਧੀ ਅਤੇ ਇਸ ਪਾਹੁਲ ਨੂੰ ਧਾਰਣ ਕਰਨ ਵਾਲਿਆਂ ਲਈ ਜ਼ਰੂਰੀ ਰਹਤ ਦਾ ਵੀ ਵਰਨਣ ਹੈ। ਇਸ ਰਹਤ ਦੀ ਇਕ ਖ਼ਾਸ ਗੱਲ ਇਹ ਹੈ ਕਿ ਖ਼ਾਲਸੇ ਦੇ ਪੰਜਾਂ ਨੇਮਾਂ ਵਿਚ ਕੇਸ, ਕੰਘਾ, ਕਛ ਤੇ ਕਰਦ ਦੇ ਨਾਲ ਗੁਰਬਾਣੀ ਤੇ ਸ਼ਸਤਰਾਂ ਨਾਲ ਪ੍ਰੇਮ ਵੀ ਸ਼ਾਮਿਲ ਹੈ :

ਦੋਹਰਾ

ਸ਼ਸਤ੍ਰ ਮੇਲ ਗੁਰ ਸਬਦ ਸੋ, ਕਛ ਕੇਸਨ ਸਦ ਪ੍ਰੇਮ।
ਕਰਦ ਰਾਖਨੀ ਪੰਚ ਏ, ਤਜੈ ਨ ਕਬ ਹੀ ਨੇਮ।
ਕੰਘ੍ਯਾਂ ਕਰੈ ਦੋਇ ਵਾਰੰ ਸੁਧਾਰੰ। [ਨੌਵਾਂ ਅਧਿਆਇ, ਪੰਨਾ ੧੧੧]

ਜ਼ਾਹਿਰ ਹੈ ਕਿ ਇਸ ਸੂਚੀ ਵਿਚ ਕੜੇ ਦਾ ਕੋਈ ਜ਼ਿਕਰ ਨਹੀ ਆਉਂਦਾ, ਨ ਹੀ ਕੁਇਰ ਸਿੰਘ ਆਪਣੀ ਕਿਤਾਬ ਵਿਚ ਕਿਸੇ ਹੋਰ ਥਾਂ ਤੇ ਇਸ ਦਾ ਜ਼ਿਕਰ ਕਰਦਾ ਹੈ। ਪਰੰਤੂ, ਸਾਡੀ ਪਰੰਪਰਾ ਅਨੁਸਾਰ ਇਹ ਖ਼ਾਲਸੇ ਦੀ ਨਿਯਮਾਵਲੀ ਦਾ ਜ਼ਰੂਰੀ ਅੰਗ ਹੈ। ਫਿਰ ਕੀ ਕਾਰਣ ਹੈ ਕਿ ਇਸ ਦਾ ਸਮਕਾਲੀ ਸਾਹਿਤ ਵਿਚ ਕੋਈ ਵਰਨਣ ਨਹੀਂ ਮਿਲਦਾ? ਜੇ ਸਮਕਾਲੀ ਜਾਂ ਅਰਧ-ਸਮਕਾਲੀ ਗ੍ਰੰਥਾਂ ਨੂੰ ਗਹੁ ਨਾਲ ਵਾਚਿਆ ਜਾਏ, ਤਾਂ ਕਿਰਪਾਨ ਤੇ ਕੜੇ, ਦੋਹਾਂ ਦੀ ਥਾਂ ਪੰਜਾਂ ਹਥਿਆਰਾਂ ਦਾ ਜ਼ਿਕਰ ਹੀ ਮਿਲਦਾ ਹੈ। ਇਹ ਪੰਜ ਹਥਿਆਰ ਕਿਹੜੇ ਸਨ, ਇਸ ਦਾ ਵੇਰਵਾ ਕਿਧਰੇ ਨਹੀਂ ਦਿੱਤਾ ਹੋਇਆ। ਕਈਆਂ ਟੀਕਾਕਾਰਾਂ ਜਾਂ ਸੰਪਾਦਕਾਂ ਨੇ ਇਹ ਵੇਰਵਾ ਦੇਣ ਦਾ ਜਤਨ ਕੀਤਾ ਹੈ, ਪਰ ਉਨ੍ਹਾਂ ਦੇ ਇਹ ਜਤਨ ਵਧੇਰੇ ਤੌਰ ਤੇ ਕਿਸੇ ਪੁਰਾਤਨ ਭਾਰਤੀ ਰਵਾਇਤ ਤੇ ਆਧਾਰਿਤ ਹਨ ਅਤੇ ਜ਼ਰੂਰੀ ਨਹੀਂ ਕਿ ਗੁਰੂ ਗੋਬਿੰਦ ਸਿੰਘ ਨੇ ਜੋ ਪੰਜ ਹਥਿਆਰ ਚੁਣੇ, ਉਹ ਉਹੋ ਹੀ ਹੋਣਗੇ ਜੋ ਪੁਰਾਣੇ ਸਮਿਆਂ ਵਿਚ ਹੁੰਦੇ ਸਨ। ਵਰਤੋਂ ਦੀਆਂ ਬਾਕੀ ਚੀਜ਼ਾਂ ਵਸਤਾਂ ਵਾਂਗ ਹਥਿਆਰ ਵੀ ਸਮੇਂ ਦੀਆਂ ਬਦਲਦੀਆਂ ਲੋੜਾਂ ਅਨੁਸਾਰ ਬਦਲਦੇ ਰਹਿੰਦੇ ਹਨ। ਇਸ ਲਈ ਖ਼ਾਲਸੇ ਦੇ ਹਥਿਆਰਾਂ ਦੀ ਚੋਣ ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੇ ਦੌਰਾਨ ਪ੍ਰਚਲਿਤ ਹਥਿਆਰਾਂ ਵਿਚੋਂ ਹੀ ਹੋ ਸਕਦੀ ਹੈ, ਨ ਕਿ ਕਿਸੇ ਸਦੀਆਂ ਪੁਰਾਣੇ ਕਾਲ ਦੇ ਹਥਿਆਰਾਂ ਵਿਚੋਂ। ਇਸ ਵਿਚ ਕੋਈ ਸ਼ੱਕ ਨਹੀਂ ਲਗਦਾ ਕਿ ਅੰਮ੍ਰਿਤਧਾਰੀ ਸਿੰਘਾਂ ਲਈ ਨਿਯਤ ਕੀਤੇ ਗਏ ਹਥਿਆਰਾਂ ਵਿਚ ਤਲਵਾਰ, ਢਾਲ, ਚੱਕਰ ਤੇ ਬਰਛਾ ਜਾਂ ਤੀਰ-ਕਮਾਨ ਸ਼ਾਮਿਲ ਸਨ। ਬੜੀ ਤਗੜੀ ਸੰਭਾਵਨਾ ਹੈ ਕਿ ਕੜਾ ਵੀ ਸ਼ੁਰੂ ਵਿਚ ਇਕ ਹਥਿਆਰ ਹੀ ਗਿਣਿਆ ਜਾਂਦਾ ਹੋਵੇ, ਕਿਉਂਕਿ ਹੱਥ ਦੀ ਕਲਾਈ, ਵਿਸ਼ੇਸ਼ ਕਰਕੇ ਤਲਵਾਰ ਵਾਲੇ ਹੱਥ ਦੀ ਕਲਾਈ ਨੂੰ ਦੁਸ਼ਮਨ ਦੇ ਵਾਰ ਤੋਂ ਬਚਾਉਣ ਲਈ ਇਹ ਬਹੁਤ ਲਾਭਦਾਇਕ ਸਿੱਧ ਹੋ ਸਕਦਾ ਹੈ, ਅਤੇ ਇਸ ਲਈ ਸੰਭਵ ਹੈ ਕਿ ਇਸ ਨੂੰ ਪੰਜਾਂ ਹਥਿਆਰਾਂ ਦੀ ਲਿਸਟ ਵਿਚ ਸ਼ਾਮਿਲ ਕੀਤਾ ਜਾਂਦਾ ਹੋਵੇ। ਮਗਰੋਂ ਜਦੋਂ ਹਾਲਾਤ ਨੇ ਕੁਝ ਪਲਟਾ ਖਾਧਾ, ਖ਼ਾਲਸੇ ਨੇ ਸਾਰੇ ਦੇ ਸਾਰੇ ਪੰਜਾਂ ਹਥਿਆਰਾਂ ਨੂੰ ਪਾਉਣਾ ਬੇਲੋੜਾ ਸਮਝ ਕੇ ਇਨ੍ਹਾਂ ਵਿਚੋਂ ਦੋ ਹਥਿਆਰਾਂ, ਕਿਰਪਾਨ ਤੇ ਕੜਾ, ਉਤੇ ਜ਼ਿਆਦਾ ਜ਼ੋਰ ਦਿੱਤਾ, ਇਥੋਂ ਤੀਕ ਕਿ ਇਹ ਦੋਵੇਂ ਸਿੱਖੀ ਰਹਤ ਦੇ ਦੋ ਜ਼ਰੂਰੀ ਅੰਗ ਬਣ ਗਏ।

੫. ਸੈਨਾਪਤਿ, ਕਰਤਾ 'ਸ੍ਰੀ ਗੁਰਸੋਭਾ' ਨੇ ਗੁਰੂ ਗੋਬਿੰਦ ਸਿੰਘ ਦੇ ਖ਼ਾਲਸੇ ਨੂੰ ਆਪਣੇ ਮਗਰੋਂ ਗੁਰਿਆਈ ਦੇਣ ਦਾ ਜ਼ਿਕਰ ਸਪਸ਼ਟ ਸ਼ਬਦਾਂ ਵਿਚ ਕੀਤਾ ਹੈ (ਦੇਖੋ 'ਸ੍ਰੀ ਗੁਰਸੋਭਾ' ਸੰਪਾਦਿਤ ਗੰਡਾ ਸਿੰਘ, ਪੰਨਾ ੧੨੮)। ਪਰੰਤੂ, ਉਸ ਨੇ ਉਨ੍ਹਾਂ ਦੇ ਆਦਿ ਗ੍ਰੰਥ ਨੂੰ ਗੁਰਿਆਈ ਦੇਣ ਦਾ ਕਿਧਰੇ ਜ਼ਿਕਰ

ਨਹੀਂ ਕੀਤਾ। ਨ ਹੀ ਇਸ ਦਾ ਕਿਸੇ ਹੋਰ ਸਮਕਾਲੀ ਜਾਂ ਅਰਧ-ਸਮਕਾਲੀ ਗ੍ਰੰਥ ਵਿਚ ਕੋਈ ਵਰਣਨ ਮਿਲਦਾ ਹੈ। ਕੁਇਰ ਸਿੰਘ ਦਾ ਗੁਰਬਿਲਾਸ ਪਾਤਸ਼ਾਹੀ ੧੦ ਪਹਲਾ ਗ੍ਰੰਥ ਹੈ ਜਿਸ ਵਿਚ ਬਿਲਕੁਲ ਸਾਫ਼ ਸ਼ਬਦਾਂ ਵਿਚ ਆਦਿ ਗ੍ਰੰਥ ਨੂੰ 'ਗੁਰੂ ਗ੍ਰੰਥ' ਆਖਿਆ ਗਇਆ ਹੈ। ਇਹ ਸੂਚਨਾ ਖ਼ਾਲਸੇ ਦੀ ਰਹਤ-ਮਰਯਾਦਾ ਦੇ ਵੇਰਵੇ ਵਿਚ ਦਿੱਤੀ ਗਈ ਹੈ :

ਦਿਜੈ ਦਾਨ ਭੂਖੇ, ਲਹੋ ਜਾਇ ਪਜਾਰੇ।
ਦਿਵਾਨੰ ਲਗਾਵੈ, ਸੁਨੇ ਸਬਦ ਸਾਰੇ।
ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੰ।
ਸੁਨੋ ਗਾਥ ਪੁਰਾਨ ਕੀ ਚੀਤ ਰੰਗੰ।
ਜਹਾਂ ਧਰਮਸਾਲਾ, ਤਹਾਂ ਨੀਤ ਜੈਯੈ।
ਗੁਰੂ ਦਰਸ ਕੀਜੇ, ਮਹਾਂ ਸੁਖ ਪੈਯੈ। [ਅਧਿਆਇ ੯, ਪੰਨਾ ੧੧੧]

ਅੰਤ ਸਮੇਂ ਨੰਦੇੜ ਵਿਖੇ ਗੁਰੂ ਸਾਹਿਬ ਨੇ ਖਾਲਸੇ ਨੂੰ ਜੋ ਉਪਦੇਸ਼ ਦਿੱਤਾ, ਉਸ ਵਿਚ ਕੁਇਰ ਸਿੰਘ ਅਨੁਸਾਰ, ਉਨ੍ਹਾਂ ਨੇ ਰਹਤ-ਮਰਯਾਦਾ ਦੇ ਮਹੱਤ੍ਵ ਉਤੇ ਜ਼ੋਰ ਦੇਂਦਿਆਂ ਹੋਇਆਂ ਗੁਰੂ ਗ੍ਰੰਥ ਸਾਹਿਬ ਵਿਚ ਪੂਰਣ ਵਿਸ਼ਵਾਸ ਦੀ ਤਾਕੀਦ ਕੀਤੀ :

"ਤਾਂ ਤੇ ਜੋ ਮੁਹ ਸਿਖ ਸੁਜਾਨਾ।
ਮਾਨੇ ਗੁਰੂ ਗ੍ਰੰਥ ਭਗਵਾਨਾ।"

[ਅਧਿਆਇ ੨੧, ਪੰਨਾ ੨੬੪]

ਪੰਨਾ ੨੬੫ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਜ਼ਿਕਰ ਕੀਤਾ ਗਇਆ ਹੈ :

"ਤਬ ਪੁਨਿ ਆਪ ਉਠੇ ਸਭ ਸੰਗਾ।
ਪੈਸੇ ਪਾਂਚ ਨਲੀਏਰ ਸੁ ਅੰਗਾ।
ਲੈ ਕੇ ਤਾਹਿ ਅਰਪ ਕੀ ਬੰਦਨ।
ਪ੍ਰਦਖਨ ਕਰਤੇ ਮਨ ਰੰਗਨ।
ਕਹਾ, "ਜੋਇ ਬਚ ਕੀਨਾ ਚਾਹੇ।
ਪਾਠ ਕਰੈ ਗੁਰ ਕੋ ਸੁਖ ਪਾਏ।
ਯਾ ਸਮ ਔਰ ਕੋਈ ਗੁਰ ਨਾਹੀ।
ਬਿਨਾ ਕਾਨ ਸਚੁ ਬਾਕ ਭਨਾਹੀ।"

ਕੁਇਰ ਸਿੰਘ ਦੀ ਰਚਨਾ ਦੀਆਂ ਪ੍ਰਮੁਖ ਖ਼ੂਬੀਆਂ ਵੇਖਣ ਤੋਂ ਬਾਅਦ ਸਾਨੂੰ ਉਸ ਦੀਆਂ ਕਮਜ਼ੋਰੀਆਂ ਦਾ ਵੀ ਕੁਝ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ।

੧. ਸਭ ਤੋਂ ਵੱਡੀ ਕਮਜ਼ੋਰੀ ਜੋ ਇਸ ਗ੍ਰੰਥ ਦੀ ਮਹੱਤਾ ਨੂੰ ਸੱਟ ਮਾਰਦੀ ਹੈ, ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਕੁਝ ਮੁਖ ਵਾਕਿਆਤ ਦੀਆਂ ਗ਼ਲਤ ਤਾਰੀਖ਼ਾਂ ਹਨ। ਇਸ ਵਿਚ ਦਿੱਤੀਆਂ ਤਾਰੀਖ਼ਾਂ ਇਸ ਪ੍ਰਕਾਰ ਹਨ :

੧੭੨੩ ਬਿ.—ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ, ਅਰਥਾਤ ਉਨ੍ਹਾਂ ਦਾ ਜਨਮ ਹੋਇਆ।
੧੭੪੬ ਬਿ.—ਖ਼ਾਲਸਾ ਪੰਥ ਸਾਜਿਆ।
੧੭੬੬ ਬਿ.—ਗੁਰੂ ਸਾਹਿਬ ਨੰਦੇੜ (ਦੱਖਣ) ਵਿਖੇ ਜੋਤੀ ਜੋਤ ਸਮਾਏ।

ਪਹਲੀ ਤਾਰੀਖ ਨੂੰ ਅਸੀਂ ਗ਼ਲਤ ਤਾਂ ਨਹੀਂ ਕਹਿ ਸਕਦੇ, ਲੇਕਿਨ ਇਸ ਬਾਰੇ ਲਿਖਾਰੀਆਂ ਵਿਚ ਬਹੁਤ ਰੌਲਾ ਹੈ। ਕੇਸਰ ਸਿੰਘ ਛਿੱਬੜ ਕਰਤਾ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਕੇਸਰ ਸਿੰਘ ਕਰਤਾ 'ਗੁਰਪ੍ਰਣਾਲੀ,' ਗੁਲਾਬ ਸਿੰਘ ਕਰਤਾ 'ਗੁਰਪ੍ਰਣਾਲੀ' ਆਦਿ, ਇਸ ਸੰਬੰਧ ਵਿਚ ਵੱਖ ਵੱਖ ਤਾਰੀਖਾਂ ਦੇਂਦੇ ਹਨ, ਜਿਵੇਂ ਕਿ ੧੭੧੮ ਬਿ., ੧੭੨੧ ਬਿ., ੧੭੨੨ ਬਿ., ੧੭੨੩ ਬਿ. ਅਤੇ ੧੭੨੬ ਬਿ.। ਇਸ ਵਾਸਤੇ ਅਸੀਂ ਇਹ ਵੀ ਨਹੀਂ ਕਹ ਸਕਦੇ ਕਿ ਕੁਇਰ ਸਿੰਘ ਵਾਲੀ ਤਾਰੀਖ ਠੀਕ ਹੈ। ਇਸ ਬਾਰੇ, ਵਧ ਤੋਂ ਵਧ ਇਹ ਆਖਿਆ ਜਾ ਸਕਦਾ ਹੈ ਕਿ ਇਹ ਮਿਤੀ ਆਮ ਪ੍ਰਚਲਿਤ ਮਿਤੀ ਨਾਲ ਮਿਲਦੀ ਹੈ। ਦੂਜੀ ਤਾਰੀਖ ਤਾਂ ਬਿਲਕੁਲ ਹੀ ਗ਼ਲਤ ਜਾਪਦੀ ਹੈ, ਕਿਉਂਕਿ ਇਸ ਦੀ ਪ੍ਰੋੜਤਾ ਹੋਰ ਕਿਸੇ ਇਤਿਹਾਸਕ ਸੋਮੇ ਤੋਂ ਨਹੀਂ ਹੁੰਦੀ। ਹੁਣ ਤੀਕ ਪੰਥ ਸਾਜਣ ਦੀਆਂ ਤਾਰੀਖਾਂ ਬਾਬਤ ਵਿਦਵਾਨਾਂ ਵਿਚ ਦੋ ਮਤ ਪਾਏ ਜਾਂਦੇ ਹਨ : (੧) ੧੭੫੬ ਬਿ. (੧੬੯੯ ਈ.); (੨) ੧੭੫੨ ਬਿ. (੧੬੯੫ ਈ.)। ਇਨ੍ਹਾਂ ਦੋਨਾਂ ਦੇ ਹੱਕ ਵਿਚ ਕਈ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ ਅਤੇ ਅਜੇ ਤੀਕ ਇਹ ਪੱਕੀ ਤਰ੍ਹਾਂ ਨਿਰਣਿਤ ਨਹੀਂ ਹੋ ਸਕਿਆ ਕਿ ਇਨ੍ਹਾਂ ਵਿਚੋਂ ਕਿਹੜਾ ਮਤ ਠੀਕ ਹੈ ਅਤੇ ਕਿਹੜਾ ਗ਼ਲਤ। ਪਰੰਤੂ, ਸੰਮਤ ੧੭੪੬ ਬਿ. (੧੬੮੯ ਈ.) ਦੇ ਹੱਕ ਵਿਚ ਘੱਟ ਤੋਂ ਘੱਟ ਇਸ ਵੇਲੇ ਦੀ ਇਤਿਹਾਸਕ ਸੋਝੀ ਦੀ ਦਸ਼ਾ ਵਿਚ, ਕੋਈ ਮੰਨਣ-ਯੋਗ ਤੇ ਠੋਸ ਦਲੀਲ ਨਹੀਂ ਦਿੱਤੀ ਜਾ ਸਕਦੀ। ਤੀਜੀ ਤਾਰੀਖ ਵੀ ਗ਼ਲਤ ਹੈ, ਕਿਉਂਕਿ ਕਰੀਬ ਸਭ ਵਿਦਵਾਨ ਇਸ ਗੱਲ ਤੇ ਸਹਮਤ ਹਨ ਕਿ ਦਸਵੇਂ ਗੁਰੂ ਸਾਹਿਬ ਦਾ ਦੇਹਾਂਤ ਸੰਮਤ ੧੭੬੫ ਬਿ. ਵਿਚ ਹੋਇਆ। ਇਸ ਮਤ ਦੀ ਪ੍ਰੋੜਤਾ ਫ਼ਾਰਸੀ ਦੇ ਇਤਿਹਾਸਕ ਸੋਮਿਆਂ ਤੋਂ ਵੀ ਹੋ ਜਾਂਦੀ ਹੈ। ਗੁਰੂ ਸਾਹਿਬ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਨੂੰ ਗਏ ਸਨ। ਚੂੰਕਿ ਬਹਾਦਰ ਸ਼ਾਹ ਦੀ ਇਸ ਮੁਹਿੰਮ ਦੀਆਂ ਤਾਰੀਖਾਂ ਵੇਰਵੇ ਸਹਿਤ ਮਿਲਦੀਆਂ ਹਨ, ਇਸ ਲਈ ਗੁਰੂ ਸਾਹਿਬ ਦੀ ਮ੍ਰਿਤੂ ਦੀ ਤਾਰੀਖ ਬਾਰੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ। ਕੁਇਰ ਸਿੰਘ ਭੰਗਾਣੀ ਤੇ ਨਾਦੌਣ ਦੇ ਯੁੱਧਾਂ ਦੀਆਂ ਪੱਕੀਆਂ ਤਾਰੀਖਾਂ ਨਹੀਂ ਦੇਂਦਾ, ਪਰ ਉਸ ਦੇ ਇਸ ਕਥਨ ਤੋਂ ਕਿ ਗੁਰੂ ਸਾਹਿਬ ਨੇ ਨਾਦੌਣ ਦੀ ਲੜਾਈ ਤੋਂ ਵਾਪਸ ਆ ਕੇ ਸੰਮਤ ੧੭੪੨ ਬਿ. (੧੬੮੫ ਈ.) ਵਿਚ ਦੇਵੀ ਪੂਜਾ ਸ਼ੁਰੂ ਕਰਾਈ, ਪਤਾ ਲਗਦਾ ਹੈ ਕਿ ਉਸ ਦੇ ਖ਼ਿਆਲ ਅਨੁਸਾਰ ਇਹ ਦੋਵੇਂ ਲੜਾਈਆਂ ੧੭੪੨ ਬਿ. (੧੬੮੫ ਈ.) ਤੋਂ ਪਹਲਾਂ ਹੋ ਚੁਕੀਆਂ ਸਨ। ਇਹ ਖ਼ਿਆਲ ਬਿਲਕੁਲ ਹੀ ਗ਼ਲਤ ਹੈ, ਕਿਉਂਕਿ ਭੰਗਾਣੀ ਦੀ ਲੜਾਈ ਦੀ ਤਾਰੀਖ ਸਪਸ਼ਟ ਸ਼ਬਦਾਂ ਵਿਚ 'ਦਸਮ ਗ੍ਰੰਥ' ਤੇ 'ਸ਼ਹੀਦ ਬਿਲਾਸ' ਵਿਚ ਮਿਲਦੀ ਹੈ ਅਤੇ ਉਹ ਹੈ ਸੰਮਤ ੧੭੪੫ ਬਿ., ੧੮ ਅੱਸੂ, ਅੱਸੂ ਸੁਦੀ ੪ (੧੮ ਸਤੰਬਰ, ੧੬੮੮ ਈ.)। ਨਾਦੌਣ ਦੀ ਲੜਾਈ ਭੰਗਾਣੀ ਦੀ ਜੰਗ ਤੋਂ ਕੁਝ ਚਿਰ ਮਗਰੋਂ ਹੋਈ ਅਤੇ ਸੇਵਾ ਸਿੰਘ ਨੇ ਆਪਣੀ ਪੁਸਤਕ 'ਸ਼ਹੀਦ ਬਿਲਾਸ' ਵਿਚ ਇਸ ਦੀ ਤਾਰੀਖ ੨੨ ਚੇਤ ਸੰਮਤ ੧੭੪੭ ਬਿ. (੨੦ ਮਾਰਚ, ੧੬੯੧ ਈ.) ਦਿੱਤੀ ਹੈ।

੨. ਕੁਇਰ ਸਿੰਘ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਾਦੌਣ ਦੀ ਜੰਗ ਤੋਂ ਮਗਰੋਂ ਦੇਵੀ ਪੂਜਾ ਸ਼ੁਰੂ ਕਰਾਈ। ਇਸ ਵਿਚ ਉਨ੍ਹਾਂ ਦਾ ਉੱਦੇਸ਼ ਇਹ ਦਸਿਆ ਗਇਆ ਹੈ ਕਿ ਉਹ ਦੇਵੀ ਪਾਸੋਂ ਵਰ ਲੈ ਕੇ ਤੁਰਕਾਂ ਦੇ ਸਤਿਆਨਾਸ ਲਈ ਪੰਥ ਸਾਜਣਾ ਚਾਹੁੰਦੇ ਸਨ। ਕੁਇਰ ਸਿੰਘ ਨੇ ਉਨ੍ਹਾਂ ਜਤਨਾਂ ਦਾ ਚੋਖਾ ਵੇਰਵਾ ਦਿੱਤਾ ਹੈ ਜੋ ਗੁਰੂ ਸਾਹਿਬ ਨੇ ਦੇਵੀ ਨੂੰ ਪ੍ਰਗਟ ਕਰਾਉਣ ਵਾਸਤੇ ਕੀਤੇ। ਅੰਤ ਨੂੰ, ਜਦੋਂ ਇਨ੍ਹਾਂ ਜਤਨਾਂ ਦੇ ਸਿੱਟੇ ਵਜੋਂ ਦੇਵੀ ਪ੍ਰਗਟ ਹੋ ਜਾਂਦੀ ਹੈ, ਤਾਂ ਗੁਰੂ ਸਾਹਿਬ ਉਸ ਤੋਂ ਵਰ ਮੰਗਦੇ ਹਨ। ਕੁਇਰ ਸਿੰਘ ਨੇ ਇਸ ਦਾ ਇਸ ਤਰ੍ਹਾਂ ਜ਼ਿਕਰ ਕੀਤਾ ਹੈ :

ਸਵੈਯਾ

"ਬਰੰ ਬ੍ਰੂਹ" ਕਹਯੋ ਦੇਵੀ ਯਾ ਤਬ ਹੀ, ਗੁਰ ਹੋਈ ਗਦਾਗਦ ਵਾਕ ਅਲਾਏ।
"ਦਾਨ ਦਿਜੈ ਜਗ ਮਾਤ ! ਇਹੈ ਜਿਮ ਖ਼ਾਲਸਾ ਪੰਥ ਕਰੌਂ ਸੁਖ ਪਾਏ।
ਨਾਸ ਮਲੇਛ ਕਰੇ ਸਬ ਕੋ, ਹਰਿ ਨਾਮ ਸੁਨੇ ਗੁਰ ਧਯਾਨ ਲਗਾਏ।
ਚਿੜੀਆਂ ਸਮ ਸਿਖ ਬਿਰਾਜਤ ਹੈਂ ਤਦਪੰ ਸਭ ਖਾਨ ਪਠਾਨਨ ਘਾਏ"।
ਤਬ ਦੇਵੀ ਉਚਾਰ ਕਰਯੋ ਅਸ ਹੀ, "ਪ੍ਰਿਥਮੈ ਖਲ ਤੇ ਇਮ ਭਾਵ ਕਰਾਈ।
ਤਿਮ ਹੀ ਤਿਸ ਯਾ ਬਲ ਹੋਇ ਘਨੋ, ਕਛੁ ਨੈਨ ਮੁੰਦੇ ਅਤਿ ਤੇਜ ਧਰਾਹੀ।
ਜੈਸ ਬਿੰਧ ਹਰਿ ਸੰਕਰ ਮੋ ਸੁਤ, ਤੈਸ ਤੁਹੀ ਨਿਰਬਾਨ ਸਦਾ ਹੀ।"
ਯੋ ਕਹਿ ਖੰਡਾ ਦੀਓ ਪਹਿਰਾਇ ਕੈ, ਜਾਹਿ ਸੋ ਸੁੰਭ ਨਿਸੁੰਭ ਹਤਾਹੀ।

[ਅੱਠਵਾਂ ਅਧਿਆਇ, ਪੰਨਾ ੧੦੧-੨]

ਇਸ ਕਿਸਮ ਦਾ ਦੇਵੀ ਪੂਜਾ ਦਾ ਪ੍ਰਸੰਗ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਦੇ ਕਈ ਗ੍ਰੰਥਾਂ ਵਿਚ ਦਿੱਤਾ ਹੋਇਆ ਹੈ, ਜਿਨ੍ਹਾਂ ਵਿਚੋਂ ਭਾਈ ਸੁਖਾ ਸਿੰਘ ਦਾ 'ਗੁਰਬਿਲਾਸ' ਤੇ ਭਾਈ ਸੰਤੋਖ ਸਿੰਘ ਦਾ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਬਹੁਤ ਪ੍ਰਸਿੱਧ ਹਨ। ਪਰੰਤੂ ਕੁਇਰ ਸਿੰਘ ਤੋਂ ਪਹਲਾਂ ਦਾ ਕੋਈ ਲਿਖਾਰੀ ਇਸ ਦਾ ਜ਼ਿਕਰ ਨਹੀਂ ਕਰਦਾ, ਜਿਸ ਤੋਂ ਇਹ ਭਾਵ ਨਿਕਲਦਾ ਹੈ ਕਿ ਇਸ ਪ੍ਰਸੰਗ ਨੂੰ ਚਲਾਉਣ ਵਿਚ ਪਹਲ ਕਰਨ ਵਾਲਾ ਸ਼ਾਇਦ ਕੁਇਰ ਸਿੰਘ ਹੀ ਸੀ। ਮਗਰੋਂ ਦੇ ਲਿਖਾਰੀ ਇਸ ਦੇ ਚਾਲੂ ਕੀਤੇ ਪ੍ਰਸੰਗ ਨੂੰ ਸੋਧ ਕੇ ਹੋਰ ਤੇ ਨਵੇਂ ਰੂਪ ਦੇਂਦੇ ਗਏ। ਉਦਾਹਰਣ ਦੇ ਤੌਰ ਤੇ, ਇਸ ਨੇ ਦੇਵੀ ਪੂਜਾ ਦਾ ਸਮਾਂ ਤੇ ਸਥਾਨ ਦੋਵੇਂ ਕੁਝ ਅਣਹੋਣੇ ਜੇਹੇ ਦਿੱਤੇ ਹਨ। ਸਮੇਂ ਦਾ ਅਸੀਂ ਪਹਲਾਂ ਜ਼ਿਕਰ ਕਰ ਚੁਕੇ ਹਾਂ। ਸਥਾਨ ਇਸ ਨੇ ਗੰਗਾ ਦਾ ਕਿਨਾਰਾ ਦਿੱਤਾ ਹੈ। ਭਾਈ ਸੁਖਾ ਸਿੰਘ ਤੇ ਕਵੀ ਸੰਤੋਖ ਸਿੰਘ ਨੇ ਸਥਾਨ ਗੰਗਾ ਦੇ ਕੰਢੇ ਤੋਂ ਬਦਲ ਕੇ ਨੈਨਾ ਦੇਵੀ ਪਹਾੜੀ ਦੀ ਸਿਖਰ ਤੇ ਲੈ ਆਂਦਾ ਹੈ। ਇਸੇ ਤਰ੍ਹਾਂ ਸਮਾਂ ਵੀ ਉਨ੍ਹਾਂ ਨੇ ਕਈ ਸਾਲ ਅਗਾਂਹ ਕਰ ਦਿੱਤਾ ਹੈ, ਤਾਂ ਜੋ ਇਸ ਦੇ ਮੰਨੇ ਜਾਣ ਦੀ ਸੰਭਾਵਨਾ ਵਧਾਈ ਜਾ ਸਕੇ।

੩. 'ਬਚਿਤ੍ਰ ਨਾਟਕ' ਅਨੁਸਾਰ ਨਾਦੌਣ ਦੀ ਲੜਾਈ ਤੋਂ ਕੁਝ ਵਰ੍ਹੇ ਮਗਰੋਂ ਦਿਲਾਵਰ ਖਾਂ ਦੇ ਹਮਲੇ ਹੋਏ। ਦਿਲਾਵਰ ਖਾਂ ਔਰੰਗਜ਼ੇਬ ਦਾ ਇਕ ਪੰਜ ਹਜ਼ਾਰੀ ਫ਼ੌਜੀ ਸਰਦਾਰ ਸੀ ਜੋ ਪਹਾੜੀ ਰਾਜਿਆਂ ਨੂੰ ਸਰ ਕਰਨ ਆਇਆ ਸੀ। ਉਸ ਨੇ ਪਹਲਾਂ ਆਪਣੇ ਇਕ ਪੁੱਤਰ ਨੂੰ, ਜਿਸ ਨੂੰ ਗੁਰੂ ਸਾਹਿਬ ਨੇ ਆਪਣੀ ਆਤਮ ਕਥਾ ਵਿਚ "ਖਾਨਜ਼ਾਦਾ" ਕਰਕੇ ਲਿਖਿਆ ਹੈ, ਆਨੰਦਪੁਰ ਉਤੇ ਹਮਲਾ ਕਰਨ ਲਈ ਭੇਜਿਆ। ਜਦ ਉਹ ਕਾਮਯਾਬ ਨ ਹੋਇਆ, ਤਾਂ ਉਸ ਨੇ ਆਪਣੇ ਇਕ ਗ਼ੁਲਾਮ, ਹੁਸੈਨ ਖਾਂ ਨੂੰ ਪਹਾੜੀ ਮੁਹਿੰਮ ਉਤੇ ਭੇਜਿਆ। ਉਸ ਦੇ ਯੁੱਧ ਨੂੰ ਹੁਸੈਨੀ ਯੁੱਧ ਕਹਿਆ ਜਾਂਦਾ ਹੈ ਅਤੇ ਇਹ ਯੁੱਧ, ਸੇਵਾ ਸਿੰਘ ਕਰਤਾ 'ਸ਼ਹੀਦ ਬਿਲਾਸ' ਅਨੁਸਾਰ ੨੩ ਫਗਣ, ਸੰਮਤ ੧੭੫੨ ਬਿਕ੍ਰਮੀ (੨੦ ਮਾਰਚ, ਸੰਨ ੧੬੯੬ ਈ.) ਨੂੰ ਹੋਇਆ। ਸ਼ਹਜ਼ਾਦਾ ਮੁਅੱਜ਼ਮ ਦੇ ਸਰਦਾਰ ਮਿਰਜ਼ਾ ਬੇਗ ਅਤੇ ਉਸ ਦੇ ਅਹਦੀਆਂ ਦੇ ਹਮਲੇ ਇਸ ਤੋਂ ਪਿਛੋਂ ਹੋਏ। ਲੜਾਈਆਂ ਦੀ ਇਹ ਤਰਤੀਬ 'ਬਚਿਤ੍ਰ ਨਾਟਕ', 'ਸ਼ਹੀਦ ਬਿਲਾਸ' ਤੇ 'ਸ੍ਰੀ ਗੁਰ ਸੋਭਾ' ਵਿਚ ਕਰੀਬ ਕਰੀਬ ਇਕੋ ਜੇਹੀ ਹੈ। ਆਨੰਦਪੁਰ ਦੀਆਂ ਵਡੀਆਂ ਲੜਾਈਆਂ ਦਾ ਆਰੰਭ ਲਗਪਗ ੧੭੦੦ ਈ. ਤੋਂ ਹੁੰਦਾ ਹੈ ਅਤੇ ਇਹ ਦੌਰ ੧੭੦੫ ਈ. ਤਕ, ਥੋੜ੍ਹੇ ਬਹੁਤ ਵਕਫ਼ਿਆਂ ਨਾਲ ਚਲਦਾ ਰਹੰਦਾ ਹੈ। ੧੭੦੫ ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਸਦਾ ਲਈ ਆਨੰਦਪੁਰ ਛੱਡ ਕੇ ਜਾਣਾ ਪੈਂਦਾ ਹੈ।

ਕੁਇਰ ਸਿੰਘ ਨੇ ਇਨ੍ਹਾਂ ਲੜਾਈਆਂ ਦੀ ਤਰਤੀਬ ਵਿਚ ਇਕ ਬਹੁਤ ਵੱਡਾ ਭੁਲੇਖਾ ਖਾਧਾ ਹੈ। ਉਹ ਸੰਮਤ ੧੭੪੬ ਬਿ. (੧੬੮੯ ਈ.) ਵਿਚ ਪੰਥ ਸਾਜਣਾ ਕਰਾ ਦੇਂਦਾ ਹੈ ਅਤੇ ਉਸ ਤੋਂ ਛੇਤੀ ਬਾਦ ਆਨੰਦਪੁਰ ਦੀਆਂ ਲੜਾਈਆਂ ਦਾ ਪਹਲਾ ਦੌਰ ਸ਼ੁਰੂ ਕਰਾ ਦੇਂਦਾ ਹੈ। ਇਨ੍ਹਾਂ ਲੜਾਈਆਂ ਦਾ ਵਰਣਨ ਕਰਦਿਆਂ ਉਹ ਆਨੰਦਪੁਰ ਦੇ ਬਹੁਤ ਸਾਰੇ ਕਿਲ੍ਹਿਆਂ ਦਾ ਨਾਉਂ ਲੈਂਦਾ ਹੈ, ਜਿਵੇਂ ਕਿ ਇਹ ਕਿਲ੍ਹੇ ਉਦੋਂ ਤੀਕ ਬਣ ਕੇ ਵਰਤੋਂ ਵਿਚ ਆਉਣ ਲਗ ਪਏ ਸਨ। ਇਨ੍ਹਾਂ ਲੜਾਈਆਂ ਦੇ ਮੁਕਣ ਤੋਂ ਪਿਛੋਂ ਉਹ ਖ਼ਾਨਜ਼ਾਦਾ, ਹੁਸੈਨ ਖਾਂ, ਅਤੇ ਮਿਰਜ਼ਾ ਬੇਗ ਦੇ ਹਮਲਿਆਂ ਦਾ ਜ਼ਿਕਰ ਕਰਦਾ ਹੈ ਅਤੇ ਫਿਰ ਕੁਝ ਵਰ੍ਹੇ ਮਗਰੋਂ ਆਨੰਦਪੁਰ ਦੀਆਂ ਲੜਾਈਆਂ ਦਾ ਦੂਜਾ ਦੌਰ ਸ਼ੁਰੂ ਕਰਦਾ ਹੈ, ਜ਼ਾਹਿਰ ਹੈ ਕਿ ਕੁਇਰ ਸਿੰਘ ਦਾ ਇਸ ਤਰਤੀਬ ਵਿਚ ਲੜਾਈਆਂ ਦਾ ਸਮਾਚਾਰ ਦੇਣਾ ਇਤਿਹਾਸਕ ਸਚਾਈ ਤੋਂ ਬਹੁਤ ਪਰੇ ਹੈ। ਪਰੰਤੂ, ਇਨ੍ਹਾਂ ਜੰਗਾਂ ਦਾ ਜੋ ਹਾਲ ਉਸ ਨੇ ਬਿਆਨ ਕੀਤਾ ਹੈ, ਉਹ ਬਹੁਤ ਹੱਦ ਤੀਕ ਠੀਕ ਮਾਲੂਮ ਹੁੰਦਾ ਹੈ ਅਤੇ ਇਤਿਹਾਸਕ ਵਾਕਫ਼ੀਅਤ ਦੇ ਪੱਖ ਤੋਂ ਬਹੁਤ ਮਹੱਤ੍ਵਪੂਰਣ ਹੈ। ਜੇ ਇਨ੍ਹਾਂ ਲੜਾਈਆਂ ਦੇ ਦੋਵੇਂ ਦੌਰ ਇਕੱਠੇ ਮਿਰਜ਼ਾ ਬੇਗ ਤੇ ਅਹਦੀਆਂ ਦੇ ਹਮਲਿਆ ਤੋਂ ਪਿਛੋਂ ਦਿੱਤੇ ਜਾਂਦੇ, ਤਾਂ ਉਸ ਦੀ ਰਚਨਾ ਇਤਿਹਾਸਕ ਪੱਖ ਤੋਂ ਹੋਰ ਵੀ ਚੰਗੀ ਤੇ ਭਰੋਸੇਯੋਗ ਬਣ ਜਾਂਦੀ। ਉਸ ਨੂੰ ਤਾਰੀਖਾਂ ਬਾਰੇ ਜੋ ਭੁਲੇਖੇ ਲਗੇ ਹਨ, ਉਨ੍ਹਾਂ ਦਾ ਵਡਾ ਕਾਰਣ ਇਹ ਜਾਪਦਾ ਹੈ ਕਿ ਲਿਖਣ ਵੇਲੇ ਉਸ ਨੂੰ ਘਟਨਾਵਾਂ ਜਾਂ ਮਿਤੀਆਂ ਦੀ ਉਹ ਤਰਤੀਬ ਯਾਦ ਨਹੀਂ ਰਹੀ ਜਿਹੜੀ ਭਾਈ ਮਨੀ ਸਿੰਘ ਨੇ ਉਸ ਨੂੰ ਦਸੀ ਹੋਵੇਗੀ ਅਤੇ ਜੇ ਇਹ ਗੁਰਬਿਲਾਸ ਭਾਈ ਸਾਹਿਬ ਦੀ ਸ਼ਹੀਦੀ (੧੭੩੪ ਈ.) ਤੋਂ ਮਗਰੋਂ ਲਿਖਿਆ ਗਿਆ ਹੋਵੇ, ਜਿਸ ਦੀ ਕਿ ਸਾਨੂੰ ਚੋਖੀ ਸੰਭਾਵਨਾ ਲਗਦੀ ਹੈ ਕਿਉਂ ਜੋ ਇਸ ਗ੍ਰੰਥ ਦੀ ਸਮਾਪਤੀ ੧੭੫੧ ਈ. ਵਿਚ ਹੋਈ, ਤਾਂ ਇਕ ਵਾਰ ਪਏ ਭੁਲੇਖਿਆਂ ਨੂੰ ਸਾਫ਼ ਕਰਨਾ ਵੀ ਉਸ ਲਈ ਅਤਿ ਕਠਿਨ ਸੀ।

੪. ਕਵੀ ਹੋਣ ਦੇ ਨਾਤੇ ਜਾਂ ਇਤਿਹਾਸਕ ਸੂਝ ਦੀ ਕੁਝ ਘਾਟ ਕਰਕੇ ਜਾਂ ਪਤਾ ਨਹੀਂ ਕਿਸੇ ਹੋਰ ਕਾਰਣ, ਕੁਇਰ ਸਿੰਘ ਆਪਣੇ ਲੜਾਈਆਂ ਦੇ ਵਰਣਨ ਵਿਚ ਵੈਰੀ ਦੀ ਫ਼ੌਜ ਬਾਰੇ ਬਹੁਤ ਵਧਾ ਚੜ੍ਹਾ ਕੇ ਅੰਕੜੇ ਦੇਂਦਾ ਹੈ। ਮਿਸਾਲ ਦੇ ਤੌਰ ਤੇ ਆਨੰਦਪੁਰ ਦੀ ਪਹਲੀ ਲੜਾਈ ਦੇ ਸਮੇਂ ਦੁਸ਼ਮਨ ਦੀ ਫ਼ੌਜ ਦੀ ਗਿਣਤੀ ਚਾਲੀ ਲੱਖ ਤੋਂ ਵੱਧ ਦਸਦਾ ਹੈ (ਵੇਖੋ ਦਸਵਾਂ ਅਧਿਆਇ, ਪੰਨਾ ੧੪੫)। ਇਸੇ ਤਰ੍ਹਾਂ ਉਹ ਆਨੰਦਪੁਰ ਦੀ ਦੂਜੀ ਲੜਾਈ ਅਤੇ ਚਮਕੌਰ ਦੀ ਲੜਾਈ ਵੇਲੇ ਵੈਰੀ ਸੈਨਾ ਦੀ ਗਿਣਤੀ ਕਈ ਲੱਖਾਂ ਵਿਚ ਦਸਦਾ ਹੈ। ਦੂਸਰੇ ਪਾਸੇ, ਜਦੋਂ ਉਹ ਸਿੰਘਾਂ ਹੱਥੋਂ ਦੁਸ਼ਮਨ ਦਾ ਜਾਨੀ ਨੁਕਸਾਨ ਬਿਆਨ ਕਰਦਾ ਹੈ, ਉਦੋਂ ਵੀ ਅਤਿਕਥਨੀ ਤੋਂ ਕੰਮ ਲੈਂਦਾ ਹੈ। ਜਦੋਂ ਗੁਰੂ ਸਾਹਿਬ ੧੭੦੫ ਈ. ਵਿਚ ਆਨੰਦਪੁਰ ਛੱਡ ਕੇ ਕਾਲੀ ਬੋਲੀ ਰਾਤ ਦੇ ਅਨ੍ਹੇਰੇ ਵਿਚ ਨਿਕਲ ਤੁਰੇ, ਤਾ ਦੁਸ਼ਮਨ ਨੇ ਆਪਣੇ ਕੀਤੇ ਵਾਹਦਿਆ ਦੇ ਵਿਰੁੱਧ ਗੁਰੂ ਸਾਹਿਬ ਦਾ ਪਿਛਾ ਕੀਤਾ ਅਤੇ ਕੀਰਤਪੁਰ ਦੇ ਨੇੜੇ ਆ ਕੇ ਉਨ੍ਹਾਂ ਤੇ ਹਮਲਾ ਕਰ ਦਿੱਤਾ। ਦੁਸ਼ਮਨ ਦਾ ਮੁਕਾਬਲਾ ਕਰਨ ਵਾਸਤੇ ਉਦੈ ਸਿੰਘ ਨੂੰ ਨਿਯਤ ਕਰਕੇ ਗੁਰੂ ਸਾਹਿਬ ਤੇ ਉਨ੍ਹਾਂ ਦੇ ਹੋਰ ਸਾਥੀ ਅਗਾਂਹ ਨਿਕਲ ਗਏ। ਇਸ ਵੇਲੇ ਉਦੈ ਸਿੰਘ ਦੇ ਕੋਲ ਕੇਵਲ ੫੦ ਸਿੰਘ ਸਨ,ਪਰ ਕੁਇਰ ਸਿੰਘ ਅਨੁਸਾਰ ਇਨ੍ਹਾਂ ਪੰਜਾਹਵਾਂ ਨੇ ਹੀ ਦੁਸ਼ਮਨ ਦੇ ਕਈ ਹਜ਼ਾਰ ਸੈਨਿਕ ਮਾਰ ਦਿੱਤੇ। ਇਸੇ ਤਰ੍ਹਾਂ ਚਮਕੌਰ ਦੇ ਸਥਾਨ ਤੇ ਵੈਰੀ ਦੀ ਫ਼ੌਜ ਦਸ ਲੱਖ ਦੇ ਕਰੀਬ ਸੀ ਅਤੇ ਸਿੰਘਾਂ ਦੀ ਗਿਣਤੀ ਕੇਵਲ ੪੦, ਪਰ ਇਨ੍ਹਾਂ ਚਾਲ੍ਹੀਆਂ ਨੇ ਹੀ ਦੁਸ਼ਮਨ ਦੇ ਲੱਖਾਂ ਆਦਮੀ ਬਰਬਾਦ ਕਰ ਦਿੱਤੇ। ਇਕੱਲੇ ਅਜੀਤ ਸਿੰਘ ਤੇ ਜੁਝਾਰ ਸਿੰਘ ਨੇ ਦੋ ਦੋ ਲੱਖ ਦਾ ਨੁਕਸਾਨ ਕੀਤਾ। ਇਹ ਸਾਰੇ ਅੰਕੜੇ ਇਤਿਹਾਸਕ ਪੱਖ ਤੋਂ ਠੀਕ ਨਹੀਂ ਲਗਦੇ।

੫. ਇਸੇ ਤਰ੍ਹਾਂ ਦਾ ਇਕ ਹੋਰ ਇਤਿਹਾਸਕ ਅਨਰਥ ਵੀਹਵੇਂ ਅਧਿਆਇ ਵਿਚ ਮਿਲਦਾ ਹੈ। ਕੁਇਰ ਸਿੰਘ ਨੇ ਲਿਖਿਆ ਹੈ ਕਿ ਆਗਰੇ ਤੋਂ ਗੁਰੂ ਸਾਹਿਬ ਬਹਾਦਰ ਸ਼ਾਹ ਨਾਲ ਰਾਜਸਥਾਨ ਗਏ ਤੇ ਉਥੇ ਕਿੰਨਾ ਚਿਰ ਕਈ ਥਾਵਾਂ ਤੇ ਘੁੰਮਦੇ ਰਹੇ। ਫਿਰ ਇਥੋਂ ਉਹ ਪਟਨਾ, ਕਾਸ਼ੀ ਤੇ ਅਜੁਧਿਆ ਦੀ ਯਾਤਰਾ ਤੇ ਗਏ ਅਤੇ ਕਈ ਸਾਲ ਇਨ੍ਹਾਂ ਥਾਵਾਂ ਤੇ ਬਿਤਾਏ। ਉਥੋਂ ਉਹ ਬੁਰਹਾਨਪੁਰ ਗਏ ਅਤੇ ਕੁਝ ਸਮਾਂ ਪਿਛੋਂ ਬੁਰਹਾਨਪੁਰ ਤੋਂ ਨੰਦੇੜ ਪਹੁੰਚੇ। ਕਵੀ ਦਾ ਇਹ ਕਥਨ ਕਿ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਤੋਂ ਸਿੱਧੇ ਬੁਰਹਾਨਪੁਰ ਨਹੀਂ ਗਏ, ਸਗੋਂ ਪਟਨਾ, ਕਾਸ਼ੀ ਤੇ ਅਜੁਧਿਆ ਦੀ ਕਈ ਸਾਲ ਲੰਮੀ ਯਾਤਰਾ ਤੋਂ ਪਿਛੋਂ ਉਥੇ ਪੁੱਜੇ, ਬਿਲਕੁਲ ਹੀ ਗ਼ਲਤ ਹੈ, ਕਿਉਂਕਿ ਉਨ੍ਹਾਂ ਨੇ ਆਪਣਾ ਸਾਰਾ ਸਫ਼ਰ ਬਹਾਦੁਰ ਸ਼ਾਹ ਦੇ ਨਾਲ ਕੀਤਾ ਅਤੇ ਬਹਾਦੁਰ ਸ਼ਾਹ ਦੇ ਸਾਰੇ ਸਫ਼ਰ ਦੀਆਂ ਤਾਰੀਖ਼ਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਗਰੇ ਤੋਂ ਨੰਦੇੜ ਤੀਕ ਕੇਵਲ ਲਗ ਪਗ ਇਕ ਸਾਲ ਲੱਗਾ।

ਉਕਤ ਚਰਚਾ, ਸਾਰੀ ਦੀ ਸਾਰੀ, ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹੈ। ਪਰੰਤੂ, ਕੁਇਰ ਸਿੰਘ ਦੇ ਗੁਰਬਿਲਾਸ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਛੁਟ ਕੁਝ ਹੋਰ ਵਿਸ਼ਿਆਂ ਤੇ ਵੀ ਥੋੜ੍ਹੀ ਬਹੁਤ ਸੂਚਨਾ ਮਿਲਦੀ ਹੈ। ਨੌਵੇਂ ਗੁਰੂ, ਤੇਗ ਬਹਾਦੁਰ ਸਾਹਿਬ ਜੀ ਦੀ ਸ਼ਹੀਦੀ ਦਾ ਚੋਖਾ ਵੇਰਵਾ ਇਸ ਵਿਚ ਦਿੱਤਾ ਹੋਇਆ ਹੈ, ਭਾਵੇਂ ਇਸ ਵੇਰਵੇ ਦੀ ਮਹੱਤਾ ਇਸ ਕਰਕੇ ਕੁਝ ਘਟ ਜਾਂਦੀ ਹੈ ਕਿ ਇਸ ਵਿਚ ਔਰੰਗਜ਼ੇਬ ਤੇ ਗੁਰੂ ਸਾਹਿਬ ਵਿਚਕਾਰ ਦਿੱਲੀ ਵਿਖੇ ਇਕ ਲੰਮੀ ਚੋੜੀ ਗੋਸ਼ਟੀ ਹੋਈ ਦਰਸਾਈ ਹੈ। ਇਹ ਇਕ ਇਤਿਹਾਸਕ ਸਚਾਈ ਹੈ ਕਿ ਨਵੰਬਰ ੧੬੭੫ ਈ. ਨੂੰ, ਜਦੋਂ ਗੁਰੂ ਸਾਹਿਬ ਨੂੰ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ, ਔਰੰਗਜ਼ੇਬ ਦਿੱਲੀ ਵਿਚ ਮੌਜੂਦ ਨਹੀਂ ਸੀ। ਇਸ ਲਈ ਬਾਦਸ਼ਾਹ ਤੇ ਗੁਰੂ ਸਾਹਿਬ ਵਿਚਕਾਰ ਇਸ ਮੌਕੇ ਤੇ ਕਿਸੇ ਮੁਲਾਕਾਤ ਜਾਂ ਗੋਸ਼ਟੀ ਦਾ ਹੋਣਾ ਅਸਲੀਅਤ ਤੋਂ ਦੂਰ ਹੈ। ਫਿਰ ਵੀ, ਕੁਇਰ ਸਿੰਘ ਦੇ ਦਿੱਤੇ ਵੇਰਵੇ ਵਿਚੋਂ ਗੁਰੂ ਤੇਗ਼ ਬਹਾਦੁਰ ਸਾਹਿਬ ਦੀ ਸ਼ਹੀਦੀ ਦੀ ਨੌਈਅਤ ਜਾਂ ਖ਼ਾਸੀਅਤ ਦਾ ਕੁਝ ਗਿਆਨ ਜ਼ਰੂਰ ਪ੍ਰਾਪਤ ਹੋ ਜਾਂਦਾ ਹੈ। ਇਕ ਹੋਰ ਵਿਸ਼ਾ ਜਿਸ ਉਤੇ ਇਹ ਗੁਰਬਿਲਾਸ ਚਾਨਣਾ ਪਾਉਂਦਾ ਹੈ, ਭਾਈ ਮਨੀ ਸਿੰਘ ਦੀ ਸ਼ਹੀਦੀ ਹੈ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਕੁਇਰ ਸਿੰਘ ਭਾਈ ਮਨੀ ਸਿੰਘ ਦਾ ਨਿਕਟਵਰਤੀ ਸਿੱਖ ਸੀ। ਇਸ ਨੇ ਭਾਈ ਸਾਹਿਬ ਦੀ ਸੰਨ ੧੭੩੪ ਈ. ਵਿਚ ਹੋਈ ਸ਼ਹੀਦੀ ਦੇ ਸਾਕੇ ਨੂੰ ਅੱਖੀਂ ਵੇਖਿਆ ਜਾਪਦਾ ਹੈ, ਕਿਉਂਕਿ ਉਸ ਦੇ ਇਸ ਸੰਬੰਧੀ ਬਿਆਨ ਵਿਚੋਂ ਇਸ ਚੀਜ਼ ਦੇ ਪੱਕੇ ਸੰਕੇਤ ਮਿਲਦੇ ਹਨ। ਉਹ ਇਕ ਥਾਂ ਤੇ ਲਾਹੌਰ ਸਰਕਾਰ ਵਲੋਂ ਸਿੰਘਾਂ ਨੂੰ ਦਿੱਤੇ ਲਾਲਚਾਂ ਤੇ ਭੁਲੇਵਿਆਂ ਬਾਰੇ ਲਿਖਦਾ ਹੈ :

> ਤਬ ਹੀ ਖਾਨ ਬਹਾਦੁਰ ਆਯੋ। ਪੁਨਿ ਕਾਜੀ ਕੋ ਸੰਗ ਲਿਯਾਯੋ।
> ਤੁਮ ਤੇ ਬਾਤ ਦੀਨ ਕੋ ਆਵਨ। ਪੂਰਬ ਜੋ ਕਹੀ ਪ੍ਰਗਟ ਸੁਹਾਵਨ।
> ਜੇ ਕਰ ਦੀਨ ਹਮਾਰਾ ਗਹੋ। ਤਬ ਜੀਵਤ ਹੀ ਜਗ ਤੁਮ ਰਹੋ।
> ਜਾ ਕੀ ਦੁਖਤਰ ਖੂਬ ਜੋ ਸੂਰਤ। ਦੇਹ ਬਿਵਾਹ ਤੁਮੈ ਕਰ ਮੂਰਤ।
> ਸੁਨ ਕਰ ਸਿੰਘ ਸੁ ਧ੍ਰਿਗ ਅਲਾਏ। ਪੁਨਿ ਕਾਜੀ ਸੁਨਿ ਕੋਪ ਹੀ ਆਏ।
> ਇਨ ਕੋ ਬ੍ਰਿਧ ਸਿੰਘ [ਮਨੀ ਸਿੰਘ] ਸਮਝਾਯੋ। ਤਬ ਸਿੰਘਨ ਸਭ ਹੀ ਮਰਵਾਯੋ।
>
> [ਅਧਿਆਇ ੨੧, ਪੰਨਾ ੨੭੪]

ਭਾਈ ਮਨੀ ਸਿੰਘ ਦੇ ਨਾਲ ਕਈ ਹੋਰ ਸਿੰਘ ਵੀ ਫੜੇ ਹੋਏ ਸਨ, ਉਨਾਂ ਦੀ ਬਾਬਤ ਉਹ

ਇਉਂ ਲਿਖਦਾ ਹੈ :

ਸ੍ਰੀ ਗੁਰਬਖ਼ਸ਼ ਸਿੰਘ ਇਕ ਜਾਨੀ। ਦੂਤੀ ਸੰਤ ਸਿੰਘ ਅਗਮ ਵਖਾਨੀ।
ਅਮਰ ਸਿੰਘ ਜਾ ਮੈ ਸੁ ਅਪਾਰਾ। ਉਦੈ ਸਿੰਘ ਹੈ ਜਾਸ ਮਝਾਰਾ।
ਗੁਰਮੁਖਿ ਸਿੰਘ ਮਾਹੈ ਅਤਿ ਬੀਰਾ। ਰਣ ਸਿੰਘ ਏਕ ਅਗਮ ਮਤਿ ਧੀਰਾ।
ਸੰਗਤ ਸਿੰਘ ਨਾਮ ਹੈ ਜਾਕੋ। ਏ ਜੂਝੇ ਹੈ ਬੀਰ ਸੁ ਬਾਂਕੋ।
ਔਰ ਸਿੰਘ ਹੈਂ ਬਡੇ ਬਡੇਰੇ। ਪਰੇ ਨਿਖਾਸਤ ਬੀਚ ਸੁ ਹੇਰੇ।

[ਅਧਿਆਇ ੨੧, ਪੰਨਾ ੨੭੪]

ਇਨ੍ਹਾਂ ਸਿੰਘਾਂ ਨੇ ਜਦੋਂ ਕਾਜ਼ੀ ਤੇ ਖ਼ਾਨਬਹਾਦੁਰ ਦੇ ਚੁਭਵੇਂ ਬਚਨ ਸੁਣੇ, ਤਾਂ ਉਨ੍ਹਾਂ ਨੂੰ ਗੁੱਸਾ ਆ ਗਇਆ, ਪਰ ਭਾਈ ਮਨੀ ਸਿੰਘ ਨੇ ਇਨ੍ਹਾਂ ਦੇ ਗੁੱਸੇ ਨੂੰ ਸ਼ਾਂਤ ਕਰ ਦਿੱਤਾ। ਇਨ੍ਹਾਂ ਦੀ ਮੌਤ ਬਾਰੇ ਕੁਇਰ ਸਿੰਘ ਲਿਖਦਾ ਹੈ :

ਕੇਈਅਕ ਸੂਲੀ ਕਰਅਨ ਦਏ। ਕਈ ਚਰਖੜੀ ਬੀਚ ਸੁ ਭਏ।
ਤਬ ਹੀ ਸਿੰਘ ਅਕਾਲ ਜਪਾਏ। ਮਾਨੋ ਬੀਜ ਆਪ ਭੁਇ ਪਾਏ।

[ਅਧਿਆਇ ੨੧, ਪੰਨਾ ੨੭੪]

ਅੰਤ ਵਿਚ ਉਹ ਭਾਈ ਸਾਹਿਬ ਦੀ ਸ਼ਹੀਦੀ ਦਾ ਨਕਸ਼ਾ ਖਿਚਦਾ ਹੈ;

ਮਨੀ ਸਿੰਘ ਕੋ ਬਚਨ ਅਲਾਏ। "ਇਨ ਕੋ ਮਾਰੋ, ਸਭੀ ਗਵਾਏ।"
ਜਬੀ ਸੀਸ ਸਮਸੇਰ ਦਿਖਾਯੋ। ਮਨੀ ਸਿੰਘ ਤਬ ਬਚਨ ਅਲਾਯੋ।
"ਇਸ ਕਰ ਗੁਰੁ ਖਾਲਸ ਨਹਿ ਗਾਈ। ਜਯੌਂ ਕਰ ਤੁਮ ਮਾਰਤ ਹੋ ਆਈ।

...... ...... ......

ਨਹਿ ਕਾਜੀ ਨੇ ਖਾਨ ਬਖਾਨਾ। "ਕਰੋ ਟੂਕ ਇਨ ਕੋ ਅਬ ਜਾਨਾ"।
ਤਬ ਹੀ ਤੇਸਾ ਲੈ ਕਰ ਆਏ। ਜੁਗਲ ਅੰਗ ਜਬ ਕਰੇ ਜੁਦਾਏ।
ਏਕ ਰੋਮ ਨਹਿ ਕਟੇ ਸੁ ਤਾਨੀ। ਮਨੀ ਸਿੰਘ ਤਬ ਬਦਨ ਬਖਾਨੀ।
"ਮੂਰਖ ! ਬੰਦ ਇਉਂ ਹੀ ਨਹੀ ਕਹੀਐ। ਚਿਹਨ ਸੁ ਅੰਗੁਰੀ ਕਰ ਕਰ ਲਹੀਐ।

...... ...... ......

ਤਬ ਹੀ ਤੁਰਕ ਬਹੁਤ ਡਰ ਗਏ। ਕਾਜੀ ਕੋਪ ਸੋ ਬਦਨ ਅਲਏ।
ਭਿੰਨ ਭਿੰਨ ਜਬ ਅੰਗ ਬਢਾਏ। ਤਬ ਹੀ ਬਿਨਸੈ ਆਪ ਸੁਭਾਏ।

[ਅਧਿਆਇ ੨੧, ਪੰਨਾ ੨੭੪-੭੫]

ਇਸ ਤੋਂ ਪਿਛੋਂ ਭਾਈ ਸਾਹਿਬ ਦੀ ਸ਼ਹੀਦੀ ਦਾ ਸੰਮਤ ਕਵੀ ਨੇ ਇਨ੍ਹਾਂ ਸ਼ਬਦਾਂ ਵਿਚ ਦਿੱਤਾ ਹੈ:

ਸੰਮਤ ਸਤ੍ਹ ਸਹਸ ਇਕਾਵਨ। ਮਾਸ ਅਖਾੜ ਸੁਕਲ ਬਰ ਪਾਵਨ।
ਦਹੇ ਬੀਚ ਤੁਰਕਨ ਕੋ ਮੇਲਾ। ਤਬ ਹੀ ਮ੍ਰਿਤ ਗੁਰੂ ਸੰਗ ਚੇਲਾ।
ਪੰਚਮਿ ਥਿਤ ਭੌਮ ਅਤਿ ਵਾਰੀ। ਲਵਪੁਰ ਮਾਹਿ ਦੇਹਿ ਬਿਨਸਾਰੀ।
ਜਾਹਿ ਨਿਖਾਸਤ ਖਾਨ ਸੁ ਕਹੀਐ। ਸੌਦਾਗਰ ਕੋ ਥਾਨ ਸੁ ਲਹੀਐ।
ਸੀਸ ਦੇਇ ਸਿੰਘਨ ਲੀਅ ਥਾਨਾ। ਬਲੀ ਸ਼ਹੀਦ ਭਏ ਤਿਹ ਮਾਨਾ।
ਸਰਬ ਸਥਾਨ ਸਿੰਘ ਕਾ ਕਹੀਐ। ਜੋਇ ਨਿਖਾਸਤ ਖਾਨਾ ਕਹੀਐ।

[ਅਧਿਆਇ ੨੧, ਪੰਨਾ ੨੭੫-੭੬]

ਭਾਈ ਮਨੀ ਸਿੰਘ ਅਤੇ ਉਨਾਂ ਦੇ ਬਹਾਦੁਰ ਸਾਥੀਆਂ ਦੀ ਸ਼ਹੀਦੀ ਬਾਰੇ ਕੁਇਰ ਸਿੰਘ ਦੀ ਲਿਖਤ ਅਦੁੱਤੀ ਹੈ, ਕਿਉਂਕਿ ਇਸ ਵਿਚ ਅੱਖੀਂ ਡਿਠਾ ਹਾਲ ਦਿੱਤਾ ਗਇਆ ਹੈ।

ਇਤਿਹਾਸ ਵਿਚ ਹਰ ਨਵੀਂ ਪੀੜ੍ਹੀ ਨਵੇਂ ਅਰਥ ਢੂੰਡਦੀ ਤੇ ਲਭਦੀ ਹੈ। ਸਮਾਂ ਬਦਲਦਾ ਰਹੰਦਾ ਹੈ ਅਤੇ ਉਸ ਨਾਲ ਵਾਤਾਵਰਣ, ਸਮੱਸਿਆਵਾਂ, ਭਾਵਾਨਾਵਾਂ ਤੇ ਦ੍ਰਿਸ਼ਟੀਕੋਣਾਂ ਵਿਚ ਸੁਤਹ ਸਿਧ ਪਰਿਵਰਤਨ ਆਉਂਦੇ ਰਹੰਦੇ ਹਨ। ਇਸ ਦਾ ਇਕ ਨਤੀਜਾ ਇਹ ਨਿਕਲਦਾ ਹੈ ਕਿ ਭੂਤ ਕਾਲ ਦੀਆਂ ਘਟਨਾਵਾਂ ਹਰ ਨਵੀਂ ਪੀੜ੍ਹੀ ਦੇ ਲੋਕਾਂ ਲਈ ਨਵੇਂ ਰੂਪ ਵਿਚ ਰੂਪਮਾਨ ਹੁੰਦੀਆਂ ਹਨ। ਇਹ ਗੱਲ ਕਵੀ ਕੁਇਰ ਸਿੰਘ ਉੱਤੇ ਪੂਰੀ ਤਰ੍ਹਾਂ ਘਟਦੀ ਹੈ। ਗੁਰੂ ਜੀ ਸੰਨ ੧੭੦੮ ਈ. ਵਿਚ ਜੋਤੀ ਜੋਤ ਸਮਾਏ ਸਨ। ਉਸ ਤੋਂ ਪਿਛੋਂ ਸਿੱਖਾਂ ਦੇ ਹਾਲਾਤ ਵਿਚ ਇਕ ਮਹਾਨ ਇਨਕਲਾਬ ਆ ਚੁਕਾ ਸੀ। ਗੁਰੂ ਸਾਹਿਬ ਦੇ ਦੇਹਾਂਤ ਦੇ ਦੋ ਸਾਲਾਂ ਦੇ ਅੰਦਰ ਅੰਦਰ ਬੰਦਾ ਸਿੰਘ ਬਹਾਦੁਰ ਨੇ ਪੂਰਬੀ ਪੰਜਾਬ ਵਿਚੋਂ ਮੁਗ਼ਲ ਸਾਮਰਾਜ ਨੂੰ ਖ਼ਤਮ ਕਰ ਕੇ ਇਕ ਆਜ਼ਾਦ ਖ਼ਾਲਸਾ ਰਾਜ ਸਥਾਪਿਤ ਕਰ ਲਇਆ ਸੀ। ਭਾਵੇਂ ਇਹ ਰਾਜ ਬੰਦਾ ਬਹਾਦੁਰ ਦੀ ਦਿੱਲੀ ਵਿਖੇ ੧੭੧੬ ਈ. ਵਿਚ ਮੁਗ਼ਲ ਬਾਦਸ਼ਾਹ ਫ਼ਰੁੱਖ਼ਸੀਅਰ ਦੇ ਹੁਕਮ ਨਾਲ ਹੋਈ ਮੌਤ ਦੁਆਰਾ ਖ਼ਤਮ ਹੋ ਗਇਆ, ਪਰ ਇਸ ਥੋੜ-ਚਿਰੇ ਰਾਜਨੀਤਿਕ ਤਜਰਬੇ ਦਾ ਪ੍ਰਭਾਵ ਲਗ ਪਗ ਸਦਾ ਲਈ ਸਿੱਖਾਂ ਦੇ ਦਿਲਾਂ ਉਤੇ ਅੰਕਿਤ ਹੋ ਗਇਆ। ਕੁਝ ਵਰ੍ਹਿਆਂ ਦੀ ਓਪਰੀ ਸ਼ਾਂਤੀ ਮਗਰੋਂ ਫਿਰ ਮੁਗ਼ਲਾਂ ਤੇ ਸਿਖਾਂ ਵਿਚ ਖੁਲ੍ਹਮਖੁਲ੍ਹੀ ਟੱਕਰ ਸ਼ੁਰੂ ਹੋਈ। ਹਕੂਮਤ ਨੇ ਹਰ ਢੰਗ ਨਾਲ, ਜਾਗੀਰਾਂ ਜਾਂ ਇਨਾਮਾਂ ਦਾ ਲਾਲਚ ਦੇ ਕੇ, ਸਖ਼ਤੀ ਨਾਲ ਦਬਾ ਕੇ, ਗਸ਼ਤੀ ਫ਼ੌਜ ਦੁਆਰਾ ਗ੍ਰਿਫ਼ਤਾਰੀਆਂ ਕਰ ਕੇ, ਜਾਂ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇ ਕੇ, ਬਾਗ਼ੀਆਂ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ। ਹਕੂਮਤ ਦੇ ਚੈਲੰਜ ਨੂੰ ਆਪਣੀ ਜ਼ਿੰਦਗੀ-ਮੌਤ ਦਾ ਸਵਾਲ ਬਣਾਂ ਕੇ ਸਿੱਖਾਂ ਨੇ ਆਪਣੇ ਆਪ ਨੂੰ ਪਹਲਾਂ ਛੋਟੇ ਛੋਟੇ ਗੁਰੀਲਾ ਦਸਤਿਆਂ ਵਿਚ, ਫਿਰ ਬੁੱਢਾ ਦਲ ਤੇ ਤਰੁਣਾ ਦਲ ਦੇ ਵਡੇ ਵਡੇ ਜਥਿਆਂ ਵਿਚ ਤੇ ਅੰਤ ਨੂੰ ਇਕ ਸੰਯੁਕਤ ਸ਼ਕਤੀਸ਼ਾਲੀ ਜਥੇਬੰਦੀ 'ਖਾਲਸਾ ਦਲ' ਵਿਚ ਸੰਗਠਿਤ ਕਰ ਲਿਆ। ਨਾਦਿਰਸ਼ਾਹ ਦੇ ੧੭੩੯ ਈ. ਦੇ ਹਮਲੇ, ਨਵਾਬ ਜ਼ਕਰੀਆ ਖਾਂ, ਸੂਬੇਦਾਰ ਲਾਹੌਰ, ਦੀ ਮੌਤ ਤੇ ਉਸ ਤੋਂ ਪਿਛੋਂ ਉਸ ਦੇ ਲੜਕਿਆਂ ਵਿਚਕਾਰ ਖ਼ਾਨਾਜੰਗੀ ਅਤੇ ਅਹਮਦ ਸ਼ਾਹ ਅਬਦਾਲੀ ਦੇ ੧੭੪੮ ਈ. ਤੇ ਉਸ ਤੋਂ ਮਗਰੋਂ ਦੇ ਹਮਲਿਆਂ ਨੇ ਪੰਜਾਬ ਤੇ ਦਿੱਲੀ ਦੀਆਂ ਸਰਕਾਰਾਂ ਦੀ ਤਾਕਤ ਨੂੰ ਕਰਾਰੀਆਂ ਸੱਟਾਂ ਮਾਰ ਕੇ ਹਾਲਾਤ ਨੂੰ ਸਿੱਖਾਂ ਲਈ ਬੜਾ ਸੁਖਾਵਾਂ ਬਣਾ ਦਿੱਤਾ ਜਿਸ ਨਾਲ ਉਨ੍ਹਾਂ ਦੀ ਕਾਮਯਾਬੀ ਦੀਆਂ ਸੰਭਾਵਨਾਵਾਂ ਬਹੁਤ ਵਧ ਗਈਆਂ। ਜਿਸ ਸਮੇਂ ਕੁਇਰ ਸਿੰਘ ਆਪਣਾ ਗੁਰਬਿਲਾਸ ਲਿਖ ਰਹਿਆ ਸੀ, ਉਸ ਵੇਲੇ ਸਿੱਖਾਂ ਤੇ ਮੁਗ਼ਲ ਸਰਕਾਰ ਅਰਥਾਤ 'ਤੁਰਕਾਂ' ਦੀ ਪਰਸਪਰ ਟੱਕਰ ਬੜੇ ਜ਼ੋਰਾਂ ਤੇ ਸੀ। ਇਹ ਤੁਰਕ ਹੀ ਖ਼ਾਲਸੇ ਲਈ ਮਲੇਛ, ਜ਼ਾਲਿਮ ਤੇ ਪਾਪੀ ਸਨ ਅਤੇ ਇਨ੍ਹਾਂ ਦੇ ਵਿਰੁੱਧ ਲੜਾਈ ਆਜ਼ਾਦੀ ਦੇ ਸੰਗ੍ਰਾਮ ਦੇ ਤੁੱਲ ਸੀ। ਸਿੱਖ ਇਸ ਸੁਤੰਤਰਤਾ ਸੰਗ੍ਰਾਮ ਵਿਚ ਸਿਰ ਤੋਂ ਪੈਰਾਂ ਤੀਕ ਖੁਭੇ ਹੋਏ ਸਨ।

ਕੁਦਰਤੀ ਤੌਰ ਤੇ ਅਜੇਹੇ ਹਾਲਾਤ ਦਾ ਕੁਇਰ ਸਿੰਘ ਦੇ ਚਿੰਤਨ ਉਤੇ ਡੂੰਘਾ ਅਸਰ ਹੋਇਆ। ਇਸ ਲਈ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਨਾਂ ਧਾਰਮਿਕ ਜਾਂ ਸਮਾਜਕ ਨੇਤਾ ਦੇ ਰੂਪ ਵਿਚ ਪੇਸ਼ ਨਹੀਂ ਕੀਤਾ ਜਿੰਨਾ ਕਿ 'ਤੁਰਕਾਂ' (ਮੁਗ਼ਲਾਂ) ਦੇ ਵਿਰੁੱਧ ਸੁਤੰਤਰਤਾ ਸੰਗ੍ਰਾਮ ਦੇ ਨੇਤਾ ਅਤੇ ਖ਼ਾਲਸਾ ਰਾਜ ਦੀ ਸਥਾਪਨਾ ਤੇ ਮੁਹਰੀ ਆਗੂ ਦੇ ਰੂਪ ਵਿਚ ਪੇਸ਼ ਕੀਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਵਿਚ ਇਕ ਥਾਂ ਤੇ ਆਪਣੇ ਮਿਸ਼ਨ ਬਾਰੇ ਇਉਂ ਫ਼ਰਮਾਇਆ ਹੈ :

ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨਿ ਪਕਰਿ ਪਛਾਰੋ।
ਯਾਹੀ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸ਼ਟ ਸਭਨ ਕੋ ਮੂਲ ਉਪਾਰਨ।

ਜਿਨ੍ਹਾਂ ਦੁਸ਼ਟਾਂ ਦਾ ਨਾਸ ਕਰਨ ਉਤੇ ਗੁਰੂ ਸਾਹਿਬ ਨੇ ਬਾਰ ਬਾਰ ਜ਼ੋਰ ਦਿੱਤਾ ਹੈ, ਆਇਆ ਉਹ 'ਤੁਰਕ' (ਮੁਗ਼ਲ) ਸਨ ਜਾਂ ਪਹਾੜੀ ਰਾਜੇ, ਜਾਂ ਕੋਈ ਹੋਰ, ਇਸ ਗੱਲ ਦਾ ਸਪਸ਼ਟ ਸ਼ਬਦਾਂ ਵਿਚ ਉਨ੍ਹਾਂ ਨੇ ਨਿਰਣਾ ਨਹੀਂ ਕੀਤਾ। ਇਹ ਠੀਕ ਹੈ ਕਿ ਜੇ ਉਨ੍ਹਾਂ ਦੀਆਂ ਸਭ ਲਿਖਤਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ ਤੇ ਘੋਖਿਆ ਜਾਏ, ਤਾਂ ਸਾਨੂੰ ਕਈ ਅਜੇਹੇ ਸੰਕੇਤ ਮਿਲ ਜਾਣਗੇ ਜਿਨ੍ਹਾਂ ਤੋਂ ਪਤਾ ਲਗੇਗਾ ਕਿ ਦੁਸ਼ਟਾਂ ਤੋਂ ਉਨ੍ਹਾਂ ਦੀ ਮੁਰਾਦ ਅਸਲ ਵਿਚ 'ਤੁਰਕ' ਜਾਂ ਮੁਗ਼ਲ ਹੀ ਸੀ। ਪਰੰਤੂ, ਫਿਰ ਵੀ ਇਹ ਗੱਲ ਪੂਰਣ ਭਰੋਸੇ ਨਾਲ ਨਹੀਂ ਕਹੀ ਜਾ ਸਕਦੀ। ਸੈਨਾਪਤਿ, ਕਰਤਾ 'ਸ੍ਰੀ ਗੁਰਸੋਭਾ' ਨੇ ਵੀ, ਜੋ ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਵਿਚੋਂ ਸੀ, ਇਸ ਮਾਮਲੇ ਸੰਬੰਧੀ ਕੋਈ ਸਪਸ਼ਟ ਵਿਆਖਿਆ ਨਹੀਂ ਕੀਤੀ ਅਤੇ ਲਗ ਪਗ ਗੁਰੂ ਸਾਹਿਬ ਦੇ ਸ਼ਬਦ ਹੀ ਦੁਹਰਾਏ ਹਨ :

ਸਵੈਯਾ

ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਣ ਤਰਣੰ।
ਤ੍ਰਈ ਲੋਕ ਬਿਖੈ ਜੈਕਾਰ ਭਯੋ ਪ੍ਰਗਟਿਉ ਗੁਰੂ ਆਦਿ ਕ੍ਰਿਆ ਕਰਣੰ।
ਦੁਸਟ ਬਿਡਾਰਣ ਸੰਤ ਉਬਾਰਣ ਸਭ ਜਗ ਤਾਵਨ ਭਵ ਹਰਣੰ।
ਜੈ ਜੈ ਜੈ ਦੇਵ ਕਰੈ ਸਭ ਹੀ ਤਿਹ ਆਨ ਪਰੇ ਗੁਰ ਕੀ ਸਰਣੰ।

[ਪ੍ਰਿਥਮ ਧਿਆਉ, ਛੰਦ ੧੭]

ਪਰੰਤੂ, ਗੁਰਬਿਲਾਸ ਪਾਤਸ਼ਾਹੀ ੧੦ ਦੇ ਲੇਖਕ ਕਵੀ ਕੁਇਰ ਸਿੰਘ ਨੇ ਇਸ ਮਾਮਲੇ ਸੰਬੰਧੀ ਕੋਈ ਭੁਲੇਖਾ ਨਹੀਂ ਰਹਣ ਦਿੱਤਾ। ਉਸ ਨੇ ਬਿਲਕੁਲ ਸਾਫ਼ ਸਾਫ਼ ਕਹ ਦਿੱਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਾਮ੍ਹਣੇ ਜੋ ਦੁਸ਼ਟ ਸਨ, ਉਹ ਮੁਗ਼ਲ ਹੀ ਸਨ।

ਆਪਣੀ ਰਚਨਾ ਦੇ ਪੰਜਵੇਂ ਅਧਿਆਇ ਦੀ ਪਹਲੀ ਚੋਪਈ ਵਿਚ ਉਹ ਗੁਰੂ ਜੀ ਦੇ ਇਕ ਕਥਨ ਦਾ ਹਵਾਲਾ ਦੇ ਕੇ ਇਉਂ ਲਿਖਦਾ ਹੈ :

ਸ੍ਰੀ ਗੁਰ ਕਹੈ, "ਬਡੋ ਮਹਾਕਾਲਾ। ਜਾ ਤੇ ਭਜੋ ਮਹੱਤੁਤ ਬਿਸਾਲਾ।
ਕਈ ਹਰੀ ਬਿਧ ਜਾਨੇ ਜਾਏ। ਤਾ ਨੇ ਮੋਹ ਐਸੇ ਬਚ ਠਾਏ।
ਧਰੋ ਅੱਸਿ ਤੁਮ ਗ੍ਰੀਵਾ ਅੰਤਰ। ਮਾਰੋ ਤੁਰਕ ਮਲੇਛ ਨਿਰੰਤਰ।"

ਪੰਜਵੇਂ ਅਧਿਆਇ ਦੇ ਪੰਨਾ ੪੯ ਦੀ ਪਹਲੀ ਚੋਪਈ ਵਿਚ ਗੁਰੂ ਸਾਹਿਬ ਦੇ ਜੀਵਨ ਮਿਸ਼ਨ ਬਾਬਤ ਕਵੀ ਨੇ ਲਿਖਿਆ ਹੈ :

ਚਵਗਤਨ ਕੇ ਨਾਸਨ ਹੇਤਾ। ਧਰ ਅਵਤਾਰ ਗੁਰੂ ਸੁਖ ਕੇਤਾ।

ਪੰਜਵੇਂ ਅਧਿਆਇ ਦੇ ਪੰਨਾ ੬੧ ਤੇ ਅੰਤਲੇ ਸਵੈਯੇ ਵਿਚ ਉਹ ਲਿਖਦਾ ਹੈ :

ਸ੍ਰੀ ਗੁਰ ਦੇਵ ਪਠਾ ਹਮ ਕੋ, ਧਰ ਜੁੱਧ ਕਰੈਂ ਸਭ ਤੁਰਕ ਬਿਦਾਰੈ।

ਛੇਵੇਂ ਅਧਿਆਇ ਦੇ ਪੰਨਾ ੭੯-੮੦ ਤੇ ਪਹਲੇ ਸਵੈਯੇ ਵਿਚ ਭੰਗਾਣੀ ਦੀ ਜਿੱਤ ਦੇ ਤੁਰਤ ਪਿਛੋਂ ਗੁਰੂ ਜੀ ਦਾ ਇਹ ਕਥਨ ਦਿੱਤਾ ਗਇਆ ਹੈ :

ਜਿਮੀਦਾਰ ਬਨੋ ਕਿਹ ਕਾਰਨ ਤੇ, ਸਭ ਰਾਜ ਲਿਜੈ ਸਦ ਲੋਕ ਰਹਾਈ।
ਅਰਬ ਹੀ ਖਰਬ ਜੋ ਰਾਜ ਧਨਾ ਧਨ, ਨਾਮ ਮੈ ਮਗਨ ਰਹੋ ਨਿਜ ਠਾਹੀ।
ਦੇਸ ਦੇਸ ਕੇ ਦਰਸ ਕਰੈ ਹਮ ਹੀ ਧਰ, ਭੂਮਿ ਕੋ ਰਾਜ ਨਹੀ ਮਨ ਚਾਹੀ।
ਯਾ ਬਿਧਿ ਏਕ ਕਹੈਂ ਗੁਰ ਜੀ ਅਬ, ਤੁਰਕਨ ਨਾਸ ਕਰੈਂ ਪ੍ਰਭ ਯਾਹੀ।

ਨੌਵੇਂ ਅਧਿਆਇ ਦੇ ਪੰਨਾ ੧੧੧ ਤੇ ਸਿੱਖੀ ਰਹਤ ਦਾ ਵੇਰਵਾ ਦੇਂਦਿਆਂ 'ਤੁਰਕਾਂ' ਦਾ ਨਾਸ ਕਰਨਾ ਖ਼ਾਲਸੇ ਦੇ ਮੁਢਲੇ ਫ਼ਰਜ਼ਾਂ ਵਿਚ ਸ਼ਾਮਿਲ ਕੀਤਾ ਗਇਆ ਹੈ :

ਸਦਾ ਦੇਗ ਤੇਗੰ ਤੁਮੈ ਜੀਤ ਹੋਈ। ਸਫਾ ਮਾਰ ਯਮਨੀ ਕਰੋ ਦੂਰ ਸੋਈ।
...... ...... ......
ਸਦਾ ਤੋਰਕੰ ਮਾਰਨੰ, ਸੰਤ ਸੰਗੰ। ਕਰੈ ਨਾਰਿ ਸੰਗੰ ਨ ਕਛੂ ਹੀਨ ਰੰਗੰ।

ਸੋਲ੍ਹਵੇਂ ਅਧਿਆਇ ਦੇ ਪੰਨਾ ੧੮੩ ਤੇ ਪਹਲੀ ਚੌਪਈ ਵਿਚ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਾਹਿਬਜ਼ਾਦਿਆਂ ਨੂੰ ਜੰਗ ਵਿਚ ਘੱਲਣ ਵੇਲੇ ਇਉਂ ਸੰਬੋਧਨ ਕਰਦੇ ਦਸੇ ਗਏ ਹਨ :

"ਹੇ ਸੁਤ ! ਤੁਮ ਹਮ ਕੋ ਹੋ ਪਜਾਰੇ। ਤੁਰਕ ਨਾਸ ਹਿਤ ਤੁਮ ਤਨ ਧਾਰੇ।
ਜੋ ਅਪਨੇ ਸਿਰ ਰਨ ਮੈਂ ਲਾਗੋ। ਤਾ ਕਰ ਨਾਸ ਮਲੇਛ ਸੁਭਾਗੇ।
ਤਾ ਤੇ ਯਾ ਸਮ ਸਮਾ ਨ ਕੋਈ। ਤੁਮ ਦੋਨਹੁ ਸੰਗਰ ਭਲ ਜੋਈ"।

ਸੋਲ੍ਹਵੇਂ ਅਧਿਆਇ ਦੇ ਪੰਨਾ ੧੯੯ ਤੇ ਗੁਰੂ ਜੀ ਖ਼ਾਲਸੇ ਨੂੰ ਇਉਂ ਸੰਬੋਧਨ ਕਰਦੇ ਦਰਸਾਏ ਹਨ :

ਯਾ ਬਿਧਿ ਕਹੈਂ ਖਾਲਸੇ ਤਾਈਂ। "ਹਨ ਹੈਂ ਤੁਰਕ ਸੋ ਰਚੈਂ ਉਪਾਈ"।

ਕੁਇਰ ਸਿੰਘ ਬਿਆਨ ਕਰਦਾ ਹੈ ਕਿ ਜਦੋਂ ਗੁਰੂ ਸਾਹਿਬ ਸਾਬੋ ਕੀ ਤਲਵੰਡੀ ਤੋਂ ਦੱਖਣ ਵਲ ਨੂੰ ਰਵਾਨਾ ਹੋਣ ਲਗੇ, ਤਾਂ ਉਨ੍ਹਾਂ ਦੀ ਚੜ੍ਹਤ ਤੇ ਦ੍ਰਿੜ੍ਹਤਾ ਨੂੰ ਵੇਖ ਕੇ ਦੇਵਤਿਆਂ ਦੇ ਮਨ ਵੀ ਪੰਘਰ ਗਏ ਅਤੇ ਉਨ੍ਹਾਂ ਨੇ ਆ ਕੇ ਗੁਰੂ ਜੀ ਨੂੰ ਪੂਰਣ ਸਹਾਇਤਾ ਦਾ ਬਚਨ ਦੇਂਦਿਆਂ ਇਹ ਕਹਿਆ :

"ਹਮ ਕੋ ਅਬ ਆਯਸ ਨਿਜ ਕਰੀਐ। ਐਸਾ ਕਠਿਨ ਬ੍ਰਤ ਨਹਿ ਧਰੀਐ।
ਤੁਰਕ ਮਲੇਛ ਹੋਇਗੇ ਛਾਰੀ। ਅਬ ਆਈ ਹਰਿਜਨ ਕੀ ਬਾਰੀ।
ਨਿਜ ਚਲੀਐ ਅਪਨੇ ਵਹੁ ਧਾਮਾ। ਹਮ ਕਰ ਹੈਂ ਤੁਮਰੇ ਸਭ ਕਾਮਾ।
ਗੋਵਿੰਦ ਨਗਰੀ ਆਪ ਸਿਧਰੀਐ। ਬਾਬਰ ਗ੍ਰਿਹ ਨਾਰਦ ਜਾ ਰਰੀਐ।"

[ਅਧਿਆਇ ੧੮, ਪੰਨਾ ੨੧੬]

ਜੋ ਚਿੱਤਰ ਇਸ ਲੇਖਕ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਸਾਜੇ ਖ਼ਾਲਸੇ ਦਾ ਪੇਸ਼ ਕੀਤਾ ਹੈ, ਉਸ ਵਿਚ 'ਤੁਰਕਾਂ' ਦੇ ਨਾਸ ਤੋਂ ਬਾਅਦ ਅਗਲਾ ਕਦਮ ਖ਼ਾਲਸਾ ਰਾਜ ਦੀ ਸਥਾਪਨਾ ਹੈ। ਇਸ ਬਾਰੇ ਇਸ ਪੁਸਤਕ ਵਿਚ ਕਈ ਥਾਵਾਂ ਤੇ ਜ਼ਿਕਰ ਆਇਆ ਹੈ। ਹੇਠ ਲਿਖੇ ਵਾਕ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਨਿਕਲੇ ਦਰਸਾਏ ਗਏ ਹਨ :

ਜਬੈ ਖਾਲਸਾ ਧਰ ਮੈਂ ਹੋਈ। ਪ੍ਰਿਥਮੈ ਦੁਖ ਪੇਖੇਗਾ ਸੋਈ।
ਪੁਨਿ ਜਬ ਰਾਜ ਦਿੱਲੀ ਮੈ ਕਰ ਹੀ। ਪਾਵੈ ਸੁਖ ਸੋ ਅਕਾਲ ਉਚਰ ਹੀ।

[ਅਧਿਆਇ ੬, ਪੰਨਾ ੭੭]

ਖਾਲਸੇ ਬੀਚ ਆਪ ਮੈਂ ਰਹੋਂ। ਤੁਰਕਨ ਕੋ ਨਿਸਦਿਨ ਮੈਂ ਦਹੋਂ।

[ਅਧਿਆਇ ੨੦, ਪੰਨਾ ੨੫੨]

ਤਾ ਕੋ ਆਗਮ ਸਭ ਨਜਰਾਵਾ। ਹੋਇ ਖਾਲਸਾ ਰਾਜ ਸੁਹਾਵਾ।

[ਅਧਿਆਇ ੯, ਪੰਨਾ ੧੧੬]

ਹਮ ਤੁਮ (ਨਬੀ ਖ਼ਾਂ, ਗ਼ਨੀ ਖ਼ਾਂ) ਕੋ ਦੇ ਵਸਤੁ (ਹੁਕਮਨਾਮਾ) ਅਪਾਰਾ।
ਤੁਮ ਜਾਨੈ ਨਹੀਂ ਮਨ ਨਿਰਧਾਰਾ।
ਜਬ ਹੀ ਰਾਜ ਖ਼ਾਲਸ ਕਾ ਹੋਈ।
ਤਬ ਮਾਲੂਮ ਏਹ ਵਸਤ ਸੋ ਸੋਈ।

[ਅਧਿਆਇ ੧੬, ਪੰਨਾ ੧੯੮]

੩

ਮੁਖ ਤੌਰ ਤੇ, ਸਾਡਾ ਮਨੋਰਥ ਇਥੇ ਕੁਇਰ ਸਿੰਘ ਦੇ 'ਗੁਰਬਿਲਾਸ ਪਾਤਸ਼ਾਹੀ ੧੦' ਨੂੰ ਇਤਿਹਾਸਕ ਪੱਖ ਤੋਂ ਜਾਚਣਾ ਹੈ। ਇਸ ਦੀ ਸਾਹਿਤਕ ਪੜਤਾਲ ਸਾਹਿਤ ਦੇ ਆਲੋਚਕਾਂ ਦਾ ਕੰਮ ਹੈ ਅਤੇ ਇਕ ਇਤਿਹਾਸ ਦਾ ਵਿਦਿਆਰਥੀ ਇਸ ਨਾਲ ਪੂਰਾ ਇਨਸਾਫ ਨਹੀਂ ਕਰ ਸਕਦਾ। ਪਰ ਇਸ ਮਹੱਤਵਪੂਰਣ ਵਿਸ਼ੇ ਤੇ ਕੁਝ ਨ ਕਹਣਾ ਵੀ ਠੀਕ ਨਹੀਂ ਹੋਵੇਗਾ। ਇਸ ਲਈ, ਅਸੀਂ ਇਸ ਸੰਬੰਧੀ ਕੁਝ ਮੋਟੀਆਂ ਮੋਟੀਆਂ ਗੱਲਾਂ ਦੇ ਰਹੇ ਹਾਂ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਪੁਸਤਕ ਦਾ ਲੇਖਕ ਕਿਸੇ ਦੁਨੀਆਵੀ ਅਭਿਮਾਨ ਜਾਂ ਲੋਕ-ਦਿਖਾਵੇ ਤੋਂ ਰਹਿਤ ਤੇ ਨਿਰਮਾਣ ਭਾਵ ਵਿਚ ਰਹਣ ਵਾਲਾ ਵਿਅਕਤੀ ਸੀ। ਇਸੇ ਕਰਕੇ ਉਸ ਨੇ "ਭਨਤਿ ਮੋਰ ਹੈ ਅਤਿ ਹਿ ਭਦੇਸਾ" ਲਿਖ ਕੇ ਆਪਣੀ ਭਣਿਤ (ਕਵਿਤਾ) ਨੂੰ ਇੱਨੀ ਚੰਗੀ ਨਹੀਂ, ਸਗੋਂ "ਅਤਿਹਿ ਭਦੇਸਾ" ਕਹ ਕੇ ਭੱਦੀ ਤੇ ਬੇਤੁਕੀ ਮਨਿਆ ਹੈ। ਪਰ ਇਸ ਕਥਨ ਦੇ ਬਾਵਜੂਦ ਵੀ ਇਸ ਦੀ ਕਵਿਤਾ ਬੜੀ ਸੁਆਦਲੀ ਤੇ ਮਨ-ਮੋਹਣੀ ਹੈ। ਜਿਥੇ ਬ੍ਰਜ ਭਾਸ਼ਾ ਜਾਂ ਹਿੰਦੀ ਦੇ ਕਬਿਤ, ਸਵੈਯੇ, ਆਦਿ ਛੰਦ ਇਸ ਦੀਆਂ ਅਲੰਕਾਰਕ ਖ਼ੂਬੀਆਂ ਦਰਸਾਉਂਦੇ ਹਨ, ਉਥੇ ਪੰਜਾਬੀ ਦਾ ਸਿਰਖੰਡੀ ਛੰਦ ਵੀ ਦਸਮ ਗ੍ਰੰਥ ਦੀ "ਚੰਡੀ ਦੀ ਵਾਰ" ਦਾ ਰਸ ਦੇਂਦਾ ਹੈ।

ਇਸ ਗੁਰ ਬਿਲਾਸ ਵਿਚ ਛੰਦਾਬੰਦੀ ਦੇ ਦ੍ਰਿਸ਼ਟੀਕੋਣ ਤੋਂ ਕਵੀ ਕੁਇਰ ਸਿੰਘ ਨੇ ਕੁਲ ੨੯ ਛੰਦ ਵਰਤੇ ਹਨ, ਜਿਨ੍ਹਾਂ ਦੇ ਨਾਂ, ਅਖਰ ਕ੍ਰਮ ਅਨੁਸਾਰ, ਅਚਕੜਾ, ਅੜਿਲ, ਸਲੋਕ, ਸਵੈਯਾ, ਸਿਰਖੰਡੀ, ਸੋਰਠਾ, ਸ਼ੰਕਰ, ਸੰਗੀਤ ਚਾਚਰੀ, ਕਬਿੱਤ, ਕਲਸ, ਗੀਆ, ਚੌਪਈ, ਚੌਪਈਆ, ਛਪੈ ਛੰਦ, ਝੂਲਣਾ, ਤਾਰਿਕਾ, ਤੋਮਰ, ਤ੍ਰਿਭੰਗੀ, ਦੋਹਰਾ, ਨਗਜ, ਪਾਧੜੀ, ਬਿਜੈ, ਬੇਲੀ ਬਿੰਦ੍ਰਮ, ਭੁਜੰਗ, ਭੁਜੰਗ ਪ੍ਰਯਾਤ, ਮਧੁਭਾਰ ਅਤੇ ਰਸਾਵਲ ਹਨ। ਇਹ ਸਾਰੇ ਹੀ ਛੰਦ ਅੱਜ ਤੋਂ ਢਾਈ ਤਿੰਨ ਸੌ ਸਾਲ ਪਹਲਾਂ ਸਾਡੇ ਪਿੰਗਲ ਗ੍ਰੰਥਾਂ ਵਿਚ ਆਮ ਪਾਏ ਜਾਂਦੇ ਸਨ। ਇਸ ਪੁਸਤਕ ਦੇ ਕੁਲ ਛੰਦਾਂ ਦੀ ਗਿਣਤੀ ੨੯੩੮ ਹੈ।

ਬੋਲੀ ਦੇ ਲਿਹਾਜ਼ ਤੋਂ ਸਾਰਾ ਹੀ ਗੁਰਬਿਲਾਸ ਇਕ ਪ੍ਰਕਾਰ ਦੀ ਮਿਲਗੋਭਾ ਰਚਨਾ ਹੈ। ਕਵੀ ਨੇ ਇਸ ਵਿਚ ਭਾਵੇਂ ਬ੍ਰਜ ਭਾਸ਼ਾ ਨੂੰ ਮੁਖ ਦਰਜਾ ਦਿੱਤਾ ਹੈ, ਪਰ ਬ੍ਰਜ ਭਾਸ਼ਾ ਦੀ ਥਾਵੇਂ ਉਸ ਨੇ ਕਈ ਥਾਂ ਤੇ ਸ਼ੁੱਧ ਪੰਜਾਬੀ ਛੰਦ ਵੀ ਲਿਖੇ ਹਨ, ਜਿਵੇਂ ਕਿ ਇਸ ਦੇ ਕੁਲ ੨੯੩੮ ਛੰਦਾਂ ਵਿਚੋਂ ੩੭ ਛੰਦ ਠੇਠ ਪੰਜਾਬੀ ਵਿਚ ਹਨ। ਇਨ੍ਹਾਂ ਵਿਚੋਂ ੩੫ ਸਿਰਖੰਡੀ ਅਤੇ ਦੋ ਝੂਲਣੇ ਹਨ। ਇਨ੍ਹਾਂ ਦੇ ਕੁਝ ਨਮੂਨੇ, ਪ੍ਰਮਾਣ ਵਜੋਂ ਅੱਗੇ ਦਿੱਤੇ ਜਾਂਦੇ ਹਨ।

ਗੱਜੀ ਤੋਪ ਅਪਾਰੇ, ਮਾਰੂ ਬੱਜਿਆ।
ਧੂਅਰ ਭਯੋ ਗੁਬਾਰੇ, ਕਿਲਕਨ ਕਾਲੀਆਂ।
ਨਜਰ ਨ ਆਵਨ ਪਜਾਰੇ, ਵੈਰੀ ਆਪਣੇ।
ਚਲਦੇ ਸੱਦ ਗੁਬਾਰੇ, ਚਿਲਕਨ ਸੂਰਮੇ।

[ਅਧਿਆਇ ੧੦, ਪੰਨਾ ੧੨੯]

ਆਯੋ ਸਿੰਘ ਜੁਝਾਰੀ; ਖੰਡਾ ਧੂਹ ਕੇ।
ਈਸਰ ਕੋ ਅਵਤਾਰੀ, ਡਿੱਠਾ ਭ੍ਰਾਤ ਕੋ।
ਵਾਹਿਗੁਰੂ ਮੁਖ ਆਖੇ, ਲਾਇ ਸੁ ਧਯਾਨ ਨੂੰ।
ਚਲਯੋ ਯਾਨ ਮੰਝਾਰੀ, ਨਾਲੇ ਦੇਵਤਾ।

[ਅਧਿਆਇ ੧੬, ਪੰਨਾ ੧੮੪]

ਇਸ ਪੁਸਤਕ ਦੇ ਕਰਤਾ ਨੇ ਕਿਤੇ ਕਿਤੇ ਪੰਜਾਬੀ ਵਾਰਤਕ ਵਿਚ ਵਿਆਖਿਆ ਕਰਕੇ ਉਸ ਸਮੇਂ ਦੀ ਪੰਜਾਬੀ ਵਾਰਤਕ ਦਾ ਨਮੂਨਾ ਪੇਸ਼ ਕੀਤਾ ਹੈ। ਇਸ ਨਮੂਨੇ ਦੀ ਇਕ ਵੰਨਗੀ ਹੇਠਾਂ ਦਿੱਤੀ ਜਾਂਦੀ ਹੈ :

"ਛਤ੍ਰੀ ਬਿਪ੍ਰ ਸਭ ਅਕਾਲ ਕੇ ਕੀਤੇ ਹੋਏ ਹੈਨ। ਤਾਂ ਤੇ ਹੰਕ੍ਰਿਤ ਤਜਾਗੋ, ਸਰਬਤ ਜੀਅ ਵਿਚ ਅਕਾਲ ਹੈ। ਅਕਾਲ ਕੇ ਭਾਣੇ ਵਿਚ ਤੁਸਾਡੀ ਸੰਭਾਲ ਨਹੀਂ ਰਹੀ। ਇਸ ਪ੍ਰਕਾਰ ਸਮਾ ਤੇ ਨੇਤ ਵਿਚਾਰ ਕੇ ਸਾਹਬ ਕੇ ਵੇਖਣੇ ਨਾਲ ਪੰਡਿਤ ਕਾ ਮਨ ਦ੍ਰਉ ਗਯਾ। ਤਬ ਫੇਰ ਬਾਬੇ ਬਠੇ ਨੂੰ ਤੇ ਦਤਾ ਨੰਦ ਨੂੰ ਤੇ ਹੋਰਨਾ ਬਾਹਮਨਾਂ ਨੂੰ ਵਿਦਾ ਦਿੱਤੀ। ਇਕ ਸੌ ਅਠ ਹੁਕਮਨਾਵਾ ਬਖਸਿਆ ਦਤਾ ਨੰਦ ਤੇ ਬਾਬੇ ਬਠੇ ਦੀ ਰਾਹੀ। ਤਾਂ ਖ਼ਾਲਸੇ ਨੂੰ ਹੁਕਮ ਲਿਖਿਆ, "ਜੋ ਬਾਬੇ ਦੀ ਸੇਵਾ ਕਰੇਗਾ ਸੋ ਮੇਰੇ ਉਤੋਂ ਕਰਜ ਦਾ ਬੀਸਕ ਲਾਹੇਗਾ"

[ਅਧਿਆਇ ੯, ਪੰਨਾ ੧੧੭]

ਇਸ ਰਚਨਾ ਦੀ ਬੋਲੀ ਦੋ ਸੌ ਸਾਲ ਤੋਂ ਵੱਧ ਪੁਰਾਣੀ ਹੈ ਅਤੇ ਜਿਵੇਂ ਕਿ ਪਹਲਾਂ ਦਸਿਆ ਗਇਆ ਹੈ, ਬ੍ਰਜ ਭਾਸ਼ਾ ਦੀ ਪ੍ਰਧਾਨਤਾ ਕਰਕੇ ਚੋਖੀ ਕਠਿਨ ਹੈ। ਪਰੰਤੂ ਉਸ ਦੀ ਸ਼ੈਲੀ, ਆਮ ਤੌਰ ਤੇ ਵਿਸ਼ੇ ਦੇ ਬਹੁਤ ਅਨੁਕੂਲ ਹੁੰਦੀ ਹੈ। ਖਾਸ ਕਰਕੇ, ਲੜਾਈਆਂ ਦੇ ਵਰਣਨ ਵਿਚ ਕਵੀ ਬਹੁਤ ਹੀ ਸਫਲ ਰਹਿਆ ਹੈ। ਫ਼ੌਜਾਂ ਦੀ ਚੜ੍ਹਤ, ਲੜਾਈ ਵਿਚ ਸੂਰਮਿਆਂ ਦੇ ਇਕ ਦੂਸਰੇ ਪਰ ਵਾਰ ਅਤੇ ਕਟਾ-ਵੱਢ ਅਤੇ ਰਣਭੂਮੀ ਦੇ ਅਜੇਹੇ ਚਿੱਤਰ ਖਿੱਚੇ ਗਏ ਹਨ ਜਿਨ੍ਹਾਂ ਤੋਂ ਲੜਾਈ ਦਾ ਪੂਰਾ ਨਕਸ਼ਾ ਪਾਠਕ ਦੇ ਸਾਮ੍ਹਣੇ ਆ ਜਾਂਦਾ ਹੈ।

## ੪

ਬੜੀ ਹੈਰਾਨੀ ਦੀ ਗੱਲ ਹੈ ਕਿ ਅਜੇਹਾ ਮਹੱਤ੍ਵਪੂਰਣ ਗ੍ਰੰਥ ਇੱਨਾ ਚਿਰ ਵਿਦਵਾਨਾਂ ਦੀਆਂ ਅੱਖਾਂ ਤੋਂ ਓਹਲੇ ਪਿਆ ਰਹਿਆ ਅਤੇ ਕਿਸੇ ਸਾਹਿਤਕਾਰ ਜਾਂ ਇਤਿਹਾਸਕਾਰ ਨੇ ਇਸ ਤੋਂ ਕੋਈ ਲਾਭ ਉਠਾਉਣ ਦਾ ਜਤਨ ਨਹੀਂ ਕੀਤਾ। ਵਿਦਵਾਨਾਂ ਦੀ ਇਸ ਪ੍ਰਤਿ ਬੇਰੁਖੀ, ਜਾਂ ਅਣਗਹਲੀ, ਜਾਂ ਅਗਿਆਨ ਦਾ ਅਸਲ ਕਾਰਣ ਕੀ ਸੀ, ਇਸ ਦਾ ਇਸ ਵੇਲੇ ਸਹੀ ਉੱਤਰ ਲਭਣਾ ਬਹੁਤ ਔਖਾ ਹੈ। ਹੋ ਸਕਦਾ ਹੈ ਕਿ ਇਸ ਦੀਆਂ ਹੱਥ-ਲਿਖਤ ਕਾਪੀਆਂ ਥੋੜੀਆਂ ਹੋਣ ਕਰਕੇ ਇਸ ਦਾ ਬਹੁਤ ਸਾਰੇ ਵਿਦਵਾਨਾਂ ਨੂੰ ਪਤਾ ਹੀ ਨ ਲਗਾ ਹੋਵੇ। ਇਸ ਲਈ ਇਹ ਬੜੇ ਸ਼ੁਕਰ ਦੀ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਰਦਾਰ ਕਿਰਪਾਲ ਸਿੰਘ ਨਾਰੰਗ ਜੀ ਦੀ ਉਦਾਰਤਾ ਤੇ

ਦਿਲਚਸਪੀ ਕਾਰਣ ਇਹ ਗ੍ਰੰਥ ਪਹਲੀ ਵਾਰ ਛਪ ਕੇ ਪਾਠਕਾਂ ਸਾਹਮਣੇ ਆ ਰਹਿਆ ਹੈ। ਇਸ ਦੇ ਛਪਣ ਨਾਲ ਜੋ ਲਾਭ ਸਾਹਿਤ ਤੇ ਇਤਿਹਾਸ ਦੇ ਖੇਤਰਾਂ ਵਿਚ ਖੋਜ ਕਰਨ ਵਾਲਿਆਂ ਨੂੰ ਪੁਜੇਗਾ, ਉਸ ਲਈ ਪੰਜਾਬੀ ਯੂਨੀਵਰਸਿਟੀ ਤੇ ਉਸ ਦੇ ਸੂਝਵਾਨ ਵਾਈਸ ਚਾਂਸਲਰ ਦਾ ਸ਼ੁਕਰੀਆ ਅਦਾ ਕਰਨਾ ਜ਼ਰੂਰੀ ਹੈ। ਡਾਕਟਰ ਭਾਈ ਵੀਰ ਸਿੰਘ ਨੇ ਜਿਨ੍ਹਾਂ ਨੂੰ ਸਾਹਿਤ ਤੇ ਇਤਿਹਾਸ ਦੋਨਾਂ ਨਾਲ ਦਿਲੀ ਪ੍ਰੇਮ ਸੀ, ਸਨ ੧੯੪੦ਵਿਚ ਇਸ ਗੁਰਬਿਲਾਸ ਨੂੰ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" (ਕ੍ਰਿਤ ਭਾਈ ਸੰਤੋਖ ਸਿੰਘ) ਵਾਂਗੂ ਹੀ ਟੀਕਾ-ਟਿਪਣੀਆਂ ਸਹਿਤ ਤਿਆਰ ਕੀਤਾ ਸੀ, ਪਰ ਉਹ ਕਿਸੇ ਕਾਰਣ ਛਪ ਨ ਸਕਿਆ। ਜੇ ਪੰਜਾਬੀ ਯੂਨੀਵਰਸਿਟੀ ਇਸ ਕੰਮ ਨੂੰ ਹੱਥ ਨ ਪਾਉਂਦੀ, ਤਾਂ ਪਤਾ ਨਹੀਂ ਹੋਰ ਕਿੰਨਾ ਚਿਰ ਅਜੇ ਇਸ ਪੁਸਤਕ ਦੀ ਹੱਥ-ਲਿਖਤ ਨੇ ਅਣਛਪੀ ਅਵਸਥਾ ਵਿਚ ਰਹਣਾ ਸੀ।

ਇਸ ਪੁਸਤਕ ਦੇ ਸੰਪਾਦਨ ਵਿਚ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਨੇ, ਜੋ ਪਹਲਾਂ ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਿਚ ਮੁਲਾਜ਼ਮ ਸਨ ਅਤੇ ਹੁਣ ਸ਼ਿਰੋਮਣੀ ਗੁਰਦ੍ਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਦੇ ਪ੍ਰਬੰਧ ਵਿਚ ਰੀਸਰਚ ਸਕਾਲਰ ਦੇ ਤੌਰ ਤੇ ਕੰਮ ਕਰ ਰਹੇ ਹਨ। ਬੜੀ ਲਗਨ ਤੇ ਮਿਹਨਤ ਨਾਲ ਕੰਮ ਕੀਤਾ। ਉਨ੍ਹਾਂ ਨੇ ਇਸ ਹੱਥ-ਲਿਖਤ ਦੇ ਚਾਰ ਵਖ ਵਖ ਥਾਵਾਂ ਤੇ ਪਏ ਨੁਸ਼ਖਿਆਂ ਦਾ ਟਾਕਰਾ ਕਰ ਕੇ ਪਾਠਾਂਤਰ ਲਭੇ ਅਤੇ ਉਨ੍ਹਾਂ ਨੂੰ ਫੁਟ-ਨੋਟਾਂ ਦੇ ਰੂਪ ਵਿਚ ਲੋੜੀਂਦੀਆਂ ਥਾਵਾਂ ਤੇ ਦਿੱਤਾ ਹੈ। ਇਸ ਤੋਂ ਇਲਾਵਾ, ਉਨ੍ਹਾਂ ਨੇ ਕਠਿਨ ਸ਼ਬਦਾਂ ਦੇ ਅਰਥ ਤੇ ਟੂਕਾਂ-ਟਿਪਣੀਆ ਦੇ ਕੇ ਪਾਠਕ ਦਾ ਕੰਮ ਆਸਾਨ ਬਣਾਉਣ ਦਾ ਸ਼ਲਾਘਾਯੋਗ ਜਤਨ ਕੀਤਾ ਹੈ। ਇਸੇ ਉੱਦੇਸ਼ ਨਾਲ, ਪੁਸਤਕ ਦੇ ਅੰਤ ਵਿਚ ਨਾਵਾਂ-ਥਾਵਾਂ ਦੀ ਇਕ ਸੂਚੀ ਦੇ ਦਿੱਤੀ ਗਈ ਹੈ ਜਿਸ ਵਿਚ ਇਸ ਪੁਸਤਕ ਦੇ ਅੰਦਰ ਆਉਣ ਵਾਲੇ ਪ੍ਰਸਿੱਧ ਨਾਂ ਤੇ ਥਾਂ ਸ਼ਾਮਿਲ ਹਨ। ਇਸ ਔਖੇ ਕੰਮ ਨੂੰ ਸਫਲਤਾਪੂਰਵਕ ਸਿਰੇ ਚੜ੍ਹਾਉਣ ਲਈ ਮੈਂ ਅਸ਼ੋਕ ਜੀ ਦਾ ਦਿਲੋਂ ਧੰਨਵਾਦੀ ਹਾਂ।

ਪੁਸਤਕ ਦੀ ਛਪਵਾਈ ਯੂਨੀਵਰਸਿਟੀ ਦੇ ਅਨੁਵਾਦ ਵਿਭਾਗ ਨੇ ਕਰਵਾਈ ਹੈ ਤੇ ਇਸ ਦੇ ਪਰੂਫ ਪੜ੍ਹਨ ਅਤੇ ਸੰਸ਼ੋਧਨ ਦਾ ਕੰਮ ਹਰਮਿੰਦਰ ਸਿੰਘ ਕੋਹਲੀ ਨੇ, ਜੋ ਉਦੋਂ ਅਨੁਵਾਦ ਵਿਭਾਗ ਵਿਚ ਸਹਾਇਕ ਐਡੀਟਰ ਸਨ, ਕੀਤਾ ਹੈ। ਮੈਂ ਡਾਕਟਰ ਪਿਆਰ ਸਿੰਘ, ਅਧਿਅਕਸ਼ ਅਨੁਵਾਦ ਵਿਭਾਗ, ਅਤੇ ਸ. ਹਰਮਿੰਦਰ ਸਿੰਘ ਕੋਹਲੀ, ਦੋਹਾਂ ਦਾ ਧੰਨਵਾਦੀ ਹਾਂ। ਜਿਸ ਮਿਹਨਤ ਤੇ ਦਿਲਚਸਪੀ ਨਾਲ ਵਿਭਾਗ ਨੇ ਇਸ ਪੁਸਤਕ ਨੂੰ ਛਪਾਵਾਇਆ ਹੈ, ਉਹ ਸੱਚਮੁਚ ਹੀ ਤਾਰੀਫ ਦੇ ਕਾਬਿਲ ਹੈ। ਅਸੀਂ ਖ਼ਾਲਸਾ ਕਾਲਿਜ ਸਿੱਖ ਇਤਿਹਾਸ ਵਿਭਾਗ, ਅੰਮ੍ਰਿਤਸਰ, ਸਿਖ ਰੈਫਰੈਂਸ ਲਾਇਬ੍ਰੇਰੀ, ਹਰਿਮੰਦਰ ਸਾਹਿਬ, ਅੰਮ੍ਰਿਤਸਰ ਅਤੇ ਮੋਤੀ ਬਾਗ਼ ਪੈਲਸ ਲਾਇਬ੍ਰੇਰੀ, ਪਟਿਆਲਾ, ਦੇ ਮੁਖ ਅਧਿਕਾਰੀਆਂ ਦੇ ਵੀ ਰਿਣੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੇ ਪਾਠ ਦੇ ਸੰਸ਼ੋਧਨ, ਸੰਵਾਰਨ ਤੇ ਸੰਪਾਦਨ ਵਿਚ ਖੁਲ੍ਹੇ ਦਿਲ ਨਾਲ ਸਹਾਇਤਾ ਕੀਤੀ ਹੈ।

ਸੰਭਵ ਹੈ ਕਿ ਸਾਡੇ ਯਤਨਾਂ ਦੇ ਬਾਵਜੂਦ ਇਸ ਗ੍ਰੰਥ ਵਿਚ ਕੁਝ ਉਕਾਈਆਂ ਰਹਿ ਗਈਆਂ ਹੋਣ। ਉਨ੍ਹਾਂ ਉਕਾਈਆਂ ਲਈ ਅਸੀਂ ਆਪਣੇ ਵਿਦਵਾਨ ਪਾਠਕਾਂ ਤੋਂ ਖਿਮਾ ਮੰਗਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਇਨ੍ਹਾਂ ਨੂੰ ਨਜ਼ਰ-ਅੰਦਾਜ਼ ਕਰ ਕੇ ਇਸ ਪੁਸਤਕ ਨੂੰ ੧੮ਵੀਂ ਸਦੀ ਦੀ ਇਕ ਯੁਗ-ਪ੍ਰਤੀਕ ਰਚਨਾ ਜਾਣਦੇ ਹੋਏ ਗੰਭੀਰਤਾ ਸਹਿਤ ਪੜ੍ਹਨ ਤੇ ਵਿਚਾਰਨ ਦੀ ਖੇਚਲ ਕਰਨਗੇ।

੧੫ ਦਸੰਬਰ, ੧੯੬੮ **ਫ਼ੌਜਾ ਸਿੰਘ**

# ਵਿਸ਼ੈ-ਸੂਚੀ

ੴ ਸ੍ਰੀ ਵਾਹਗੁਰੂ ਜੀ ਕੀ ਫਤਹ ।[1]

**ਅਥ ਸ੍ਰੀ ਗੁਰ ਬਿਲਾਸ ਲਿਖਯਤੇ ।[2]**

ਪਹਲਾ ਅਧਿਆਇ

## ਮੁਢਲੀ ਕਥਾ

---

**ਚੌਪਈ।** ਬਿਨਵੋ ਆਦਿ ਪੁਰਖੁ ਕਰਤਾਰਾ। ਜਿਨ ਯਹਿ ਕੀਨੋ ਸਕਲ ਪਸਾਰਾ।
ਅੱਚੁਤ ਏਕ ਅਨਿਕ ਘਟ ਬਾਸੀ। ਅਲਖ ਪੁਰਖੁ ਕੋ ਲਖੈ ਸੁ ਤਾਸੀ ॥ [੧॥]
ਗਗਨ ਭੂਮਿ ਜਲ ਤੱਤ ਪ੍ਰਕਾਸੈ। ਸਗਲ ਸ੍ਰਿਸਟਿ ਮਹਿ ਕੀਨ ਨਿਵਾਸੈ।
ਲੋਗਨ ਕੋ ਇਹ ਬਿਧਿ ਭਰਮੈ ਕੈ। ਨਿਰਖਤ ਆਪਿ ਨਿਆਰੋ ਹ੍ਵੈ ਕੈ ॥ [੨॥]
ਦਾਨਵ ਦੇਵ ਫਨਿੰਦ ਬਨਾਈ। ਕਿੰਨਰ ਜੱਛ ਰਚੇ ਅਧਿਕਾਈ।
ਬਡੇ ਬਡੇ ਮੋਨੀ ਬ੍ਰਤ ਧਾਰੀ। ਕਈ ਕਲਪ[3] ਜਿਨ ਜਪਤ ਗੁਜਾਰੀ[4] ॥ [੩॥]
ਲੋਮਸ[5] ਤੇ ਤਪ ਬਲ ਅਧਿਕਾਈ। ਸਹਸ ਬਦਨ ਸਹਸਾਨਨ[6] ਗਾਈ।
ਚਤੁਰਾਨਨ[7] ਮੁਖ ਚਾਰ ਸੁ ਕਰੇ। ਪੂਤ ਪਾਂਚ ਖਟ ਤਿਹ ਸਿਸ ਧਰੇ[8] ॥ [੪॥]
ਤਦਪਿ[9] ਅੰਤ ਕਛੂ ਨਹੀ ਪਾਯੋ। ਸਭ ਮਿਲ ਨੇਤੈ ਨੇਤ ਬਤਾਯੋ।
ਕੋਟਿ ਜਤਨ ਕਰਮੈ ਨਹੀ ਆਵੈ। ਚਾਰੋ ਬੇਦ ਸਾਧ ਮੁਨਿ ਗਾਵੈ ॥ [੫॥]
ਗੁਰਮੁਖਿ ਹ੍ਵੈ ਧਜਾਏ ਜੇ ਕੋਈ। ਸ੍ਰੀ ਹਰਿ ਜੂ ਕੋ ਪਾਵੈ ਸੋਈ।
ਧੰਨ ਧੰਨ ਸਤਿਗੁਰੁ ਕਰਤਾਰਾ। ਕੀਨ ਜਵਨ ਯਹਿ ਪੰਥ ਸੁਧਾਰਾ ॥ [੬॥]
ਸ੍ਰੀ ਅਸਿਧੁਜ[10] ਕਹੁ ਪ੍ਰਗਟ ਦਿਖਾਯੋ। ਗੁਰਮੁਖਿ ਗਾਡੀ ਰਾਹਿ ਚਲਾਯੋ।
ਅਸ ਸਤਿਗੁਰੁ ਕੀ ਭੇਟ ਸੁ ਭਾਈ। ਕਵਨ ਬਸਤੁ ਧਰੀਐ ਕਹੁ ਜਾਈ ॥ [੭॥]

---

1. 'ਫਤੇ ਹੈ' (ਖ਼ਾ. ਕਾ. ਅ. ੬੦੫)। 2. ਕਵੀ ਸੁੱਖਾ ਸਿੰਘ ਨੇ ਗੁਰ ਬਿਲਾਸ ਪਾਤਸ਼ਾਹੀ ੧੦ ਦੇ ਮੁਢ ਵਿਚ, ਜੋ ਇਸ ਗੁਰ ਬਿਲਾਸ ਤੋਂ ਪਿੱਛੋਂ ਸੰਮਤ ੧੮੫੪ ਬਿ. ਦੀ ਰਚਨਾ ਹੈ, ਮੰਗਲਾਚਰਣ ਦੀਆਂ ਇਹ ਤੁਕਾਂ ਛੰਦ-ਅੰਕ ੧ ਤੋਂ ੯ ਤਕ ਲਗਪਗ ਇਸੇ ਤਰ੍ਹਾਂ ਥੋੜੇ ਥੋੜੇ ਸ਼ਬਦਾਂ ਦੇ ਫ਼ਰਕ ਨਾਲ ਦਿੱਤੀਆਂ ਹਨ, ਪਰ ਹਵਾਲਾ ਕਿਤੇ ਨਹੀਂ ਦਿੱਤਾ ਕਿ ਉਸ ਨੇ ਇਹ ਤੁਕਾਂ ਕਿੱਥੋਂ ਲਈਆਂ ਹਨ। 3. ਬ੍ਰਹਮਾ ਜੀ ਦਾ ਇਕ ਦਿਨ, ਜੋ ੪੩੨੦੦੦੦੦੦੦ ਵਰ੍ਹੇ ਦਾ ਮੰਨਿਆ ਜਾਂਦਾ ਹੈ। ਬ੍ਰਹਮਾ ਦੇ ਇਕ ਮਹੀਨੇ ਵਿਚ ੩੦ ਕਲਪ ਹੁੰਦੇ ਹਨ ਤੇ ੧੦੦੦ ਕਲਪ ਉਸ ਦੀ ਆਯੂ ਦਾ ਅਨੁਮਾਨ ਹੈ। 4. ਪਾਠਾਂਤਰ-ਗੁਦਾਰੀ (ਖ਼ਾ. ਕਾ. ਅ. ੬੦੫)। 5. ਲੋਮਸ਼, ਇਕ ਪ੍ਰਸਿੱਧ ਰਿਸ਼ੀ। 6. ਇਕ ਹਜ਼ਾਰ (ਸਹੰਸ੍ਰ) ਮੂੰਹ (ਆਨਨ) ਵਾਲਾ, ਸ਼ੇਸ਼ ਨਾਗ। 7. ਚਾਰ ਮੂੰਹਾਂ (ਆਨਨ) ਵਾਲਾ, ਬ੍ਰਹਮ। 8. ਪੁਤ ਪਾਂਚ (ਪੰਜ ਮੂੰਹਾਂ ਵਾਲਾ)=ਸ਼ਿਵ ਤੇ ਖਟ (ਆਨਨ) ਛੇ ਮੂੰਹਾਂ ਵਾਲਾ ਸ੍ਵਾਮਿਕਾਰਤਿਕੇਯ (ਸ਼ਿਵ ਪੁਤ੍ਰ ਅਥਵਾ ਸ਼ਿਸ਼ੁ=ਬੱਚਾ)। 9. ਤਾਂ ਵੀ। 10. ਅਕਾਲ ਪੁਰਖ।

ਤਨ ਮਨ ਧਨ ਨਿਧਿ ਇਨ ਸਬ ਵਾਰੀ। ਮਨ ਮਨਸਾ ਦੈ ਪਗ ਪਰ ਵਾਰੀ।
ਨਿਜ ਉਰ ਮੈ ਅੰਬੁਜ[1] ਧਰ ਪਾਦਾ[2] । ਆਦਿ ਅਨੀਲ ਅਭੇਦ ਅਨਾਦਾ ॥ [੮॥]
ਕਹਨ ਕਥਨ ਲਿਖਨੈ ਨਹੀ ਆਵੈ। ਅਗਮ ਅਗੋਚਰ ਪਰੈ ਸਮਾਵੈ।
ਸੰਤਨ ਕੇ ਉਰ ਮੈ ਤਿਹ ਥਾਨਾ। ਨਿਸ ਦਿਨ ਕਰ ਹੀ ਤਾ ਅਸਥਾਨਾ ॥ [੯॥]
ਕਲਪ ਤਰੋਵਰ[3] ਸ੍ਰੀ ਗੁਰੁ ਚਰਨਾ। ਤਿਨ ਕਾ ਆਹਿ ਮੋਰ[4] ਉਰ ਪਰਨਾ।
ਜੋ ਮਨਸਾ ਧਰਹੋ ਉਰ ਮਾਹੀ। ਕਰ ਹੈ ਪੂਰਨ ਜਹਾਂ ਤਹਾਂ ਹੀ ॥ [੧੦॥]
ਸਗਲ ਸਿਧਿ ਗੁਰੁ ਮੈ ਸੁਨ ਭਾਈ। ਜਾਨਤ ਜਾ ਕਹੁ ਆਪ ਦਿਖਾਈ।
ਪਾਰਸ ਇਵ ਜਬ ਉਰ ਛੁਇ ਜਾਏ। ਕੰਚਨ ਕਰਤ ਮਨੂਰਹਿ ਭਾਏ ॥ [੧੧॥]
ਗੁਰਮੁਖਿ ਸੰਧਿ[5] ਮਿਲੈ ਜੋ ਪਜਾਰੇ। ਤਬ ਜਾਨੈ ਯਹ ਭੇਦ ਸੁ ਸਾਰੇ।
ਨਿਰਖੈ ਗੁਰ ਕੇ ਅਮਿਤ[6] ਖਜਾਨੈ। ਸਭ ਨਿਧਿ ਪੂਰਨ ਅਮਿਤ ਅਨਾਮੈ[7] ॥ [੧੨॥]
ਸੱਚਖੰਡ ਸੰਗਤ ਮੈ ਜਾਵੈ। ਤੌ ਲਖ ਨੇਤੈ ਨੇਤ ਬਤਾਵੈ।
ਨਾਮ ਦਾਨ ਸੰਗ ਕਰੈ ਜੁ ਪ੍ਰੀਤਾ। ਪਾਵੈ ਪ੍ਰਬਲ ਅਧਿਕ ਸੁਖ ਨੀਤਾ ॥ [੧੩॥]
ਆਦਿ ਸਕਤਿ ਮਾਤਾ ਸੁਖਦਾਨੀ। ਜਾ ਤੈ ਪੰਥ ਭਯੋ ਬਲ ਧਾਨੀ[8] ।
ਤਾਹਿ ਨਮੋ ਨਮ ਬਾਰੰਬਾਰੀ। ਕਰੈ ਸਹਾਇ ਧਰੈ ਬੁਧਿ ਭਾਰੀ ॥੧੪॥

**ਸੋਰਠਾ।** ਸ੍ਰੀ ਗੁਰ ਬਾਕ ਅਖੰਡ, ਕਜੋਹੂੰ ਡੋਲਤ ਨਾ ਭਯੋ।
ਜਾਂ ਤੈ ਬਪੁ[9] ਸਹਿ ਡੰਡ, ਤਨ ਖੰਡਨ ਬੰਦ ਬੰਦ ਕੀਓ ॥੧੫॥

**ਸਵੈਯਾ।** ਗ੍ਰੰਥ ਜੀ ਬਾਕ ਕੀਏ ਭਿੰਨ ਭਿੰਨ[10] ਸੁ, ਤਾ ਕਰ ਦੂਖ ਲਗਜੋ ਤਨ ਮਾਂਹੀ।
ਅਡੋਲ ਸਿਖੀ ਹਿਤ ਦੂਖ ਸਹੈ, ਤਾ ਯੁਤ ਸਿੰਘ ਮਨੀ ਸੁਖ ਪਾਂਹੀ।
ਤਾ ਕਰ ਸਿੰਘ ਦੁਈ ਦੁਤਿ ਧਾਰਤ, ਸੋਯ ਗਹੈ ਜਬ ਤੁਰਕਨ ਚਾਂਹੀ।
ਦੀਨ ਮੈ ਲਜਾਵਨ ਤਾਹਿ ਲਗੇ, ਅਤਿ ਲੋਭ ਸੋ ਰਾਜ ਦਿਖਾਵਤ ਤਾਂਹੀ ॥੧੬॥
ਜੋ ਤਿਨ ਚਾਹ ਸੁਰਾਜ ਲਖੀ, ਅਤਿ ਹੀ ਮਨ ਮੈ ਚਿਤ ਸਿੰਘ ਡਰਾਨੇ।
ਵਿਦਜਾਰਥੀ ਜਾਨ ਤਿਨੈ ਨਿਜ ਕੋ, ਤਿਨ ਕੋ ਤਬ ਗੈਨ[11] ਮੈ ਯਾਨ[12] ਲਖਾਨੇ।
ਤੌ ਤਿਹ ਪੇਖ ਸੁ ਆਨ ਭਨੇ, ਕਸ[13] ਥਾਨ ਅਏ ਤਬ ਐਸ ਅਲਾਨੇ।
ਸਿੰਘ ਮਨੀ ਤਬ ਭਾਖਤ ਭੇ, ਜਿਨ ਧਰਮ ਰਖਜੋ ਤਿਨ ਕੋ ਪ੍ਰਗਟਾਨੇ ॥੧੭॥
ਮੋ ਪਕਰੋ ਤਨ ਬੰਦ ਜੁਦਾ ਕਰ, ਨਾਹਿ ਸੁ ਪ੍ਰੇਅ[14] ਪੁਨਿ ਧਰਮ ਪਿਆਰੀ।

---

1. ਅੰਬੁ (ਪਾਣੀ) ਤੋਂ ਪੈਦਾ ਹੋਇਆ ਕਮਲ। 2. ਪੈਰ ਜੋ ਕਮਲ ਵਰਗੇ ਕੋਮਲ ਹਨ। 3. ਸੁਰਗ-ਲੋਕ ਦਾ ਇਕ ਬ੍ਰਿਛ (ਕਲਪਤਰੂ) ਜਿਸ ਤੋਂ ਮਨ ਇੱਛਿਤ ਫਲ ਪ੍ਰਾਪਤ ਹੁੰਦੇ ਮੰਨੇ ਜਾਂਦੇ ਹਨ। 4. ਮੇਰੇ। 5. ਮਿਲਾਪ, ਸੰਗਤ : 'ਸੰਤ' ਪਾਠਾਂਤਰ ਵੀ ਹੈ (ਸਿ. ਰੈ. ਲਾ. ਅ. ੧੧੯੮)। 6. ਮਿਣਤੀ ਤੋਂ ਰਹਿਤ, ਬੇਅੰਤ। 7. ਅਨਾਮਯ, ਰੋਗ ਰਹਿਤ (ਅਰੋਗ)। 8. ਬਲ ਵਾਲਾ, ਜ਼ੋਰਾਵਰ। 9. ਸਰੀਰ, ਜਿਸਮ। 10. ਗੁਰਦੁਆਰਾ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਰਹ ਕੇ ਭਾਈ ਮਨੀ ਸਿੰਘ ਨੇ ਸੰਮਤ ੧੭੭੮ ਬਿ: ਦੇ ਨੇੜੇ ਤੇੜੇ ਇਕ ਬੀੜ *ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਦੀ ਆਪਣੇ ਹੱਥੀਂ ਤਿਆਰ ਕੀਤੀ, ਜਿਸ ਵਿਚ ਹਰੇਕ ਗੁਰੂ ਦੀ ਬਾਣੀ ਰਾਗਾਂ ਵਿਚੋਂ ਚੁਣ ਕੇ ਕ੍ਰਮ ਅਨੁਸਾਰ ਇਕ ਥਾਵੇਂ ਕੀਤੀ ਅਤੇ ਇਸੇ ਤਰ੍ਹਾਂ ਭਗਤਾਂ ਦੀ ਬਾਣੀ ਨੂੰ ਵੀ ਕ੍ਰਮਵਾਰ ਕਰ ਕੇ ਲਿਖਿਆ। ਇਹ ਬੀੜ ਦੇਖ ਕੇ ਗੁਰੂ-ਪੰਥ ਨੇ ਭਾਈ ਹੋਰਾਂ ਦੇ ਅੰਗ ਅੰਗ ਕੱਟੇ ਜਾਣ ਦਾ ਸਰਾਪ ਦਿੱਤਾ। ਏਥੇ ਕਵੀ ਵੱਲੋਂ ਇਸੇ ਇਤਿਹਾਸਿਕ ਘਟਨਾ ਵਲ ਇਸ਼ਾਰਾ ਹੈ। 11. ਗਗਨ, ਆਸਮਾਨ। 12. ਵਿਮਾਨ। 13. ਕਿਸ। 14. ਪ੍ਰਿਯ।

ਤਾਵਤ ਸੁਧ ਭਯੋ ਮਨ ਤਾ ਕਰ, ਹੋਤ ਅਡੋਲ ਸਮਾ ਬਪੁ ਕਾਰੀ।
ਬੂਝਤ ਭੇ ਕਸ ਯਾਨ ਪਠੇ, ਤਬ ਭਾਖਤ ਭੇ ਕਥ ਸੁੰਦਰ ਸਾਰੀ।
ਨਿਜ ਧਰਮ ਧਰੈ ਸੁਰ[1] ਬੰਦਤ ਸੱਕ੍ਰ[2] , ਤਿਨੇ ਹਿਤ ਪੂਜਤ ਯਾਨ ਪ੍ਰਕਾਰੀ ॥੧੮॥

**ਗੀਆ ਛੰਦ।** ਜਬ ਨਵਮ ਗੁਰ ਬੰਦ ਮੈ ਅਏ, ਤਬ ਦੇਤ ਸਾਸਨ[3] ਤੁਰਕ ਜੀ।
ਜਿਮ ਦੇਤ ਸਾਸਨ ਬਲ ਘਟੈ, ਤਿਨ ਹੋਤ ਮਨ ਅਤਿ ਧਰਕ ਜੀ।
ਸ੍ਰੀ ਗੁਰ ਹਜੂਰ ਸੋ ਦੇਵ ਆਵਤ, ਕਰਤ ਬਿਨਤੀ ਰੁਚ ਧਰੈ।
"ਤੁਮ ਬੈਨ ਤੇ ਯਾ ਨਾਸ ਭਵ[4] ਕਸ[5] ਦੂਖ ਧਾਰਤ ਤਪ ਕਰੈ।"
ਤਬ ਗੁਰ ਕਹੈ, "ਨਿਜ ਧਰਮ ਹਿਤ, ਤੁਮ ਦ੍ਰਿੜ ਕਰੋ ਵਿਸਵਾਸ ਕੋ।
ਯਾ ਹੇਤ ਮੋ ਸਿਖ ਤਪ ਕਰੈ, ਨਹਿ ਚਹਿਤ ਰਾਜ ਬਿਲਾਸ ਕੋ" ॥੧੯॥

**ਦੋਹਰਾ।** ਸੁਨਤ ਬੈਨ ਉਤਿ ਭਨਤ ਭੇ[6], ਸਿੰਘ ਬਖਸ ਗੁਰ ਏਕ।
ਸੰਤ ਸਿੰਘ ਦੁਤਿ ਜਾਨੀਐ, ਨੌ ਤਨ[7] ਜਾਹਿ ਬਿਬੇਕ[8] ॥੨੦॥

**ਚੌਪਈ।** ਹੇ ਗੁਰ ! ਮੈ ਗੁਰ ਸਮ ਸੁਖਕਾਰੀ। ਕਹੋ ਗਾਥ ਗੁਰ ਕੀ ਅਤਿ ਪਜਾਰੀ।
ਕਿਮ ਸੋ ਬੰਦੀ ਮੈ ਗੁਰੁ ਆਏ। ਕਾ ਵਿਧ ਕਰਮ ਕਰੇ ਸੁਖ ਪਾਏ ॥ [੨੧॥]
ਸੁਨਤ ਜਾਹਿ ਅਘ ਬ੍ਰਿੰਦ ਨਸਾਹੀ। ਕਰੋ ਮਯਾ ਦਤ ਦਾਨਹ ਮਾਹੀ।
ਸੁਨਤ ਬੈਨ ਤਬ ਮੁਦਿਤ ਬਖਾਨੈ। ਧੰਨ ਧੰਨ ਜਿਹ ਗੁਰ ਹਿਤ ਠਾਨੈ ॥ [੨੨॥]
ਤਨ ਨਾਸੀ ਹੈ ਬਿਧ[9] ਸੁਰ[10] ਤਾਂਈ। ਕੇਵਲ ਧਰਮ ਰਹੈ ਜਗ ਮਾਂਹੀ।
ਧਰਮ ਹੇਤ ਗੁਰ ਨਾਨਕ ਰੂਪਾ। ਭਯੋ ਨਿਰਾਮੈ ਬ੍ਰਹਮ ਅਨੂਪਾ ॥ [੨੩॥]
ਤਾਂਤੇ ਸ੍ਰੀ ਗੁਰੁ ਅੰਗਦ ਜਾਨਾ। ਤ੍ਰਿਤੀ ਚੌਥ ਜੋ ਗੁਰੁ ਸੁਖ ਠਾਨਾ।
ਬੇਦ ਰੂਪ ਸਮ ਵਿਸਨੁ ਅਨੂਪਾ। ਧਰਜੋ ਗ੍ਰੰਥ ਬਪੁ ਪੋਤ[11] ਸਰੂਪਾ ॥ [੨੪॥]
ਗੁਰ ਅਰਜਨ ਜਗ ਧਰਮ ਧਰਾਯੋ। ਪੁਨਿ ਹਰਿ ਗੋਬਿੰਦ ਤੁਰਕਨ ਕੋ ਘਾਯੋ।
ਗੁਰ ਹਰਿ ਰਾਇ ਕਰੈ ਕਲਜਾਨਾ। ਧਰਾ ਧਰਮ ਜਗ ਨਾਮ ਵਿਤਾਨਾ ॥ [੨੫॥]
ਗੁਰ ਹਰਿ ਕ੍ਰਿਸਨ ਕੀਏ ਪੁਨਿ ਕਾਮਾ। ਪਰ ਹਿਤ ਭਏ ਗੁਰੂ ਏ ਜਾਨਾ।
ਜੈਸ ਮੇਘ ਪਰ ਹਿਤੀ ਸੁਧਾਰੈ। ਤੈਸੇ ਬ੍ਰਹਮ ਗੁਰੂ ਬਪੁ ਕਾਰੋ ॥ [੨੬॥]
ਸ੍ਰੀ ਗੁਰ ਦੇਵ ਭਏ ਬਡਿਭਾਗੀ। ਤੇਗ ਬਹਾਦਰ ਪਰ ਹਿਤ ਪਾਗੀ[12]।
ਤਾ ਕੀ ਗਾਥ ਅਲੋਕਿਕ ਜਾਨੀ। ਆਏ ਜਬ ਧਰ ਮੈ ਸੁਖਦਾਨੀ ॥ [੨੭॥]
ਦੋ ਤਰਕਸ[13] ਭਰ ਆਨੇ ਭਾਰੀ। ਕਰਾਮਾਤ ਕੋ ਜੋ ਬਲਕਾਰੀ।
ਰਿਧਿ ਸਿਧਿ ਚੇਟਕ ਔਰ ਸਬਾਏ। ਏਕ ਤੀਰ ਨਹਿ ਸਿਧਿ ਗਵਾਏ ॥ [੨੮॥]
ਧਾਰ ਸੁ ਧਰਮ ਸਹੇ ਤਨ ਖੇਦਾ। ਸੀਸ ਦੀਓ ਪਰ ਦੀਨ ਨ ਭੇਦਾ[14] ।
ਤਾ ਕੀ ਕਥਾ ਅਨੰਤ ਪ੍ਰਕਾਰੀ। ਥਕਤ ਸਾਰਦਾ[15] ਮੋਮਤਿ ਬਾਰੀ[16] ॥ [੨੯॥]

---

1. ਦੇਵਤੇ। 2. ਸ਼ਕ੍ਰ (ਇੰਦ੍ਰ) ਸੁਰਗ-ਲੋਕ ਦਾ ਰਾਜਾ। 3. ਕਸ਼ਟ, ਦੁੱਖ। 4. ਸੰਸਾਰ, ਦੁਨੀਆ। 5. ਕਿਸ ਵਾਸਤੇ, ਕਿਉਂ। 6. ਕਹਣ ਲਗੇ। 7. ਨਵਤਨ, ਨੂਤਨ, ਨਵਾਂ ਨੁੱਕਾ। 8. ਵਿਚਾਰ। 9. ਬ੍ਰਹਮਾ। 10. ਦੇਵਤਾ। 11. ਜਹਾਜ਼। 12. ਪਰਉਪਕਾਰ ਵਿਚ ਪੁਗੇ (ਰੱਤੇ) ਹੋਏ। 13. ਤੀਰਾਂ ਦੇ ਭੱਥੇ। 14. *"ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ ਪਰੁ ਸਿਰਰੁ ਨ ਦੀਆ।"* (ਬਚਿਤ੍ਰ ਨਾਟਕ ਪਾਤਸ਼ਾਹੀ ੧੦)। 15. ਸ਼ਾਰਦਾ, ਸਰਸ੍ਵਤੀ ਦੇਵੀ। 16. ਮੇਰੀ ਮਤਿ (ਬੁੱਧ) ਬਾਰੀ (ਬਾਲਕਾਂ ਵਰਗੀ) ਹੈ।

ਭਨਤ[1] ਮੋਰ[2] ਹੈ ਅਤੈ ਭਦੇਸਾ[3]। ਚਾਹਤ ਯਾ ਸੰਤ ਸੁਖ ਲੇਸਾ ॥੨੧॥ [੩੦॥]

**ਦੋਹਰਾ।** ਮਨਿ ਗਿਰਿ[4] ਤੇ ਕਨ[5] ਬਰਨ ਹੋ, ਬੂੰਦ ਸਿੰਧੁ ਤੇ ਜਾਨ।
ਧਰ ਆਸ੍ਰਿਤ ਸਤਿ ਸੰਗ ਕੋ, ਅਸਨ[6] ਪੋਤ[7] ਪਰਮਾਨ ॥੨੨॥ [੩੧॥]
ਸਤ ਸੰਗਤ ਪਦ[8] ਜਲਜ[9] ਰਜ[10], ਤਾ ਚਖਿ[11] ਅੰਜਨ ਡਾਰ।
ਬਿਚਰਤ ਬਾਲ ਚਹੈ ਜਹਾਂ, ਸ੍ਰੀ ਹਰਿ ਮੰਦਰ ਸਾਰ ॥੨੩॥ [੩੨॥]

**ਸਵੈਯਾ।** ਮੰਦਰ ਮੈ ਗੁਰ ਗਾਥ ਮਹਾਂ ਰਸ ਛੰਦ ਸੁ ਭਾਂਜਨ[12] ਹੈ ਅਧਿਕਾਈ।
ਬਰਨ ਅਨੂਪ ਸੁ ਵਸਤੁ ਪ੍ਰਕਾਸਤ, ਭੂਖਨ ਹੈ ਅਗਨੀ ਮਨ ਲਾਈ।
ਹੈ ਸੁਭ ਸੰਤ ਸਭਾ ਜਹਿ ਗਾਥ, ਅਨੰਤ ਅਪਾਰ ਨਹੀਂ ਕਛੁ ਕਾਈ।
ਮਨ ਬਸਨ ਘਨੇ ਜਹਿ ਗਾਥ ਪ੍ਰਸੰਗਮ, ਹੈ ਪੁਨਿ ਮੀਨ ਜਲੰ ਜਨ ਗਾਈ ॥੨੪॥ [੩੩॥]
ਸਿੰਧੁ ਸੁ ਗ੍ਰੰਥ ਲਸੇ ਅਤਿ ਹੀ ਲਖ, ਆਦਿ ਰੁ ਅੰਤ ਸੁ ਕੂਲ[13] ਸੁਹਾਈ।
ਬਰਨਾਵਲਿ[14] ਛੀਰ[15] ਲਸੇ ਅਤਿ ਹੀ ਪੁਨਿ, ਛੀਰਜ ਜੰਤ[16] ਸੁ ਛੰਦ ਲਸਾਹੀ[17]।
ਬਾਰਜ[18] ਇੰਦੁ[19] ਗੁਬਿੰਦ[20] ਮਹਾਂ ਗੁਰ, ਮੂਰਤ ਜੋ ਬਰਨੇ ਜਲ ਸਾਂਈ।
ਸੰਤ ਮਰਾਲ[21] ਕਰੈਂ ਪਠ[22] ਮੱਜਨ ਯਾ ਬਿਧਿ ਸੋ ਨਿਧਿ ਖੀਰ[23] ਮਥਾਈ ॥੨੫॥ [੩੪॥]

**ਚੋਪਈ।** ਸੰਤ ਬੰਦ ਪ੍ਰਥਮੈ ਮਨ ਧਾਰੀ। ਕਹੈ ਗਾਥ ਚਿਤ ਸਿੰਘ ਪ੍ਰਕਾਰੀ।
ਸੁਨੋ ਕਾਨ ਦੈ ਕਥਾ ਨਵੀਨੀ। ਹੋਇ ਵਿਰਕਤ ਤਬ ਇਹ ਰਸ ਦੀਨੀ ॥ [੩੫॥]
ਜਬ ਗੁਰ ਦਖਨ ਗਏ ਪ੍ਰਕਾਰੀ। ਮਯਾ ਪੁਰੀ ਅਤਿ ਗਯਾ ਸੁਧਾਰੀ।
ਤਾ ਮੈ ਦੇਹਿ ਸੰਕਲਪ ਸੁ ਕੀਨੀ। ਪੁਨਿ ਕਾਸੀ ਪਟਨੇ ਮਤਿ ਭੀਨੀ ॥ [੩੬॥]
ਮਾਨ ਸਿਘ ਕੇ ਸਾਥ ਸਿਧਾਇਸ। ਪੀਛੇ ਜਨਮ ਭਯੋ ਗੁਰ ਭਾਯਸ।
ਜੀਤ ਬੰਗਾਲਾ ਦੇਸ ਪੰਜਾਬ। ਪੁਨਿ ਆਏ ਕੀਰਤ ਪੁਰ ਦੁਆਬ ॥ [੩੭॥]
ਆਨੰਦ ਪੁਰ ਅਤਿ ਨਗਰ ਸੁ ਜਾਨਾ। ਤਾ ਮੈ ਸਤਿਗੁਰੁ ਕਾ ਮਨ ਮਾਨਾ।
ਦਸਮ ਗੁਰੂ ਕਾ ਦਰਸਨ ਕੀਨਾ। ਪੁਨਿ ਦਿਲੀ ਮੈ ਦਰਸ ਸੁ ਭੀਨਾ ॥ [੩੮॥]
ਸੀਸ ਦੀਨ ਅਰ ਧਰਮ ਨ ਦੀਨਾ। ਤੁਰਕਨ ਕਾ ਅਤਿ ਰਾਜ ਸੁ ਲੀਨਾ।
ਪੁਨਿ ਭਏ ਦਸਮ ਗੁਰੂ ਅਵਤਾਰੀ। ਐਰੇ ਰੀਤ ਜਗਤ ਬਿਸਤਾਰੀ[24] ॥ [੩੯॥]
ਜਾਨ ਮਹੀ ਪਤਿ[25] ਤਾਹਿ ਹਰਾਵਾ। ਪੁਨਿ ਪਾਵਟ ਮੈ ਕੀਆ ਪਧੁਰਾਵਾ।
ਪੁਨਿ ਆਏ ਆਨੰਦ ਪੁਰ ਥਾਨਾ। ਕੀਨ ਮੀਤ ਦੇਵੀ ਹਿਤ ਠਾਨਾ ॥ [੪੦॥]
ਸੰਮਤ ਸੱਤ੍ਰਹ ਸੈਸ ਛਿਤਾਲੀ। ਦੇਵੀ ਦੀਨ ਕਲਤ[26] ਕਿਰਪਾਲੀ।
ਪੁਨਿ ਮਸੰਦ ਸਭ ਸਿਖ ਜਤਾਏ। ਪਾਹਲ ਦੀਨ ਰਾਜਨ ਕੇ ਧਾਏ ॥ [੪੧॥]

---

1. ਭਨਤਿ, ਕਵਿਤਾ। 2. ਮੇਰੀ। 3. ਅਤਿਹਿ ਭਦੇਸਾ (ਸਿ. ਰੈ. ਲਾ. ਅ. ੧੧੯੮), ਭੱਦੀ। 4. ਮਣਿ (ਰਤਨਾਂ) ਦਾ ਗਿਰਿ (ਪਹਾੜ)। 5. ਕਿਣਕਾ, ਨਮੂਨੇ ਮਾਤ੍ਰ। 6. ਭੋਜਨ। 7. ਪੰਛੀ ਦਾ ਬੱਚਾ। 8. ਪੈਰ। 9. ਜਲ ਤੋਂ ਪੈਦਾ ਹੋਇਆ ਕਮਲ। 10. ਧੂੜੀ 11. ਅੱਖਾਂ ਵਿਚ। 12. ਭਾਂਡੇ। 13. ਕਿਨਾਰਾ। 14. ਵਰਣਮਾਲਾ, ਪੈਂਤੀ ਅੱਖਰਾਂ ਦੀ ਮਾਲਾ (Alphabet)। 15. ਦੁੱਧ। 16. ਦੁੱਧ (ਸਮੁੰਦ੍ਰ) ਤੋਂ ਪੈਦਾ ਹੋਏ ਜੀਵ। 17. ਛੰਦ ਸੋਭਦੇ ਹਨ। 18. ਕਮਾਲ। 19. ਚੰਦ। 20. 'ਰਾਇੰਦ' (ਖ਼ਾ. ਕਾ. ਅ. ੬੦੫)। 21. ਹੰਸ। 22. 'ਨਿਤ' (ਖ਼ਾ. ਕਾ. ਅ. ੬੦੫)। 23. ਖੀਰ (ਦੁੱਧ ਦਾ) ਸਮੁੰਦ੍ਰ। 24. ਭਾਵ ਦਸਮ ਗੁਰੂ ਨੇ ਖ਼ਾਲਸਾ ਸਾਜਿਆ। 25. ਮਹੀ (ਪ੍ਰਿਥਵੀ) ਦੇ ਪਤਿ (ਰਾਜੇ), ਅਰਥਾਤ ਪਹਾੜੀ ਰਾਜੇ। 26. ਭਾਵ—ਸ਼ਸਤ।

ਪੁਨਿ ਦਿਲੀ ਮੈ ਕੂਕਨ ਗਏ। ਪੁਨਿ ਆਵਤ ਲਸਕਰ ਤਹਿ ਭਏ।
ਬਡੋ ਜੁੱਧ ਤਹਿ ਭਯੋ ਅਪਾਰਾ। ਸੂਬਾ ਖਾਇ ਭਾਜ ਸੁਧਿ ਡਾਰਾ ॥ [੪੨॥]
ਪੁਨਿ ਆਯੋ ਸਾਹਜ[1] ਅਤਿ ਸੋਈ। ਲਵਪੁਰ[2] ਮੀਤ ਮਾਹਿ ਗਯੋ ਸੋਈ।
ਪੁਨਿ ਅਤਿ ਕੀਨ ਕਾਰਨ ਮਨ ਮਾਨਾ। ਪਚੇ ਤੁਰਕ ਘਰ ਗਏ ਇਆਨਾ ॥ [੪੩॥]
ਪੁਨਿ ਔਰੰਗ ਅਤਿ ਕਸਮ ਜੁ ਖਾਈ। ਤਾਂ ਤੈ ਗੁਰ ਸੁਤ[3] ਸੈਨ ਮਰਾਈ।
ਪੁਨਿ ਸਿਰੰਦ ਕੀ ਕਥਾ ਬਖਾਨੀ। ਰਹੈ ਬੈਰਾੜ ਦੇਸ ਮਨਮਾਨੀ ॥ [੪੪॥]
ਜਿਸ ਹਜਰਤ ਧਰ ਹੁਕਮੁ ਚਲਾਵਾ। ਵੇਖਤ ਭਯੋ ਮ੍ਰਿਤੁ ਪਛਤਾਵਾ।
ਕੋਟ ਕਪੂਰੇ ਦੀਨ ਜੁ ਸ੍ਰਾਪਾ। ਮੁਕਤੇਸਰ[4] ਕੋ ਜੁੱਧ ਅਥਾਪਾ ॥ [੪੫॥]
ਪੁਨਿ ਚਹੁਅਨ ਕੋ ਖੁਸੀ ਸੁ ਕੀਨੀ। ਦੱਖਣ ਮੇ ਗੁਰ ਕੀ ਮਤਿ ਭੀਨੀ।
ਦਿਲੀ ਆਗਰ ਪਟਨ[5] ਸੁ ਦੇਸਾ। ਪੁਨਿ ਪਹੁਚੇ ਸਾਹਜ[6] ਕੇ ਦੇਸਾ ॥ [੪੬॥]
ਸਾਹਜ ਸਾਥ ਸਿਕਾਰ ਅਪਾਰਾ। ਪੁਨਿ ਖੇਲੈ ਸਾਹਿਬ ਕਰਤਾਰਾ।
ਖਟ ਪਤਿਸਾਹੀ ਕੋ ਅਰਿ[7] ਜਾਨਾ। ਤਾ ਨਾਤੀ[8] ਕੋ ਸੁਤ[9] ਮਨਮਾਨਾ ॥ [੪੭॥]
ਸਭ ਸਿਖਨ ਕੋ ਖੁਸੀ ਸੁ ਕੀਨੀ। ਦੇਸ ਦੇਸ ਸੁਨੀਅਤ ਰਸ ਭੀਨੀ।
ਹੁਕਮ ਨਾਮ ਅਤਿ ਦੇਸ ਸਿਧਾਏ। ਸੰਗਤ ਕੀ ਚਿੰਤਾ ਮਿਟਵਾਏ ॥ [੪੮॥]
ਪੁਨਿ ਪੀਛੇ ਅਤਿ ਦਯਾਲ ਸੁਜਾਨਾ। ਕੀਨ ਸੁ ਭਾਣਾ ਦੇਹ ਮਿਟਾਨਾ[10]।
ਖਾਨਨ ਕੋ ਅਤਿ ਦੇਹ ਨਿਸਾਨੀ। ਲੀਨ ਜਾਇ ਅਤਿ ਹੀ ਮਨਮਾਨੀ ॥ [੪੯॥]
ਦਸਮ ਰੂਪ ਸੁਖ ਦੈ ਅਵਤਾਰੀ। ਤੀਰ ਗੁਦਾਵਰਿ ਚਰਿਤ ਸੁਧਾਰੀ।
ਹੀਰਾ ਘਾਟ ਸੁੰਦਰ ਜੋ ਸੋਹੈ। ਤੀਰ ਗੁਦਾਵਰਿ ਕੇ ਮਨ ਸੋਹੈ ॥ [੫੦॥]
ਤੀਰ ਚਲਾਵਤ ਤਾਂ ਤੇ ਭਾਰੀ। ਦਰਸ ਦੇਹ ਸੰਗਤ ਕੋ ਸਾਰੀ।
ਔਰ ਨਗੀਨਾ ਜੋ ਸੁਖਦਾਈ। ਜੋ ਤੁਰਕਨ ਤੇ ਲਜੋ ਅਧਿਕਾਈ ॥ [੫੧॥]
ਭਯੋ ਬੰਗਲਾ ਅਮਰ ਅਪਾਰੀ। ਤੀਨ ਭੋਗ ਹੋਵੈ ਨਿਤ ਪਜਾਰੀ।
ਸੰਗਤਿ ਰੂਪ ਗੁਰ ਨ ਅਸਥਾਨਾ। ਉਲੰਘ ਸਹਰ ਨਦੇੜ ਮਹਾਨਾ ॥ [੫੨॥]
ਸੰਮਤ ਸਤ੍ਰਹ ਸਹਸ ਛਜਾਛਠਕ[11] । ਕਾਤਿਕ ਸੁਦਿ ਪੰਚਮਿ ਸੁਖਦਾਯਕ[12]।
ਸੁਨਤ ਕਥਾ ਗੁਰ ਕੀ ਮਤਿ ਭੀਨੀ। ਪੁਨਿ ਕਹੈ ਜੋੜ ਸੁ ਕਰ ਸਿਖ ਚੀਨੀ ॥ [੫੩॥]
"ਹੇ ਗੁਰਦਜਾਲ ! ਕ੍ਰਿਪਾ ਕਰ ਜਾਨਾ। ਅਬ ਬਿਸਥਾਰ ਕਥਾ ਕਰ ਜਾਨਾ[13]।
ਪ੍ਰਉਪਕਾਰ ਕਰਿ ਕਹੋ ਸੁਨਾਥਾ।" ਸੁਨਤ ਸੁ ਗੁਰ ਮੁਦ ਭਏ ਸਨਾਥਾ ॥ [੫੪॥]
ਸੁਨੋ ਸਿਖ ਅਬ ਤੋਹਿ ਸੁਨਾਊਂ। ਕਰ ਵਿਸਥਾਰ ਸਾਸ ਨਿਰਬਾਹੂ।
ਕਹਤ ਖੰਡ ਗੁਰ ਰਹਤ ਬਕਾਲੈ। ਤੀਰ[14] ਬਿਪਾਸਾ[15] ਜਾ ਸੁਭ ਆਲੈ[16] ॥ [੫੫॥]

---

1. ਸ਼ਾਹਜ਼ਾਦਾ (ਬਹਾਦੁਰ ਸ਼ਾਹ)। 2. ਲਾਹੌਰ। 3. ਗੁਰੂ ਦਸ਼ਮੇਸ਼ ਜੀ ਦੇ ਸਾਹਿਬਜ਼ਾਦੇ। 4. ਮੁਕਤਸਰ 5. ਆਗਰੇ ਤੇ ਪਟਨੇ। 6. ਸ਼ਾਹਜ਼ਾਦਾ ਬਹਾਦੁਰ ਸ਼ਾਹ। 7. ਦੁਸ਼ਮਨ। 8. ਪੋਤ੍ਰਾ, ਅਰਥਾਤ ਔਰੰਗਜ਼ੇਬ। 9. ਭਾਵ ਬਹਾਦੁਰ ਸ਼ਾਹ। 10. ਭਾਵ ਗੁਰੂ ਦਸ਼ਮੇਸ਼ ਜੀ ਜੋਤੀ ਜੋਤ ਸਮਾ ਗਏ। 11. ਏਥੇ 'ਛਿਆਠਕ' ਪਾਠ ਵੀ ਹੈ। 12. ਏਥੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦਾ ਸਮਾਂ—ਮਿਤੀ ਕੱਤਕ ਸੁਦੀ ੫, ਸੰਮਤ ੧੭੬੬ ਬਿ. ਲਿਖਿਆ ਹੈ, ਜੋ ਠੀਕ ਨਹੀਂ। ਅਸਲ ਵਿਚ ਸੰਮਤ ੧੭੬੫ ਬਿ: ਹੀ ਸਹੀ ਹੈ। 13. ਭਾਵ ਹੁਣ ਅੱਗੇ ਇਹੋ ਕਥਾ ਵਿਸਤਾਰ ਸਹਿਤ ਲਿਖਦੇ ਹਾਂ। 14. ਕਿਨਾਰੇ, ਕੰਢੇ। 15. ਦਰਿਆ ਬਿਆਸਾ। 16. ਆਲਯ, ਘਰ, ਵਸੇਬੇ ਦੀ ਥਾਂ।

ਅਮਰਾਵਤੀ[1] ਨਿਰਖ ਜਾ ਲਾਜੈ। ਅਪ੍ਰਮਾਨ[2] ਕੀਰਤਿ ਜਿਹ ਛਾਜੈ।
ਤਹ ਠਾਂ ਬਸਤ ਆਪ ਮਹਾਰਾਜਾ। ਤੇਗ ਬਹਾਦਰ ਜੂ ਸਿਰਤਾਜਾ ॥ [੫੬॥]
ਤਾ ਕੀ ਗਾਥ ਕਹੌਂ ਚਿਤ ਲਾਈ। ਸੁਨੋ ਸਿਖ ਮਨਮੋਦ ਬਢਾਈ।
ਜਬ ਗੁਰਿਆਈ ਬਰਬਸ[3] ਧਾਰੀ। ਚਾਹ ਨਹੀ ਮਨ ਰੰਚਕ ਸਾਰੀ ॥ [੫੭॥]
ਤਜੇ ਪਾਟ[4] ਬਨ ਮੈ ਕਬ ਜਾਹੀ। ਕਬ ਛੋਹੀ[5] ਮੈ ਜਾਇ ਲੁਕਾਹੀ।
ਪੂਰਬ ਗਾਥ ਕਹੌਂ ਪੁਨਿ ਸਾਰੀ। ਜਿਮ ਗੁਰਤਾਈ ਬਰਬਸ ਧਾਰੀ ॥ [੫੮॥]
ਜਬ ਗੁਰ ਅਸਟਮ ਹਰਿ ਪੁਰਿ ਗਏ। ਗੁਰੂ ਬਕਾਲੇ ਸਿੱਖਨ ਠਏ[6]।
ਤਬ ਬਿਸਮੈ[7] ਸਿਖਨ ਮਨ ਧਾਰੀ। ਢੂੰਢਤ ਦੇਸ ਸੋ ਸੋਢਨ ਸਾਰੀ ॥੨੬॥ [੫੯॥]

**ਗੀਆ ਛੰਦ।** ਪੁਰ ਬਕਾਲੈ ਮੈ ਘਨੀ, ਤਬ ਧਰੀ ਮੰਜੀ ਸੋਢਿਨੰ।
ਗ੍ਰਹ ਗ੍ਰਹ ਗੁਰੂ ਨਿਜ ਸੋ ਚਹੈ, ਪੁਨ ਰਾਜ ਪਾਟ ਘਨੋ ਧਨੰ।
ਅਤਿ ਰਾਰ[8] ਘਰ ਘਰ ਹੋਤ ਹੈ, ਅਸ ਭਾਂਤਿ ਤਾ ਪੁਰ ਮਾਨੀਐ।
ਨ੍ਰਿਪ ਹਤ ਭਏ ਜਿਮ ਹੋਤ ਦਲ ਪੁਨਿ ਲੁਪਤ ਸਕ੍ਰ[9] ਪ੍ਰਮਾਨੀਐ ॥ [੬੦॥]
ਇਕ ਸਿਖ ਲਬਾਨਾ[10] ਸਿੰਧੁ ਮੈ ਲੇ ਪੋਤ[11] ਆਵਤ ਅਟਕਿਯੋ।
ਤਿਨ ਧਯਾਨ ਗੁਰ ਕੋ ਮਨ ਧਰਯੋ ਗੁਰ ਨਾਨਕੰ ਮਨ ਸੁ ਚੁਕਯੋ।
ਤਬ ਪਾਚ ਸਤ ਅਤਿ ਭੇਟ ਧਾਰੋ ਜੋਅ ਤਾ ਪਦ ਰਾਜ ਹੀ।
ਜੋ ਗੁਰ ਸਚੋ ਮੋਹ ਤਾਰ ਹੈ ਇਮ ਚੀਤ ਮੈ ਤਿਨ ਸਾਜ ਹੀ ॥ [੬੧॥]
ਤਬ ਗੁਰ ਸੁ ਤੇਗ ਬਹਾਦਰੰ, ਤਾ ਕਾਮ ਕ੍ਰਿਤ ਸਹਾਯਨੰ।
ਪੁਨਿ ਭੀਰ ਤੇ ਤਾ ਰਖ ਕਰੀ ਗ੍ਰਹ ਤਾਹਿ ਸੁਪਨ ਲਖਾਯਨੰ[12] ।
ਸੁਪਨ ਦੀਨੋ ਸੋਕ ਤਬ ਛੁਟ ਜਹਾਜ ਸੋ ਲੇ ਧਨੰ।
ਪੁਰ ਬਕਾਲੇ ਪੂਜ ਚਹਿ ਮਨ ਫਿਰਤ ਭਾਲਤ ਸੋ ਧਨੰ ॥੨੭॥ [੬੨॥]

**ਚੋਪਈ।** ਕਰੀ ਤੜਾਗੀ[13] ਮਖਨ ਸਾਹਾ। ਦੋ ਦੋ ਦਾਮ ਦੀਨ ਗੁਰ ਪਾਹਾ।
ਸੋ ਗੁਰ ਲਖਾ ਨ ਤਾ ਕੇ ਮਾਹੀ। ਸਰਬ ਨਗਰ ਪੂਜਨ ਯਾ ਤਾਹੀ ॥ [੬੩॥]
ਪੁਨਿ ਲੇ ਸੰਗਤ ਆਯੋ ਤਾਹੀ। ਅਵਾਜ ਗ੍ਰਿੰਥ ਜੀ ਤਾ ਮਨਚਾਹੀ।
ਪ੍ਰਾਤ ਅਵਾਜ ਗੁਰੂ ਜੀ ਦੀਨੀ। ਤੇਗਾ[14] ਬੰਦ ਕਰੋ ਤੁਮ ਚੀਨੀ ॥ [੬੪॥]
ਪੁਰ ਸੋਧਤ ਪੁਨਿ ਸਿੱਖਨ ਸੰਗਾ। ਕਹੋ ਕਹਾ ਤੇਗਾ ਹੈ ਚੰਗਾ।
ਹੈ ਬੋਰਾ ਛੋਈਅਨ ਮੈ ਸੋਈ। ਅਤਿ ਹੀ ਲੁਪਤ ਰਹੈ, ਨਯ ਮੋਹੀ[15] ॥ [੬੫॥]
"ਹੇ ਮਾਤਾ! ਕੋ ਤੇਗਾ ਸੁਆਮੀ?" ਤਾਹਿ ਕਹਾ, "ਹੈ ਸੋ ਬਨ ਗਾਮੀ।"
ਗੋਪ ਰਹੈ ਨਹਿ ਦੇਤ ਦਿਖਾਈ। ਢੂੰਢਤ ਭਏ ਤਬੈ ਸਿਖ ਚਾਈ ॥ [੬੬॥]
ਪ੍ਰਾਤ ਬੋਲ ਤਹ ਤ੍ਰਾਸਤ ਭਾਜੈ। ਤਾ ਮਧ ਲਹੈ ਗੁਰੂ ਸਿਖ ਛਾਜੈ।

---

1. ਸ੍ਵਰਗ-ਲੋਕ। 2. ਅਪਰਿਮਾਣ, ਅਰਥਾਤ ਪਰਿਮਾਣ (ਹੱਦਾਂ) ਤੋਂ ਪਰੇ। 3. ਲਾਚਾਰ, ਮੱਲੋ-ਜੋਰੀ। 4. ਪੱਟਨ, ਨਗਰ। 5. ਗੰਨਿਆਂ ਦੀ ਖੋਹੀ (ਛੋਹੀ), ਪੱਤੀ। 6. ਠਹਰਾਏ, ਮੰਨੇ। 7. ਅਸਚਰਜ, ਹੈਰਾਨੀ। 8. ਲੜਾਈ, ਝਗੜਾ। 9. ਸ਼ਕ੍ਰ (ਇੰਦ੍ਰ) ਦੇ ਅਹਲਜਾ ਦੇ ਅਪਰਾਧ ਕਾਰਣ ਲੁਕਣ ਤੇ। 10. ਅਰਥਾਤ—ਭਾਈ ਮੱਖਣ ਸ਼ਾਹ ਲੁਬਾਣਾ। 11. ਜਹਾਜ਼। 12. ਸੁਪਨਾ ਦੇਖਿਆ। 13. ਹਰੇਕ ਜੀਵ ਅਥਵਾ ਮਨੁੱਖ (ਸੋਢੀ) ਪ੍ਰਤਿ। 14. ਗੁਰੂ ਤੇਗ਼ ਬਹਾਦੁਰ ਜੀ। 15. ਜਿਸ ਨੂੰ ਮੋਹ ਨਹੀਂ।

ਧਰੀ ਪੂਜ ਪੰਜ ਦਾਮ ਸੁ ਤਾਹੀ। ਲਖ ਤਹਿ ਵਦਤ[1] ਗੁਰੂ ਸਭ ਚਾਹੀ ॥੨੮॥ [੬੭॥]

**ਸਵੈਯਾ।** "ਹੇ ਸਿਖ ! ਦਾਮ ਸੁ ਪੰਚ ਸਤਾ[2]। ਤੁਮ ਨਾਹਿ ਧਰੋ ਕਿਸ ਹੇਤ ਪ੍ਰਕਾਰੀ ?
ਮਿਹਨਤ ਮੋਰ ਸੁ ਮਖਨ ਸਾਹ ! ਦਿਜੈ ਸਗਰੀ, ਸੁਨ ਬਿਸਮ ਨਿਹਾਰੀ।
ਪਾਦ[3] ਸੁ ਕੰਜਨ[4] ਮਾਹਿ ਪਰੋ ਤਬ ਦੀਨ ਸੁਤਤਿ ਰਟੈ ਸੁਖ ਕਾਰੀ।
"ਰਾਮ ਤੁਮੈ, ਪੁਨਿ ਕ੍ਰਿਸਨ ਤੁਮੈ, ਪੁਨਿ ਸ੍ਰੀ ਗੁਰੁ ਹੈ ਸਚ ਸਾਹਵਤਾਰੀ[5] ॥੨੯॥ [੬੮॥]
ਮਨ ਬਾਕ ਪਰੰ ਪੁਨਿ ਨਾਹਿ ਗੁਨੰ, ਗੁਨ ਰੂਪ ਤੁਹੀ ਨਿਜ ਰੂਪ ਸਹਾਏ।
ਯੋਗਨ ਗਾਮ ਸੁ ਧਜਾਨ ਧਰੈ ਤੁਮ ਪੈ ਪੁਨਿ ਜੈਤ ਮਤੀ[6] ਗਤਿ ਪਾਏ।
ਤੁਮ ਪ੍ਰਾਕ੍ਰਿਤ[7] ਮੋਹ ਕਰੋ ਜਗ ਕੋ, ਸ੍ਰਿਜ ਅਸਥਿਤ ਨਾਸ ਪਰੈ ਅਧਿਕਾਏ।"
ਤਬ ਧਾਰ ਮਯਾ ਗੁਰ ਕੰਧ[8] ਦਿਖਾਵਤ, ਪੈ ਅਸ ਕੀਨ ਸਹਾਯਤਾ ਜਾਏ ॥੩੦॥ [੬੯॥]
"ਤੀਨ ਪ੍ਰਕਾਰ ਕੇ ਸਿਖ ਅਹੈ ਜਗ, ਆਰਤ[9] ਸ੍ਰੀ ਗੁਰ ਕੋ ਸਿਮਰਾਹੀ।
ਏਕ ਸੁ ਕਾਮ ਲੀਏ ਮਨ ਲਾਵਤ, ਤੀਸਰ ਮੋਖ ਕੀ ਚਾਹਿ ਰਖਾਹੀ।
ਸੁਨ ਪ੍ਰੇਮ ਵਧਾਵਤ ਹੈ ਗੁਰ ਸੋ, ਅਸ ਭਾਤ ਅਨੇਕ ਕੇ ਭਗਤ ਲਸਾਹੀ।
ਤੁਮ ਕਾਮ ਲੀਏ ਹਮ ਧਜਾਨ ਧਰਜੋ, ਤੁਮ ਭਗਤ ਅਨੰਨ ਦਈ ਰੁਚਿ ਮਾਈ ॥੩੧॥ [੭੦॥]
ਤਬ ਹੋਤ ਭਈ ਸੁਧ ਤਾਹਿ ਘਨੀ, ਪੁਨਿ ਉਚ ਧੁਨੰ ਚੜ੍ਹਿ ਦ੍ਵਾਰਨ ਸੋਈ[10]।
"ਅਚੁਤ ਆਦਿ ਅਨੰਤ ਲਹਜੋ ਅਬ ਦੀਨ ਦਿਯਾਲ ਨ ਯਾ ਸਮ ਕੋਈ।
ਗੋਪ ਲਭਜੋ ਗੁਰ ਭਾਖਤ ਭਜੋ ਸੁਨ, ਸੰਗਤ ਆਨ ਮਿਲੀ ਤਹਿ ਲੋਈ।
ਚੰਦ ਚੜੈ ਸੁ ਚਕੋਰਨ ਕੋ ਅਰ, ਕੰਜਨਿ ਕੋ ਰਵਿ ਭਾਸਤਿ ਜੋਈ ॥੩੨॥ [੭੧॥]
ਆਨੰਦ ਸੋ ਤਬ ਸੰਗਤ ਆਨ ਕੈ, ਚਾਮਰ ਛਤ੍ਰ ਲਏ ਸੁਖ ਪਾਵੈ।
ਪਾਦ ਮੈ ਸੀਸ ਨਿਆਵਤ ਗਾਵਤ, ਭਾਵਤ ਗੀਤ ਸਭੈ ਮਿਲ ਗਾਵੈ।
ਪੂਜਤ ਬਰਖਤ ਸੁਮਨ[11] ਸੁ ਧਾਰਤ, ਚਾਹਤ ਨਾਹਿ ਗੁਰੂ ਮਨ ਭਾਵੈ।
ਤਾਵਤ[12] ਸਿਖ ਘਨੇ ਦਿਸ ਕੇ ਗਨ ਆਨ ਸਿੰਘਾਸਨ ਸ੍ਰੀ ਪਧਰਾਵੈ[13] ॥੩੩॥ [੭੨॥]

**ਕਬਿੱਤੁ।** ਅਨਮਨ ਲੱਛ ਤਹਿ ਆਵਤ ਸੁ ਅੰਤ ਨਾਹਿ,
ਪੂਜਤ ਸੁ ਕਾਮ ਸਬ ਦੇਸ ਮਨ ਸਾਰ ਹੀ।
ਜਰੈਂ ਤਹਿ ਮੰਦ ਲੋਕ ਹੋਵਤ ਅਪਾਰ ਸੋਕ,
ਤਬੈ ਗੁਰ ਤਾਹਿ ਮਨ ਸਾਂਤ ਨਾਮ ਧਾਰ ਹੀ।
ਕੇਤੇ ਦਿਨ ਗਏ ਤਬ ਬਸਤ ਪੁਰੀ ਮੰਝਾਰ,
ਪੁਨਿ ਆਸ ਧਰੀ ਤੀਰਥਨ[14] ਸੁਭ ਚਾਰ ਹੀ।
ਭਏ ਸੁ ਤਿਯਾਰ ਤਬ ਬਿਬਿਧ ਪ੍ਰਕਾਰ ਜਗ,

---

1. ਬੋਲੇ। 2. ਪੰਜ ਸੌ ਦਮੜੇ (ਰੁਪਏ)। 3. ਪੈਰ। 4. ਕੰਜ (ਜਲ ਤੋਂ ਪੈਦਾ ਹੋਣ ਵਾਲਾ ਕਮਲ)। 5. ਸੱਚੇ ਸ਼ਾਹ (ਈਸ਼੍ਵਰ) ਦੇ ਅਵਤਾਰ। 6. ਜੈ ਜੈ ਕਾਰ ਦੀ ਧੁਨੀ। 7. ਸੁਭਾਵਿਕ, ਕੁਦਰਤੀ। 8. ਕੰਨ੍ਹਾ, ਮੋਢਾ। 9. ਦੁਖੀ। 10. ਅਰਥਾਤ—ਮੱਖਣ ਸ਼ਾਹ ਲੁਬਾਣੇ ਨੂੰ ਗੁਰੂ ਸਾਹਿਬ ਦੇ ਬਚਨ ਸੁਣਕੇ ਗਿਆਨ ਹੋ ਗਇਆ, ਜਿਸ ਕਰਕੇ ਉਸ ਨੇ ਕੋਠੇ ਉੱਤੇ ਚੜ੍ਹ ਕੇ "ਗੁਰੂ ਲਾਧੋ ਰੇ! ਗੁਰੂ ਲਾਧੋ ਰੇ" ਕਹਿ ਕੇ ਗੁਰੂ ਜੀ ਦੇ ਲੱਭ ਲੈਣ ਦਾ ਹੋਕਾ ਸਾਰੇ ਸਿੱਖਾਂ ਨੂੰ ਦਿੱਤਾ। 11. ਫੁੱਲ। 12. ਉਤਨੇ ਚਿਰ ਵਿਚ। 13. ਗੁਰੂ ਜੀ ਨੂੰ ਸਿੰਘਾਸਨ ਉੱਤੇ ਸਜਾਇਆ। 14. ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਗੁਰੂ ਜੀ ਨੇ ਇਹ ਤੀਰਥ-ਯਾਤ੍ਰਾ ਸੰਮਤ ੧੭੧੩ ਬਿ. ਨੂੰ ਸ਼ੁਰੂ ਕੀਤੀ ਸੀ, ਸੰਮਤ ੧੭੨੧ ਬਿ. ਵਿਚ ਨਹੀਂ, ਜਿਵੇਂ ਕਿ ਪਿਛਲੀਆਂ ਇਤਿਹਾਸਿਕ ਲਿਖਤਾਂ ਤੋਂ ਪਤਾ ਲਗਦਾ ਹੈ।

ਭਨਤ ਸੁ ਐਸ ਗਨ ਬੈਨ ਸੁਖ ਕਾਰ ਹੀ ॥੩੪॥ [੭੩॥]

**ਚੌਪਈ।** ਤੀਰਥ ਕੋਟ ਗੁਰੂ ਪਦ ਮਾਹੀ। ਕਰਤ ਸੁ ਪਾਵਨ ਤੀਰਥ ਤਾਹੀ।
ਦਿਆਲ ਬਹੁਤ ਦਿਨ ਤਹਾਂ ਬਿਤਾਏ। ਪੁਨਿ ਕੁਰਖੇਤ੍ਰ ਪਹੂਚੇ ਆਏ ॥ [੭੪॥]
ਤੀਰਥ ਸਗਲ ਪਗਨ ਤਿਹ ਨਾਨਾ। ਜੰਗਮ ਤੀਰਥ[1] ਕੀਨ ਪਯਾਨਾ।
ਧਰਨੀ ਦੁਖਤ ਨਿਰਖ ਤਬ ਸਾਰੀ। ਰਹੈਂ ਉਦਾਸ ਨਾਥ ਅਵਤਾਰੀ ॥ [੭੫॥]
ਸਰੀਕਨ[2] ਕੀ ਗਤਿ ਲਖ ਤਿਹ ਆਏ। ਮਤਸਰ[3] ਸੁਖ ਦਾਯਕ ਭਾਏ।
ਭਗਤ ਜੋਗ ਦਿਨ ਰੈਨ ਕਮਾਵੈ। ਮਹਾਕਾਲ ਕਉ ਹਿਰਦੈ ਧਜਾਵੈ ॥ [੭੬॥]
ਤਾ ਤੈ ਅੱਗ੍ਰ[4] ਕੂਚ ਤਬ ਕੀਨਾ। ਪੁਨਿ ਹਰਿਦ੍ਵਾਰ ਦਰਸ ਜਾਇ ਦੀਨਾ।
ਤੀਰਥ ਸਰਬ ਜਹਾਂ ਚਲ ਆਵੈਂ। ਭਾਂਤ ਭਾਂਤ ਕੇ ਦਾਨ ਕਰਾਵੈਂ ॥ [੭੭॥]
ਨਿਜ ਆਦਰ ਕੈ ਸਭਨ ਜਿਵਾਵੈਂ। ਦਛ਼ਨਾ ਬਿਧ ਸੰਜੁਗਤ ਦਿਵਾਵੈਂ।
ਇਸੀ ਤਰਾਂ ਆਵਤ ਜਗਨੇਸਾ[5]। ਨੈਮ ਖਾਰ[6] ਤਬ ਕੀਨ ਪ੍ਰਵੇਸਾ ॥ [੭੮॥]
ਤਾ ਕੋ ਦਰਸ ਭਲੇ ਜਗ ਤਾਤਾ। ਪੁਰੀ ਪ੍ਰਯਾਗ[7] ਗਏ ਬਿਖਜਾਤਾ ॥
ਤਹਿ ਬਿੱਪਨ ਕੋ ਸਰਬਸ ਦੀਨਾ। ਨਿਜ ਬਪੁ[8] ਕੋ ਨਹਿ ਮੋਹ ਸੁ ਚੀਨਾ ॥੩੫॥ [੭੯॥]

**ਸਵੈਯਾ।** ਗੁਰ ਆਵਨ ਤੇ ਅਗ[9] ਖਿੱਪ ਕੀ ਗਾਥ[10] ਭਈ, ਸੁਨੀਏ ਚਿਤ ਦੇ ਕਰ ਭਾਈ।
ਨੀਰਜ[11] ਲੇਤ ਉਚੇ[12] ਲਖ ਤੁਰਕ ਕੋ ਤਯਾਗ, ਚਲੋ ਤਟ[13] ਤਾ ਦਿਜ ਰਾਈ[14]।
ਦਿੱਲੀ ਮੈ ਬੰਦ ਕੀਓ ਤਬ ਸੋ ਬਿਪ, ਖਾਇ ਕਟਾਰ ਮਰਾ ਤਬ ਵਾਈ[15]।
ਤਾ ਕਰ ਬਿੱਪ ਸੁ ਜੋਤਸ ਖੋਜਤ, ਏਹ ਲਖ ਤਾ ਤਬ ਬਾਤ ਸੁਨਾਈ ॥੩੬ ॥ [੮੦॥]
ਬੰਸ ਸੁਢੋਨ[16] ਮੈ ਸ੍ਰੀ ਗੁਰ ਦੇ ਬਪੁ[17], ਤਾ ਕਰਤਾ ਸਰਬੰਸ ਮੰਗਾਹੀ।
ਯਾ ਕਰ ਸ੍ਰੀ ਗੁਰ ਦਾਨ ਦਯੋ ਬਪੁ[18], ਥਾਨ ਤ੍ਰਿਬੇਣੀ[19] ਮੈ ਜੋ ਭਲ ਆਹੀ।
ਸਿਖ ਸਖਾ ਲਖ ਕੈ ਭਏ ਪਾਵਨ, ਦੇਵਤ ਥਾਨ ਸੁ ਪੂਜਤ ਚਾਹੀ।
ਜੈ ਵਤ ਮੋਦ ਧਰੈ ਸਿਖ ਬਜੂਹ ਸੁ ਥਾਨ ਦੀਓ ਗੁਰ ਕੋ ਭਲ ਜਾਹੀ ॥੩੭॥ [੮੧॥]

**ਦੋਹਰਾ।** ਗੰਗਾ ਸੰਗਮ ਤੀਰ ਪੁਰ, ਇਕ ਦਿਸ ਯਮੁਨਾ ਜਾਨ।
ਸਾਰਸੁਤੀ ਤੀਸਰ ਤਹਾਂ, ਮੱਧ ਪ੍ਰਯਾਗ ਸਥਾਨ ॥੩੮॥ [੮੨॥]
ਗੁਰ ਗਨ ਬਿੱਪਰ ਘਨੇ ਤਹਾਂ, ਲਸੈਂ ਸੁ ਪੁਰਜਨ ਐਸ।
ਅਮਰਾ ਪੁਰ ਸਮ ਜਾਨੀਐ, ਬਿਧਿ ਪੁਰ ਸਮ ਸੁਖ ਮੈਸ ॥੩੯॥ [੮੩॥]

**ਸਵੈਯਾ।** ਜਾਚਕ ਆਵਤ ਜੋ ਗੁਰ ਪੈ, ਸਬ ਕਾਮਨ ਪੂਰ ਧਰੇ ਸੁਖ ਧਾਰੇ।
ਕਲਪ ਤਰੋਵਰ ਸ੍ਰੀ ਗੁਰ ਅਚੱਤ, ਜੀਵ ਤੇ ਸੀਵ[20] ਕਰੈ ਭਵ[21] ਤਾਰੈ।
ਕੇਤਕ ਦਿਵਸ ਬਸੈ ਪੁਨਿ ਆਯ ਹੈਂ, ਕਾਸੀ ਮਹਾਂ ਪੁਰ ਸੋ ਸੁਨ ਚਾਰੈ।

---

1. ਤੁਰਦਾ ਫਿਰਦਾ ਤੀਰਥ। 2. ਸ਼ਰੀਕੇ ਵਾਲਾ, ਸੋਢੀ ਭਾਈ ਚਾਰਾ। 3. ਈਰਖਾ। 4. ਅੱਗੇ। 5. ਜਗਦੀਸ਼ੁਰ, ਜਗਤ ਦੇ ਸ੍ਵਾਮੀ। 6. ਸਹੀ ਨਾਮ ਨੈਮਿਖਾਰਣਜ। ਯੂ. ਪੀ. ਦੇ ਸੀਤਾਪੁਰ ਜ਼ਿਲ੍ਹੇ ਵਿਚ ਇਕ ਪ੍ਰਸਿੱਧ ਤੀਰਥ, ਜਿੱਥੇ ਪੁਰਾਤਨ ਸਮੇਂ ਵਿਚ ਵੱਡਾ ਭਾਰੀ ਜੰਗਲ ਹੁੰਦਾ ਸੀ। (ਦੇਖੋ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼)। 7. ਮੌਜੂਦਾ ਨਾਮ ਅਲਾਹਾਬਾਦ। 8. ਸਰੀਰ। 9. ਪਹਲਾਂ। 10. ਗਾਥਾ, ਕਥਾ। 11. ਨੀਰ (ਪਾਣੀ)। 12. ਚੜ੍ਹਦੇ ਪਾਸੇ। 13. ਨਦੀ ਦਾ ਕਿਨਾਰਾ। 14. ਦ੍ਵਿਜਾਂ ਦਾ ਰਾਜਾ, ਬ੍ਰਾਹਮਣ। 15. ਵਹੀ, ਉੱਥੇ। 16. ਸੋਢੀਆਂ ਦੇ ਵੰਸ਼ (ਖ਼ਾਨਦਾਨ) ਵਿਚ। 17. ਸਰੀਰ ਦੇਵੇ। 18. ਧਰਮ ਉੱਤੇ ਸਰੀਰ ਵਾਰ ਦੇਣ ਦਾ ਪ੍ਰਣ ਕੀਤਾ। 19. ਤ੍ਰਿਵੈਣੀ ਸੰਗਮ ਪ੍ਰਯਾਗ (ਅਲਾਹਾਬਾਦ) ਜਿੱਥੇ ਤਿੰਨ ਨਦੀਆਂ—ਗੰਗਾ, ਜਮੁਨਾ ਤੇ ਸਰਸ੍ਵਤੀ—ਇਕੱਠੀਆਂ ਹੁੰਦੀਆਂ ਹਨ। 20. ਕਲਿਆਣ ਰੂਪ। 21. ਸੰਸਾਰ ਸਾਗਰ।

ਸ੍ਰੀ ਗੁਰ ਦਰਸ ਸੁਨੇ ਸਬ ਸਾਵਤ[1] ਆਵਤ ਅਗ੍ਰਜ[2] ਲੇਨ ਪੁਕਾਰੈ ॥੪੦॥ [੮੪॥]

**ਸਵੈਯਾ।** ਕੇਚਿਤ[3] ਅਸ੍ਵਨ[4] ਲੀਨ ਮੰਗਾਇ ਕੈ, ਕੇਚਿਤ ਬਸਨ[5] ਸੁਖਜੋ ਮਨ ਧਾਰੀ।
ਕੇਚਿਤ ਲੀਨ ਮਨੀ ਗਨ ਭੂਖਨ, ਚਾਮਰ[6] ਛਤ੍ਰ ਸੁ ਪੁਸਪ ਅਪਾਰੀ।
ਦਰਸਨ ਕੀਨ ਸਤੋਤ੍ਰ ਗਾਵਤ, ਆਸ੍ਰਜ ਦੀਨ ਕਰੀ ਰੁਚਿ ਭਾਰੀ।
ਮੰਦਰ ਦੀਰਘ ਜੋਯ ਬਿਰਾਜਤ ਆਵਤ ਸੰਗਤ ਤਾ ਪੁਰ ਸਾਰੀ ॥੪੧॥ [੮੫॥]
ਜੈਸੀ ਸੁ ਇੱਛ ਧਰੈ ਸਬ ਪੂਰਤ ਤੈਸ ਸਰੂਪ ਲਖੇ ਜਸ ਚਾਹੀ।
ਗਾਵਤ ਕੀਰਤਿ ਲੋਕ ਸਬੈ ਤਹਿ ਭਾਖਤ ਮੂਰਤਿ ਸ੍ਰੀ ਗੁਰ ਆਹੀ।
ਪੂਰਨ ਭੇ ਸਭ ਪੂਰਨ ਕੋ ਲਖ, ਵਾਰ ਸੁ ਪਾਰ ਤਹਾਂ ਕਛੁ ਨਾਹੀ।
ਕੇਤਕ ਨਾਗ[7] ਬਸੇ ਪੁਰਿ ਸੰਕਰ[8] ਜਾਵਤ ਚਾਹ ਧਰੀ ਅਨ ਠਾਹੀ[9] ॥੪੨॥ [੮੬॥]

### [ਪਟਨੇ ਨਿਵਾਸ]

**ਸੰਕਰ ਛੰਦ।** ਤਾਂਤੇ ਬਿਦਾ ਹੋ ਜਾਤ ਭੇ ਪੁਨਿ ਲੰਘ ਦੇਸ ਅਨੰਤ।
ਸ੍ਰੀ ਪਟਣਾ ਮੈ ਧਾਰ ਪਗ ਤਾਰੇ ਸੁ ਜੰਤ ਅਨੰਤ।
ਕਸ[10] ਨਗਰ ਪਟਣਾ ਦਿਪਤ[11] ਹੈ, ਜਨ ਦੁਈ ਸੋਭਾ ਸ੍ਰੀਯ[12]।
ਸਰਿਤਾ[13] ਸੁ ਸੱਤਰ ਚਲਤ ਹੈ ਅਸ ਕ੍ਰਾਂਤਿ ਕਰ ਸੁਖ ਜੀਅ।
ਸ੍ਰੀ ਪਦ[14] ਸਰਿਤਾ ਜਾਨੀਐ ਜਿਹ ਲਖੈ ਪੰਕ ਨਸਾਹ[15]।
ਤਾ ਤੀਰ ਪੁਰਿ[16] ਸੁਖ ਦਾਨ ਹੈ ਜਿਹ ਸਮ ਨ ਸੁਰ ਪੁਰਿ[17] ਆਹ ॥੪੩॥ [੮੭॥]

**ਭੁਜੰਗ ਛੰਦ।** ਨਹੀਂ ਨਗ੍ਰ ਜਾ ਸੋ ਸੁ ਤ੍ਰੈ ਲੋਕ ਮਾਹੀ।
ਪ੍ਰਮਾਨੰ ਬਿਨਾ ਸੋਭ ਸੁੰਦਰ ਲਸਾਹੀ।
ਧਈ[18] ਸੰਗਤੀ[19] ਸ੍ਰੋਨ[20] ਮੈ ਸੁਨਤ ਜੇਤੀ।
ਲਖੈ ਰੂਪ ਸ੍ਰੀ ਕੋ ਕਹੈ ਵਾਹ ਤੇਤੀ।
ਲਖੈ ਰੂਪ ਨਾਸੈ ਸਭੈ ਪਾਪ ਲੋਗੰ।
ਕਹੈ ਕੌਨ ਓਪੰ[21] ਮਿਟੈ ਦੋਖ ਸੋਕੰ।
ਨਹੀਂ ਐਸ ਸੂਖੰ ਸੁ ਤ੍ਰੈ ਲੋਕ ਮਾਂਹੀ।
ਜਸੋ[22] ਦੇਖ ਗੁਰ ਕੋ ਭਵੈ ਮੋਦ ਚਾਂਹੀ ॥ [੮੮॥]
ਸਭੈ ਲੋਕ ਜਾਨੈ ਨਿਜੰ ਇਸਟ ਰੂਪੰ।
ਕਰੈ ਸੇਵ ਐਸੀ ਜਸੀ ਚੰਦ ਸੂਯੰ[23]।
ਇਸੀ ਭਾਂਤ ਕੀਨੀ ਸਭੈ ਲੋਕ ਸੇਵਾ।
ਪ੍ਰਥਮ ਧਜਾਇ ਪੂਰਨ ਭਯੋ ਭਾਂਤਿ ਏਵਾ[24] ॥੪੪॥ [੮੯॥]
ਇਤਿ ਸ੍ਰੀ ਗੁਰ ਬਿਲਾਸ ਬਰਨਨੰ ਪ੍ਰਥਮੋ ਧਜਾਇ[25] ॥੧॥

---

1. ਸਾਮੰਤ। 2. ਅਗਾਊ। 3. ਕਈਆਂ ਨੇ। 4. ਘੋੜੇ। 5. ਵਸਤ੍ਰ। 6. ਚੌਰ। 7. ਦਿਨ। 8. ਕਾਸ਼ੀ (ਸ਼ਿਵ ਜੀ ਦੀ ਪੁਰੀ, ਬਨਾਰਸ) 9. ਫੇਰ ਅਨ (ਹੋਰ) ਠਾਹੀ (ਥਾਵੇਂ) ਜਾਣ ਦੀ ਸਲਾਹ ਕੀਤੀ। 10. ਕੇਹੋ ਜੇਹਾ। 11. ਸੋਭਦਾ। 12. ਲੱਛਮੀ। 13. ਨਦੀਆਂ। 14. ਸ੍ਰੀ ਪਤਿ (ਬਾਵਨ ਅਥਵਾ ਵਿਸ਼ਨੂੰ) ਦੇ ਪੈਰਾਂ ਦਾ ਧੋਣ, ਗੰਗਾ ਨਦੀ। 15. ਪੰਕ (ਚਿੱਕੜ) ਨਸ਼ਟ ਹੋ ਜਾਂਦਾ ਹੈ। 16. ਤਾ (ਉਸ ਦੇ) ਤੀਰ (ਕਿਨਾਰੇ) ਪੁਰਿ (ਪਟਨਾ ਨਾਮੀ ਨਗਰੀ)। 17. ਸੁਰਗ-ਲੋਕ। 18. ਧਾਈ, ਦੌੜੀ। 19. ਸਿੱਖ ਸੰਗਤ 20. ਕੰਨ 21. ਉਪਮਾ। 22. ਜੈਸਾ 23. ਚੰਦ ਸੂਰਜ 24. ਇਸ ਪ੍ਰਕਾਰ 25. ਮੋਤੀ ਬਾਗ਼, ਪਟਿਆਲਾ ਦੀ ਹੱਥ-ਲਿਖਿਤ ਪ੍ਰਤਿ ਨੰ. ੭੧ ਵਿਚ ਏਥੇ 'ਅੰਕ' ਪਾਠ ਹੈ।

ਦੂਜਾ ਅਧਿਆਇ

# ਰਾਜਾ ਮਾਨ ਸਿੰਘ ਤੇ ਔਰੰਗਜ਼ੇਬ

---

**ਦੋਹਰਾ।** ਮਾਨ ਸਿੰਘ[1] ਗੁਰ ਸੰਗ ਲੈ, ਗਯੋ ਦੇਸ ਨਿਜ ਮਾਹ।
ਪੁਨਿ ਗੁਰੂ ਜਨਮ ਬਖਾਨੀਐ, ਧਜਾਇ ਦੂਸਰੇ ਗਾਂਹ[2] ॥੧॥
ਪੁਨਿ ਆਯੋ ਤਾ ਨਗਰ ਮੈ, ਮਾਨ ਸਿੰਘ ਰਜਪੂਤ।
ਏ ਸੁਨ ਕੈ ਬੋਲਤ ਭਏ, ਸਿੰਘ ਨੈਨ ਸੁ ਸਪੂਤ ॥੨॥
**ਚੌਪਈ।** ਕਹੋ ਗਾਥ ਸ੍ਰੀ ਗੁਰੂ ਵਿਸਥਾਰੀ। ਪੂਰਬ ਥੋਰ ਸੁਨੀ ਰੁਚਿ ਭਾਰੀ।
ਕਾ[3] ਪੁਰ ਤੇ ਕਾ ਵਿਧ ਸੋ ਆਯੋ। ਤਬ ਸ੍ਰੀ ਮਨੀ ਸਿੰਘ ਸੁਖ ਪਾਯੋ ॥ [੩॥]
ਕਹਤ ਭਏ, "ਗਾਥਾ, ਸੁਨ ਕਾਨਾ। ਦਖਨ ਦੇਸ ਬਸਤ ਸੁਖ ਨਾਨਾ।
ਤਾਂ ਦਿਸ ਦੇਸ ਮਾਹਿ ਪੁਰ ਜੈ[4] ਅਤਿ। ਤਾ ਢਿਗ ਗੜ ਗੋਪਾਚਲ[5] ਹੈ ਅਤਿ ॥ [੪॥]
ਮਾਨ ਸਿੰਘ ਕੀ ਤਾ ਰਜਧਾਨੀ। ਰਜਪੂਤਨ ਕੀ ਮਣਿ ਸੁਖਦਾਨੀ।
ਚੜੈਂ ਸੰਗ ਹਜਰਤ[6] ਕੇ ਸੋਈ। ਮੁਲਖ ਰਾਜ ਭੋਗੇ ਸੁਖ ਲੋਈ॥ [੫॥]
ਜਬ ਜਬ ਮੁਹਿੰਮ ਜਾਤ ਸਬ ਸੈਨਾ। ਆਪ ਰਹੈ ਢਿਗ ਹਰਜਤ ਚੈਨਾ।
ਦਿਲੀ ਮੈ ਤਾ ਕੇ ਅਸਥਾਨਾ। ਬਾਗ ਹਵੇਲੀ ਸੁੰਦਰ ਨਾਨਾ ॥ [੬॥]
ਜਬ ਰਾਜਾ ਹਜਰਤ ਪੈ ਜਾਵੈ। ਸੂਰਬੀਰ ਸੰਗ ਅਧਿਕ ਲੇ ਆਵੈ।
ਤਦੀ ਕਰਤ ਰਾਵ ਲਖ ਜਾਈ। ਕੋਇ ਨ ਸਕੈ ਸੁ ਹਾਥ ਉਚਾਈ ॥ [੭॥]
ਏਕ ਦਿਵਸ ਰਾਜਾ ਤਬ ਚਲਾ। ਲੀਨੇ ਰਾਜ ਪੂਤ ਬਰ ਬਲਾ।
ਜਿਹ ਮਾਰਗ ਵਹਿ ਰਾਵ ਸਿਧਾਯੋ। ਕਸਾਈ ਨਿਰਖ ਕਿਤਕ ਵਹ ਘਾਯੋ ॥ [੮॥]
ਰੋਰ[7] ਪਰੀ[8] ਸਗਰੇ ਪੁਰ ਮਾਹੀ। ਤੌ ਲਗ ਰਾਜਾ ਗਯੋ ਤਹਾ ਹੀ।
ਹਜਰਤ ਜਬੈ ਰਾਵ ਲਖ ਪਾਯੋ। ਕਛੁਕ ਕੋਪ ਕੈ ਬਚਨ ਸੁਨਾਯੋ ॥ [੯॥]
"ਮਾਨ ਸਿੰਘ ! ਮੈਨੇ ਯਹਿ ਜਾਨੀ। ਕਸਾਈ ਕਰੇ ਸਕਲ ਤੈ ਹਾਨੀ।"
ਗਰਜ ਰਾਵ ਤਬ ਬੈਨ ਉਚਾਰੈ। "ਹਜਰਤ ! ਬਚ ਯਹਿ ਸੀਸ ਹਮਾਰੇ ॥ [੧੦॥]

---

1. ਏਥੇ ਰਾਜਾ ਮਾਨ ਸਿੰਘ ਦੀ ਥਾਵੇਂ ਰਾਜਾ ਰਾਮ ਸਿੰਘ ਸਹੀ ਹੈ, ਕਿਉਂਕਿ ਮੁਗਲੇਈ ਇਤਿਹਾਸ ਦੇ ਮੁਤਾਬਿਕ ਰਾਜਾ ਮਾਨ ਸਿੰਘ ਸ਼ਾਹ ਅਕਬਰ ਤੇ ਜਹਾਂਗੀਰ ਦਾ ਸਮਕਾਲੀ ਸੀ ਤੇ ਰਾਜਾ ਰਾਮ ਸਿੰਘ ਸ਼ਾਹ ਔਰੰਗਜ਼ੇਬ ਦਾ ਸਮਕਾਲੀ। 2. ਪਾਠਾਂਤਰ—ਮਾਹਿ (ਖ਼ਾ. ਕਾ. ਆ. ੬੦੫) ੨ ਗਾਂਹ ਦਾ, ਅਰਥਾਤ—ਅਗਾਂਹ, ਅੱਗੇ। 3. ਕਿਸ। 4. ਪਾਠਾਂਤਰ—ਜੈ ਪੁਰ (ਖ਼ਾ. ਕਾ. ਅ. ੬੦੫)। 5. ਇਕ ਪ੍ਰਸਿੱਧ ਸਥਾਨ। 6. ਭਾਵ—ਬਾਦਸ਼ਾਹ (ਔਰੰਗਜ਼ੇਬ)। 7. ਰੌਲਾ, ਸ਼ੋਰ। 8. ਪਇਆ।

ਨੀਮ[1] ਖੁਦਾਇ ਸੁ ਸਾਹ ਕਹਾਵੈ। ਤਾ ਕੋ ਬੈਨ ਅਫਲ[2] ਕਜੋ ਜਾਵੈ।
ਭੋਰ ਭਏ ਇਹ ਠਾਂ ਜਬ ਆਊਂ। ਸਹੀ ਸਤ ਸਭ ਹੀ ਕੋ ਘਾਊਂ ॥ [੧੧॥]
ਯੌ ਸੁਨ ਸਾਹ ਬਿਹਸਿ ਮੁਖ ਦਯੋ। ਤਾ ਪਰ ਕਛੂ ਪੇਸ ਨਹਿ ਗਯੋ।
ਘਰੀਅਕ ਬੈਠ ਚਲਜੋ ਤਬ ਰਾਜਾ। ਭਾਂਤਿ ਅਨੇਕ ਬਜਾਵਤ ਬਾਜਾ ॥ [੧੨॥]

**[ਸ਼ਾਹ ਮਾਜ਼ਿੰਦਰਾਂ ਦਾ ਔਰੰਗਜ਼ੇਬ ਨੂੰ ਖ਼ਤ ਅਤੇ ਭਾਈ ਨੰਦ ਨਾਲ]**

ਤਾਵਤ ਕਾਲ[3] ਸੁ ਖ਼ਤ ਇਕ ਆਯੋ। ਮਾਯੰਦਰਾਨ[4] ਕੇ ਭੂਪ ਪਠਾਯੋ।
"ਮੋਨੇ ਸੁਨੀ ਕਿਤਾਬਨ ਮਾਹੀ। ਜੈਸ ਪੁਰਾਨ ਭਵਿਸਿਤ[5] ਮਾਹੀ ॥ [੧੩॥]
ਪ੍ਰਾਕ੍ਰਿਤੀ ਮੈ ਕਹਜੋ ਸੋ ਸੇਸਾ। ਹੋ ਹੈ ਰਾਜ ਤੁਰਕ ਗਤਿ ਭੇਸਾ।
ਸੀਸ ਜੁ ਗੁਰ ਕੀ ਮੁਹਰ ਪੁਜਾਰੈ। ਤੇਰਸ ਸਦੀ ਤੇ ਰਾਜ ਮੈ ਬਾਰੈ ॥ [੧੪॥]
ਬਾਹਜ ਕੁਲ[6] ਮੈ ਉਪਜੈ ਲੋਈ। ਚਾਲਿਸ ਬਰਖ ਬਿਤੈ ਇਹ ਹੋਈ।
ਹਿੰਦੂਅਤੇ ਮੈ ਉਹ ਪੰਥ ਚਲੈ ਹੈ। ਤੁਰਕਨ ਨਾਸ ਕਰੈ ਸੁਖ ਪੈਹੈ ॥ [੧੫॥]
ਤੁਮ ਕੋ ਲਿਖੀ ਭਵਿਸਤ ਬਾਨੀ। ਕਛੂ ਅਰਬੀ ਕਛੂ ਪਸਤੋ ਸਾਨੀ।"
ਏ ਖਤ ਸਾਹ ਲਖਾ ਜਬ ਸੋਈ। ਤਾਹਿ ਪੜਨ ਨਹਿ ਕਾ ਤੈ[7] ਹੋਈ ॥ [੧੬॥]
ਨੰਦ ਲਾਲ ਸੋ ਮੁਨੀਸੀਅਨ ਮਾਹੀ। ਵਾਚਜੋ ਤਾਹਿਸੁ ਪੀਠ ਲਖਾਈ।
ਏ ਸੁਨਿ ਨਵੀਸਿੰਦ[8] ਥਰਰਾਨੇ। ਪਿਸਨੀ[9] ਕਰੈਂ ਸਹਸ ਦੁਖ ਮਾਨੇ ॥ [੧੭॥]
"ਯਾ ਕੋ ਦੀਨ ਮਾਹਿ ਲੈ ਡਾਰੈ। ਯਾ ਤੈ ਕਾਮ ਨਹੀ ਅਤਿ ਭਾਰੈ।
ਦੁਖਤਰ[10] ਦੈ ਕੈ ਭੀ ਇਹੁ ਕੀਜੈ। ਯਾ ਕੋ ਦੀਨ ਮਾਹਿ ਮਨ ਭੀਜੈ ॥ [੧੮॥]
ਨਾ ਤੈ ਯਾਹ ਮਾਰ ਹੀ ਡਾਰੈ।" ਏ ਸੁਨ ਨੰਦ ਲਾਲ ਦੁਖ ਭਾਰੈ।
ਆਰਾਧਜੋ ਗੁਰੁ ਨਾਨਕ ਦੇਵਾ। ਤਬ ਹੀ ਭਏ ਸਹਾਯਕ ਸੇਵਾ ॥ [੧੯॥]
ਛੁਟੈ ਜੰਜੀਰ ਗੋਪ ਹੋਇ ਰਹਾ। ਜੇਬਨਸਾਹ[11] ਸੁਤਾ ਕੋ ਲਹਾ।
ਤਾ ਉਠਨੀ ਦੇ ਤਾਹ ਨਸਾਯੋ। ਯਾ ਬਿਧ ਗੁਰ ਸਹਾਯ ਸੁਖ ਪਾਯੋ ॥ [੨੦॥]
ਤਾ ਪਰੰਤੁ[12] ਸੁਤ ਪੰਡਿਤ ਆਵਾ। ਤਾ ਸੁਤ ਗੀਤਾ[13] ਗਜਾਨ ਸੁਨਾਵਾ।
ਤਾ ਦਿਨ ਗਾਥਾ ਏ ਤਬ ਬਰਨੀ। ਨਿਜ ਧਰਮੰ ਰਤਿ[14] ਪਾਰਥ[15] ਕਰਨੀ॥ [੨੧॥]
ਪਰ ਧਰਮੋ ਭੈਦਾਯਕ ਜਾਨਾ। ਯਦਪਿ ਹੋਵੈ ਉਚ ਮਹਾਨਾ[16]।
ਪੁਨਿ ਹਜਰਤ ਏ ਪ੍ਰਸਨ ਅਲਾਯੋ। ਇਸ ਪੰਡਿਤ ਮੁਰ ਮਨ ਬਿਰਮਾਯੋ ॥ [੨੨॥]
ਜੋਤਸ ਮੈ ਓਇ ਐਸੇ ਜਾਨੇ। ਪੁਨੰ ਭਵਿੱਖਤ ਗਾਥ ਬਖਾਨੇ।

---

1. ਅੱਧਾ। 2. ਨਿਸਫਲ। 3. ਉਤਨੇ ਸਮੇਂ ਵਿਚ। 4. ਮਾਜ਼ਿੰਦਰਾਂ, ਈਰਾਨ ਦਾ ਇਕ ਇਲਾਕਾ। 5. ਭਵਿਸ਼ਜ ਪੁਰਾਣ, ਜੋ ੧੮ ਪੁਰਾਣਾਂ ਵਿਚੋਂ ਸੰਸਕ੍ਰਿਤ ਦਾ ਇਕ ਪ੍ਰਸਿੱਧ ਗ੍ਰੰਥ ਹੈ। 6. ਬ੍ਰਹਮਾ ਦੀਆਂ ਬਾਹਾਂ ਤੋਂ ਪੈਦਾ ਹੋਈ (ਬਾਹਜ) ਕੁਸ਼ਤ੍ਰੀ ਕੁਲ, ਅਰਥਾਤ ਸੋਢੀ ਵੰਸ਼। 7. ਕਿਸੇ ਤੋਂ ਉਹ ਖ਼ਤ ਪੜ੍ਹਿਆ ਨ ਗਇਆ। 8. ਲਿਖਾਰੀ, ਕਲਰਕ। 9. ਚੁਗਲ। 10. ਧੀ, ਪੁਤ੍ਰੀ। 11. ਜ਼ੇਬ-ਉਨ-ਨਿਸਾ, ਸ਼ਾਹ ਔਰੰਗਜ਼ੇਬ ਦੀ ਲੜਕੀ। 12. ਉਸ ਤੋਂ ਬਾਅਦ। 13. ਸ੍ਰੀ ਮਦ ਭਗਵਦ ਗੀਤਾ। 14. ਪ੍ਰੀਤੀ। 15. ਅਰਜਨ (ਪ੍ਰਿਥਾ ਦਾ ਪੁਤ੍ਰ)। 16. ਇਸ ਬਾਰੇ ਸ੍ਰੀ *ਮਦ ਭਗਵਤ ਗੀਤਾ* ਅਧਿਆਇ ਤ੍ਰਿਤੀਯ ਦਾ ਅਸਲ ਸ਼ਲੋਕ ਇਹ ਹੈ।

श्रेयान् स्वधर्मो विगुण: परधर्म्मात् स्वनुष्ठितात्।
स्वधर्म्मे निधनं श्रेय: परधर्म्मो भयावह: ॥३५॥

ਆਗੇ ਕਹੋ ਗਾਥ ਰਾਜਾ ਕੀ। ਕਹੀ ਗਾਥ ਤਿਨ ਸੰਕਨ ਤਾਕੀ ॥ [੨੩॥]
ਹਿੰਦੂਅਨ ਮੈ ਇਹ ਪੰਥ ਨ ਹੋਈ। ਤੁਰਕਨ ਅੰਤ ਕਰੈਗੋ ਸੋਈ।
ਹੋਨੀ ਮਿਟੈ ਨ ਕੋਟ ਉਪਾਏ। ਹਜਰਤ ਗਜਾਨ ਗਯੋ ਸੁ ਬਿਲਾਏ ॥ [੨੪॥]
ਜੈਸੇ ਜਨ ਮੇਜੇ ਬਚ ਭੰਗਾ। ਤੈਸੇ ਕੋਪ ਬੈਨ ਕਹੈ ਭੰਗਾ।
ਲਿਖਾ ਸੁ ਹਜਰਤ ਸੂਬਨ ਤਾਈ। ਹਿੰਦੂ ਰਹੈ ਜਗਤ ਮੈ ਨਾਹੀ।
ਲਵਪੁਰ ਅਟਕ ਪਿਸੌਰਨ ਦੇਸਾ। ਕਾਸਮੀਰ ਅਤਿ ਕਰੀ ਨਿਦੇਸਾ ॥੩॥ [੨੫॥]

**ਦੋਹਰਾ।** ਕਾਬਲ ਪੁਨਿ ਕੰਧਾਰ ਕੋ, ਪੁਨਿ ਸਿਕਾਰ ਪੁਰ ਜਾਨ।
ਮੁਲਤਾਨੰ ਤੇ ਆਦਿ ਲੈ, ਲਿਖੇ ਸੁ ਬੈਨ ਪਠਾਨ ॥੪॥ [੨੬॥]
ਹਿੰਦੂਅਨ ਤੋੜ ਜਨੇਊਅਨ, ਸਵਾ ਮਣੰ ਤਗ ਜਾਨ।
ਬਰਖ ਚਾਲਸਨ ਮਧਿ ਹੀ, ਕਰੌਂ ਤੁਰਕ[1] ਸਬ ਥਾਨ ॥੫॥ [੨੭॥]
ਮੂਰਖ ਨੇ ਅਸ ਬਿਧ ਕਰੀ ਨਿਜ ਸਾਸਨ[2] ਹਿਤ ਤਾਹ।
ਜਸ ਰਾਵਨ ਦੁਖ ਦੀਨ ਧਰ, ਅੰਤ ਪ੍ਰਾਨ ਹਰ ਵਾਹ ॥੬॥ [੨੮॥]
ਸਸਤ੍ਰ ਧਾਰੀ ਜੋ ਅਹੈ, ਔ ਬਡ ਜਾਤ ਕੀ ਬਾਹ।
ਸੋ ਸਬ ਹੀ ਕੋ ਤੁਰਕ ਕਰ, ਐਸ ਧਰੀ ਮਨ ਮਾਹ ॥੭॥ [੨੯॥]
ਅਬ ਸੁਨ ਕਥਾ ਸੁਨਾਤ ਹੋ, ਮਾਨ ਸਿੰਘ ਬਧ ਹੇਤ।
ਕਾਜੀ ਮੁਲਾਂ ਬੈਨ ਕਟੁ, ਕਹੈਂ ਸਾਹ ਤਟ[3] ਚੇਤ ॥੮॥ [੩੦॥]
ਮਾਨ ਸਿੰਘ ਕੇ ਨਾਸ ਹਿਤ ਤਬ ਹਜਰਤ ਮਨ ਠਾਨ।
ਮੰਤ੍ਰਨ ਸੋ ਭਾਖਤ ਭਯੋ, "ਮੋ ਸੰਭ੍ਰਮ[4] ਅਤਿ ਮਾਨ ॥੯॥ [੩੧॥]

**ਸੰਕਰ ਛੰਦ।** ਮੋ ਤੀਰ[5] ਕਰਮ ਕਰਾਹਿ ਇਨ ਸੋ ਮਾਰੀਐ ਕਿਮ ਵਾਹਿ?"
ਮੰਤ੍ਰੀ ਕਹੈ, ਸੁਨ ਸਾਹ ਜੂ, ਇਮ ਜੋਗ ਬਧ ਨਹਿ ਤਾਹਿ।
ਜਗ ਨਿੰਦ ਪੁਨਿ ਭੈ ਜਾਨੀਐ, ਇਮ ਜੋਗ ਮਾਰਨ ਸੋਇ।
ਮੁਹਿਮ ਪਠੀਐ ਸੈਨ ਦੈ, ਅਤਿ ਕਠਿਨ ਥਾਨੀ[6] ਸੋਯ ॥ [੩੨॥]
ਪੁਰ ਬੰਗਾਂਲਾ ਗੜ੍ਹ ਬਡੋ, ਤਿਹ ਜਾਇ ਮਾਰੈ ਏਹ।
ਕਾਰਜ ਬਡੋ ਤੁਮ ਜਾਨੀਐ, "ਸੁਨ ਸਾਹ ਮਾਨੀ ਤੇਹ[7]।
ਦੇ ਸੈਨ ਪਠਿਯੋ ਪੂਰਬ ਜਬ, ਅਯੋ ਮਾਘਦ ਦੇਸ[8]।
ਤਬ ਨਾਮ ਗੁਰ ਕੋ ਸੁਨ ਧਯੋ, ਅਯੋ ਨੱਗ੍ਰ ਪੁਨਿ ਪਟਨਸੇ[9] ॥ [੩੩॥]
ਗੁਰ ਪਾਦ[10] ਲਖ ਮਨ ਮੋਦ[11] ਭਾ[12], ਗਈ ਚਿੰਤ ਨਾਸ ਅਪਾਰ।
ਨਿਜ ਕਥਾ ਤਾਹਿ ਸੁਨਾਇ ਕੈ, ਲੈ ਗੁਰੂ ਬੇਗ ਸਿਧਾਰ[13]।
ਰਿਝਾਇ ਗੁਰ ਕੋ ਭਗਤਿ ਸੇ ਬਸਿ ਕੀਨ, ਲੀਨਾ ਸੰਗ।
ਜਾਦੂ ਨ ਪੋਹੈ ਸੰਗ ਗੁਰ ਕੈ ਜਾਨ ਦੇਸਨ ਰੰਗ ॥ [੩੪॥]

---

1. ਭਾਵ—ਮੁਸਲਮਾਨ। 2. ਦੰਡ, ਤਾੜਨਾ। 3. ਸ਼ਾਹ (ਬਾਦਸ਼ਾਹ) ਦੇ ਤੱਟ (ਕੋਲ)। 4. ਸ਼ੱਕ, ਸੰਸਾ। 5. ਕੋਲ। 6. ਸਥਾਨ, ਥਾਉਂ। 7. ਉਨ੍ਹਾਂ ਦੀ ਗੱਲ। 8. ਮਗਧ ਦੇਸ਼ (ਪਟਨੇ ਦਾ ਇਲਾਕਾ, ਅਥਵਾ ਬਿਹਾਰ)। 9. ਪਟਨੇ ਸ਼ਹਰ। 10. ਚਰਣ, ਪੈਰ। 11. ਖ਼ੁਸ਼ੀ। 12. ਹੋਈ। 13. ਗੁਰੂ ਜੀ ਨੂੰ ਆਪਣੇ ਨਾਲ ਲੈ ਕੇ ਬੇਗ (ਜਲਦੀ) ਸਿਧਾਰੇ (ਚਲੇ ਗਏ)।

ਅਤਿ ਬੀਰ ਸੰਗਰ[1] ਮੈ ਸੋਈ ਨਹਿ ਤ੍ਰਾਸ ਜਾ ਮਨ ਮਾਹਿ।
ਅਸ ਏਕਲੇ ਗੁਰ ਸੰਗ ਲੈ ਪੁਨਿ ਜਾਹਿ ਤ੍ਰੀਆ ਸੁਹਾਹਿ।
ਜਾਦੂ ਨਮਿਤ ਗੁਗ ਸੰਗ ਲੈ ਪੁਨਿ ਜਾਇ ਸੰਗ੍ਰ[2] ਕੀਨ।
ਜੀਤ ਬੰਗਾਲਾ ਢਾਕ[3] ਜੁਤ[4] ਅਤਿ ਤਾਹਿ ਭਲ ਜਸ ਲੀਨ ॥ [੩੫॥]
ਗੁਰੂ ਸੰਗ ਤੇ ਅਤਿ ਸੁਖ ਯੁਤ ਮਨ ਬਸਨ ਭੂਖਨ ਧਾਰ।
ਪੁਨਿ ਬਿਦਾ ਗੁਰ ਤਾ ਤੈ ਭਹੇ ਢਿਗ ਨਗਰ ਦਿੱਲੀ ਸਾਰ[5]।
ਦੇ ਖ਼ੁਸੀ ਪੁਨਿ ਆਨ ਮਾਲਵ ਦੇਸ ਪਾਵਨ[6] ਕੀਨ।
ਪੁਨਿ ਆਇ ਮਾਝਾ ਤਾਰਿਯੋ, ਪੁਨਿ ਆਏ ਸੀ ਗੁਰ ਬੀਨ ॥ [੩੬॥]
ਪੁਰ ਰਾਮ ਦਾਸ[7] ਸੁ ਆਇ ਕੇ ਸਰ ਕੋਣ ਜਾਨ ਈਸਾਨ[8]।
ਤਾਂ ਥਾਨ ਜਾਚਜੋ ਦੀਨ ਨਹਿ ਬੈਠਨ ਕਿਸੀ ਮਤਿ ਹਾਨ[9]।
ਮੁਖ ਬੈਨ ਨਿਕਸਜੋ ਯਾ ਬਿਧੀ ਸੁਭਾਉ ਸਹਜੈ ਐਸ।
ਅੰਮ੍ਰਿਤਸਰੀ ਅੰਤਰਸਰੀ[10] ਜਿਮ ਕੰਜ[11] ਕੰਟਕ[12] ਮੈਸ ॥ [੩੭॥]
ਪੁਨਿ ਆਇ ਵੱਲੇ ਬੇਰ[13] ਤਜ, ਕੋਠਾ ਗੁਰੂ ਭਯੋ ਤਾਹ।
ਪੁਨਿ ਅਏ ਦੁਆਬੈ ਦੇਸ ਮੈ, ਪੁਨਿ ਸੋਭ ਪੁਰ[14] ਮੈ ਚਾਹ।
ਤਾ ਲਖੇ ਲੋਕ ਸਰੀਕ ਦ੍ਵੈਖੀ ਚਲੇ ਤਾ ਤੈ ਬੇਗ।
ਪੁਨਿ ਅਏ ਮਾਖੋਵਾਲ[15] ਮੈ ਅਥ ਸੁਨੋ ਗਾਥਾ ਜੇਗ[16] ॥੧੦॥ [੩੮॥]

## [ਸ੍ਰੀ ਦਸ਼ਮੇਸ਼—ਜਨਮ ਤੇ ਬਚਪਨ]

**ਸੋਰਠਾ।** ਇਤ[17] ਪੁਰ ਪਟਨਾ ਮਾਹਿ, ਸ੍ਰੀ ਗੁਰ ਮਹਲ ਬਿਰਾਜਤੇ।
ਤਾ ਉਪਮਾ ਅਤਿ ਆਹ, ਕੌਨ ਕਹੈ ਤਾ ਗਾਥ ਭਨ ॥੧੧ [੩੯॥]
**ਚੌਪਈ।** ਸ੍ਰੀ ਨਿਵਾਸ ਤਹਿ ਅਨ ਸੁ ਕੀਨਾ। ਸਰਿਤਾ ਅਮੀ ਸਮਾ ਤਹਿ ਚੀਨਾ।
ਫਲ ਦਲ ਮਨ ਗਨ ਕੋ ਨਹਿ ਪਾਰਾ। ਜਿਮ ਹਿਮ ਨਗ ਨਿਸ ਮੈ ਜਸਤਾਰਾ ॥ [੪੦॥]
ਸ੍ਰੀ ਗੁਰ ਆਵਨ ਲਖ ਪੁਰ ਰਾਜੈ। ਜਨੁ ਦੂਸਰ ਹਰਿ ਲੋਕ ਬਿਰਾਜੈ।
ਖੰਡ ਗੁਰੂ ਹਰਿ ਸਮਤਾ ਧਾਰੀ। ਜਗ ਕਾਰਜ ਨਹਿ ਚੀਤ ਭੁਲਾਰੀ ॥ [੪੧॥]
ਲੋਕ ਸਰੀਕ ਮਸੰਦਨ ਕੇਰਾ। ਤਾ ਕੋ ਫਲ ਦੈ ਹੈ ਗੁਰ ਮੇਰਾ।
ਪੁਨਿ ਧਰ[18] ਦੁਖਤ ਭਈ ਤੁਰਕਨ ਤੇ। ਟੂਟਤ ਜਨੇਊ ਬਧ ਗੋਧਨ[19] ਤੇ ॥ [੪੨॥]
ਬਾਰ ਬਾਰ ਅਤਿ ਹੋਤ ਪੁਕਾਰਾ। ਤਾ ਤੇ ਮਹਾ ਕਾਲ ਮਨ ਧਾਰਾ।

---

1. ਸੰਗ੍ਰਾਮ, ਲੜਾਈ। 2. ਜੁੱਧ, ਸੰਗ੍ਰਾਮ। 3. ਢਾਕੇ। 4. ਸਮੇਤ। 5. ਮੁੜਦੀ ਵਾਰ ਗੁਰੂ ਤੇਗ ਬਹਾਦੁਰ ਸਾਹਿਬ ਰਾਜਾ ਮਾਨ ਸਿੰਘ (ਸਹੀ ਨਾਮ ਰਾਮ ਸਿੰਘ) ਤੋਂ ਦਿੱਲੀ ਦੇ ਲਾਗੇ ਜੁਦਾ ਹੋ ਗਏ। 6. ਪਵਿਤ੍ਰ। 7. ਅੰਮ੍ਰਿਤਸਰ। 8. ਈਸਾਨ ਕੋਣ (ਪੂਰਵ ਅਤੇ ਉੱਤਰ ਦੀ ਵਿਚਕਾਰਲੀ ਦਿਸ਼ਾ)। 9. ਦਰ ਅਸਲ ਉਸ ਸਮੇਂ ਅੰਮ੍ਰਿਤਸਰ ਉੱਤੇ ਗੁਰੂ ਘਰ ਨਾਲ ਖ਼ਾਨਦਾਨੀ ਵਿਰੋਧ ਰੱਖਣ ਵਾਲੇ ਸੋਢੀ ਪ੍ਰਿਥੀ ਚੰਦ ਦੇ ਪੋਤ੍ਰੇ ਤੇ ਸੋਢੀ ਮਿਹਰਵਾਨ ਦੇ ਪੁਤ੍ਰ ਸੋਢੀ ਹਰਿ ਜੀ ਦਾ ਕਬਜ਼ਾ ਸੀ, ਜਿਸ ਕਰਕੇ ਉਸ ਨੇ ਗੁਰੂ ਤੇਗ਼ ਬਹਾਦੁਰ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾ ਵਿਚ ਦਾਖ਼ਿਲ ਨਹੀਂ ਹੋਣ ਦਿੱਤਾ ਸੀ। 10. ਅੰਮ੍ਰਿਤਸਰੀਏ ਅੰਦਰ ਸੜੀਏ। 11. ਕਮਲ ਫੁੱਲ। 12. ਕੰਡਿਆਂ ਵਿਚ। 13. ਵੱਲਾ ਤੇ ਵੇਰਕਾ ਦੋ ਪਿੰਡ ਹਨ ਜਿਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। 14. ਜ਼ਿਲ੍ਹਾ ਜਲੰਧਰ ਦਾ ਇਕ ਪਿੰਡ। 15. ਆਨੰਦਪੁਰ ਦਾ ਪਹਲਾ ਨਾਂ ਜਿਥੇ ਮਾਖੋ ਦੈਂਤ ਦਾ ਵਸੇਬਾ ਸੀ। 16. ਜਿਤਨੀ। 17. ਇਧਰ। 18. ਪ੍ਰਿਥਵੀ। 19. ਗਊਆਂ ਦਾ ਕਤਲ।

ਮੋਰ ਅੰਸ ਜੋ ਨਗ ਸਿਰ ਸੋਹੀ। ਸਪਤਮ ਸੀਗ ਤਾਹ ਤਪ ਜੋਹੀ ॥ [੪੩॥]
ਤਾਹ ਪਠੌਂ ਨਿਜ ਸਸ ਸੋ ਜਾਨੂ। ਹੈ ਤਿਹ ਕਾਮ ਤਪੀ ਭਗਵਾਨੂ।
ਤਾਹ ਪੰਥ ਧਰ ਕਰ ਹੌਂ ਕਾਜੈ। ਤੁਰਕ ਮਲੇਛ ਨਾਸ ਹਿਤ ਸਾਜ਼ੈ ॥ [੪੪॥]
ਦੀਨ ਦੇਸ[1] ਸ੍ਰੀ ਕਾਲ ਤਹਾਂਹੀ। ਬੋਲੇ ਸ੍ਰੀ ਗੁਰੁ ਤਬ ਅਸਤਾਂਹੀ।
"ਹੇ ਪ੍ਰਭ! ਮੈਂ ਤੁਮ ਆਯਸ ਮਾਨੀ। ਪਰੰਤ ਸੁਖ ਯਾਮੈ ਅਤਿ ਜਾਨੀ ॥ [੪੫॥]
ਥੋਰੋ ਕਾਲ ਮਾਂਹ ਭਵ ਕਾਮਾ। ਐਸ ਕਰੋ ਜਗ ਮੈ ਮੁਹ ਠਾਮਾ।
ਤਵ ਚਰਨਨ ਮਨ ਮੋ ਥਿਰ ਹੋਈ। ਔਰ ਵਾਸਨਾ ਰਹੈ ਨ ਕੋਈ ॥ [੪੬॥]
ਤਬ ਪ੍ਰਭ ਯਾ ਬਿਧ ਗਿਰਾ ਉਚਾਰੀ। "ਮੈ ਨਿਜ ਸੁਤ ਕੋ ਕੀਨ ਸੁਧਾਂਰੀ।
"ਜਾਯ ਤਹਾਂ ਤੈ ਪੰਥ ਚਲਾਯ। ਕੁਬੁੱਧਿ ਕਰਨ ਤੇ ਲੋਕ ਹਟਾਯ[2] ॥ [੪੭॥]
ਰਾਮ ਕਿਸਨ ਜਗ ਭੇ ਅਵਤਾਰੀ। ਨਰ ਨਾਰਾਯਨ ਬੁਧਿ ਬਿਧਿ ਧਾਰੀ।
ਤੁਮ ਨਿਜ ਭਗਤਿ ਧਰੋ ਮਨ[3] ਮਾਹੀ। ਜਾਤੇ ਹੰ[4] ਮਮਤਾ ਮਿਟ ਜਾਈ ॥ [੪੮॥]
ਕਲਜੁਗ ਮੈ ਨਹਿ ਰਹੈ ਸੁਧਰਮਾਂ। ਤੁਮ ਕਛੁ ਕਰੋ ਸਿਖਨ ਯੁਤ ਮਰਮਾ।
ਤੋਰ ਸਹਾਯਕ ਮੈ ਸਦ ਜਾਨੀ। ਹੰਤਾ ਤੋਹ ਭਏ ਨਹਿ ਮਾਨੀ" ॥੧੨॥ [੪੯॥]

**ਭੁਜੰਗ ਛੰਦ।** ਤਬੈ ਮਾਨ ਕੈ ਬੈਨ ਲੀਨਾਵਤਾਰੰ। ਗੁਰ ਖੰਡ ਸਾਚੋ ਕੀਓ ਬੈਨ ਸਾਰੰ।
ਕਰੈ ਸੋਧ ਨਾਹੀ ਮਸੰਦਾਨ ਕੇਰੀ। ਲਏ ਦੰਡ ਲੋਕੰ ਕਰੇ ਭੂਮਿ ਚੇਰੀ ॥ [੫੦॥]
ਰਟੈ ਨਾਮ ਏਕੇ ਅਨੇਕੰ ਪ੍ਰਕਾਰੰ। ਮਹਾਂ ਸੂਰਬੀਰੰ ਰਿਦੰ ਨਿਰਬਿਕਾਰੰ।
ਮਦੰ ਮਾਸ ਮਾਰੇ ਮਲੇਛਾਨ ਸਾਰੇ। ਰਿਦੈ ਏਕ ਅਦ੍ਵੈਤ ਧਾਰੈ ਬਿਚਾਰੇ ॥ [੫੧॥]
ਤਿਸੈ ਪੰਥ ਆਏ ਸਭੈ ਪਾਪ ਜਾਹੀ। ਸੁ ਦੇਵੀ ਜਪਾਵੈ ਮਨੰ ਬ੍ਰਹਮ ਮਾਹੀ।
ਅਕਾਲੰ ਸੁ ਮਾਯਾ ਦੁਈ ਲੋਕ ਜਾਨੋ। ਤ੍ਰਿਤੀ ਵਸਤੁ ਕਾਈ ਨਹੀਂ ਸਾਚ ਮਾਨੋ ॥ [੫੨॥]
ਪੁਰਖੰ ਪ੍ਰਕਿਰਤੰ ਸਭੈ ਬੇਦ ਭਾਨੈ। ਏਕੋ ਅਨੇਕੋ ਨਹੀਂ ਔਰ ਠਾਨੈ।
ਜਬੈ ਆਨ ਧਾਰਾ ਸਰੂਪਾਨ ਤਾਹੀ। ਸੁ ਮਾਤਾ ਬਿਰਾਜੈ ਜਿਮੈ ਸ੍ਰੀ ਲਸਾਹੀ।
ਜਿਮੈ ਵਿਸਨ ਜਾਯੋ ਸੁਧੰ ਸਤ ਗੁਨਾਹੀ। ਤਿਮੈ ਗੂਜਰੀ ਮਾਤ[5] ਦੇਵੀ ਲਸਾਹੀ ॥੧੩॥ [੫੩॥]

**ਦੋਹਰਾ।** ਘੜੀ ਨਿਖੱਤ੍ਰ ਸੋਧ ਕੇ, ਸੁਭ ਲਗਨਨ ਸੁਭ ਕਾਲ।
ਸੰਮਤ ਅਗਨੀ ਬਿੰਸਤੋ ਮੁਨਿ ਸਸਿ[6] ਜਨਮਤ ਭਾਲ ॥੧੪ [੫੪॥]
ਜਹਤਹ ਆਦਿ ਅਨੰਦ ਭਾ, ਅਮਲ ਗੋਨ ਸੁਰ ਮੋਦ।
ਨਾਸ ਤੁਰਕ ਜਗ ਧਰਮ ਦ੍ਰਿੜ, ਜਿਯੋ ਬ੍ਰਹਮ ਉਦ-ਮੋਦ ॥੧੫ [੫੫॥]
ਲਖਤ ਲੋਗ ਮਨ ਖਿਚਤ ਹੈਂ, ਮੋਹਨ ਜਾਲ ਪ੍ਰਕਾਰ।
ਜੈਸ ਦ੍ਰਿਸਟਿ ਤੈਸੋ ਲਖੈ, ਸਤਿਗੁਰ ਬ੍ਰਹਮ-ਅਕਾਰ ॥੧੬॥ [੫੬॥]

---

1. ਆਦੇਸ਼, ਹੁਕਮ। 2. ਸਹੀ ਪਾਠ : ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ ॥੨੯॥ (ਬਚਿਤ੍ਰ ਨਾਟਕ ਪੰ : ੨੦੧ ਅਧਿ ੬)। 3. ਪਾਠਾਂਤਰ—ਜਨ (ਖ਼ਾ. ਕਾ. ਅ. ੬੦੫) 4. ਅਹੰ, ਹਉਮੈ, ਹੰਕਾਰ। 5. ਸ੍ਰੀ ਦਸਮੇਸ਼ ਜੀ ਦੀ ਮਾਤਾ-ਗੁਜਰੀ ਜੀ। 6. ਅਰਥਾਤ ਸੰਮਤ ੧੭੨੩ ਬਿ. (ਦੀ ਪੋਹ ਸੁਦੀ ੭) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ। ਭਾਈ ਕੇਸਰ ਸਿੰਘ ਛਿੱਬਰ ਤੇ ਚੋਪਾ ਸਿੰਘ ਦੇ ਕਥਨ ਅਨੁਸਾਰ ਗੁਰੂ ਜੀ ਦਾ ਜਨਮ ਸੰਮਤ ੧੭੧੮ ਬਿ. ਵਿਚ ਅਤੇ ਜਨਮਪਤ੍ਰੀ ਪਟਨੇ ਵਾਲੀ ਵਿਚ, ਜਿਸ ਦਾ ਜ਼ਿਕਰ ਪਟਨੇ ਦੀ ਇਕ ਹਥ-ਲਿਖਤ ਬੀੜ ਵਿਚ ਵੀ ਮੌਜੂਦ ਹੈ, ਗੁਰੂ-ਜਨਮ ੧੭੨੬ ਬਿ. ਲਿਖਿਆ ਹੈ।

**ਛਪੈ।** ਕੋਟਿ ਦੇਵ ਚਕ ਪਰਤ ਤੇਜ ਲਖ ਬ੍ਰਹਮ ਉਚਾਰਤ।
ਬਰੁਨ ਬਿਰੰਚਿਕਿ[1] ਵਿਸਨੁ ਸੰਭੁ ਜਨੁ ਸਕ੍ਰ ਸੁਧਾਰਤ।
ਲਖੈਂ ਤੁਰਕ ਸਮ ਨਾਸਨਿ ਆਪ ਕੋ ਹਿਤ ਪਹਿਚਾਨੇ।
ਸਾਧੁ ਪੇਖਤ ਸਾਧੁ ਜੋਗਿ ਸੰਕਰ ਸਮ ਜਾਨੈ।
ਬੀਰਨ ਦੇਖਜੋ ਬੀਰ ਬਰ ਰਵੀ ਕੰਜ ਪਹਿਚਾਨ।
ਕੱਸਪ ਪ੍ਰਿਥੁ ਲਖਿ ਕਾਸਪੀ[2] ਦਾਸਨ ਸੁਰਤਰੁ[3] ਮਾਨ ॥੧੭॥ [੫੭॥]
ਸਿੱਧਨ ਦੇਖਜੋ ਸਿਧ ਕਵਲ ਸੂਰਜ ਸਮ ਜਾਨੀ।
ਝੂਠੇ ਗੁਰ ਲੁਕ ਗਏ ਸੂਰ[4] ਲਖ ਉਡਗਾ[5] ਪ੍ਰਮਾਨੀ।
ਜਾ ਵਿਧ ਥੀ ਮਨ ਪ੍ਰੀਤ ਤੈਸ ਸਮ ਗੁਰ ਬਪੁ ਪੇਖਾ।
ਵਿਸਨੁ ਰੂਪ ਅਤਿ ਚਿੱਤ ਪਰੈ ਬਰ ਬੈਨ ਅਲੇਖਾ।
ਬਾਰ ਕੰਤੂਹਲ ਕੋਟ ਅਤਿ ਬੈਸ ਸਬੈ ਸੁਖ ਮਾਨ।
ਬਢਤ ਸਸਿ ਕਲਾ ਸਮ ਸਦਾ ਪੂਰਨ ਗੁਰ ਭਗਵਾਨ ॥੧੮ [੫੮॥]

**ਸਵੈਯਾ।** ਬਰਖ ਦੁਤੀ ਲਖ ਲੋਕ ਮਾਤ੍ਰ ਬੈਸ ਭਈ ਤਬ ਲੋਗ ਖਿਲਾਵੈ।
ਜੋ ਗੁਰ ਹੈਂ ਜਗ ਕੇ ਖਿਲਵਾਰਸੁ[6] ਲੋਕ ਖਿਲਾਵਤ ਤਾ ਮਨ ਭਾਵੈ।
ਕੋਕਲ[7] ਕੀਰ[8] ਕਪੋਤ[9] ਸੁ ਧੁਤੀ[10] ਸੁ ਹੰਸਨ, ਮੋਰਨ, ਤੀਤਰ ਭਾਵੈ।
ਬਾਰਨ[11] ਦੇਤ ਸੁ ਧਾਂਮ ਮੋ ਆਨ, ਅਨਕੇਨ ਰੰਗਨ ਕੇ ਗੁਨ ਗਾਵੈ ॥੧੯ [੫੯॥]
ਰਥ ਪਾਲਕੀ ਨਾਗ[12] ਕਿਕਾਨ[13] ਘਨੇ, ਦਿਸ ਮਾਘਧੀ[14] ਆਨ ਅਨੇਕ ਪ੍ਰਕਾਰੀ।
ਦੇਖ ਸਰੂਪ ਸਬੈ ਬਲਿ ਜਾਵਤ, ਪੂਰਨ ਕਾਮਨ ਹੋਤ ਅਪਾਰੀ।
ਧਨ ਮਾਤ ਪਿਤਾ, ਧਨ ਜੋਤ ਪ੍ਰਕਾਸਤ; ਰਾਮ ਤੈ ਜੈਸ ਭਯੋ ਲਵ ਬਾਰੀ[15]।
ਸ੍ਰੀ ਗੁਰ ਤੇਗ ਬਹਾਦਰ ਤੇ ਹਰਿ[16] ਭਜੋ ਅਵਤਾਰਨ ਕੋ ਅਵਤਾਰੀ ॥੨੦॥ [੬੦॥]
ਨਰ ਨਾਰਿ ਅਪਾਰ ਸੁ ਗਾਵਤ ਕੀਰਤਿ, ਧੀਰਨ ਬੀਰ ਕਬੀ ਇਮ ਸਾਰੀ।
ਸਸਿ ਸੂਰ ਲਸੈ ਸਮ ਦੀਪਕ ਸੇ, ਦਿਨ ਸੋਭ ਕਰੈ ਅਤਿ ਲਾਜ ਪ੍ਰਕਾਰੀ।
ਨੇਤ ਹੀ ਨੇਤ ਅਗਮ ਸੁ ਕੀਰਤਿ, ਜਾਨ ਵਿਤਾਨ[17] ਛਈ ਜਗ ਸਾਰੀ।
ਸੇਵਕ ਜਾਤ ਦਿਖਾਵਤ ਸ੍ਰੀ ਗੁਰ, ਬਾਗ ਅਰਨ[18] ਸੁ ਔ ਫੁਲਵਾਰੀ ॥੨੧ [੬੧॥]
ਲੋਕ ਤਜੈ ਸਭ ਧਾਮ ਕ੍ਰਿਆ ਸੰਗ, ਜਾਤ ਘਨੇ ਬਰਨਾਸ੍ਰਮ ਤਾਹੀ।
ਜਾਨਵੀ[19] ਤੀਰ ਦਿਖਾਵਤ ਭਾਵਤ ਬਾਰ[20] ਤਰੈ ਦਿਖ ਹੈ ਗੁਰ ਤਾਹੀ।
ਤਨ ਵਾਰਤ ਹੈਂ ਸਮ ਦਾਸ ਭਏ ਅਤਿ ਕੂਪ ਸੁ ਬਾਪਿਕਾ[21] ਜਾਇ ਦਿਖਾਈ।
ਤਾਲ[22] ਤਮਾਲ[23] ਸੁ ਸਾਲਨ[24] ਜਜੋਂ ਨਿੰਬੂਆ ਤਰ ਸ੍ਰੀਫਲ[25] ਪੀਪਰ ਮਾਰੀ ॥੨੨॥ [੬੨॥]

---

1. ਬ੍ਰਹਮਾ। 2. ਧਰਤੀ ਦੇ ਲੋਕਾਂ ਨੇ। 3. ਕਲਪ ਬ੍ਰਿਛ। 4. ਸੂਰਜ। 5. ਤਾਰਾ। 6. ਖਿਡਾਉਣ ਵਾਲਾ। 7. ਕੋਇਲ। 8. ਤੋਤਾ। 9. ਕਬੂਤਰ। 10. ਤੂਤੀ, ਇਕ ਪੰਖੀ। 11. ਦੇਰ, ਢਿਲ। 12. ਹਾਥੀ। 13. ਘੋੜੇ। 14. ਮਗਧ (ਪਟਨੇ) ਵਾਲੇ ਪਾਸੇ। 15. ਲਵ ਨਾਮੀ ਬਾਲਕ। 16. ਭਾਵ—ਗੁਰੂ ਗੋਬਿੰਦ ਸਿੰਘ। 17. ਤੰਬੂ। 18. ਅਰਣਜ, ਜੰਗਲ। 19. ਗੰਗਾ। 20. ਬਾਲਕ। 21. ਬਾਉਲੀ, ਪੌੜੀਦਾਰ ਖੂਹ। 22. ਤਾਲ ਬ੍ਰਿਛ। 23. ਸਦਾ ਬਹਾਰ ਦਾ ਬ੍ਰਿਛ। 24. ਸ਼ਾਲਮਲੀ। 25. ਬਿਲ, ਨਲੇਰਾ।

ਆਮਲ[1] ਖਿਰਨਿ[2] ਕੇ ਬਿਰਖ ਘਨੇ, ਜਹ ਕੰਜਲ[3] ਦਾਹ[4] ਅਮਾਤ[5] ਅਪਾਰੀ।
ਜੁਗ[6] ਮਾਲਤੀ ਸੇਵਤੀ[7] ਜਾਨ ਗੁਲਾਬ, ਗੁਲਾਲਾ[8] ਚੰਬੇਲੀ ਤੇ ਸੇਵਤੀ ਭਾਰੀ।
ਨਰਗਸ ਔ ਕਲਗਾ[9] ਕਰਨਾ[10] ਗੁਲ[11] ਜਾਨ ਅਨੰਤ ਸੁ ਮੋਤੀਆ ਬਾਰੀ।
ਕੌਨ ਕਵੀ ਕਹ ਤਾਹਿ ਲਹੈ ਪਰ, ਜਾ ਪਰ ਅੰਘਰ[12] ਸ੍ਰੀ ਗੁਰ ਧਾਰੀ ॥੨੩॥ [੬੩॥]

**ਦੋਹਰਾ।** ਲੈ ਕਿਸਤੀ ਸਰਿਤਾ[13] ਮਧੇ, ਖੇਲੈ ਖੇਲ ਅਨੰਤ।
ਦੇਤ ਦਾਨ ਅਨਗਨ ਤਹਾਂ, ਮੱਲਾਹਨ ਮੈ ਮੰਤ ॥੨੪॥ [੬੪॥]

**ਸਵੈਯਾ।** ਕਰੁਨਾ ਨਿਧ ਮੋਦ ਅਨੰਤ ਕਰੈ ਦਿਨ ਐਸ ਰਹੈ ਨਰਿਤਾ ਤਟਮਾਹੀ।
ਰੈਨ ਸੁ ਐਨ ਮੈ ਆਵਤ ਹੈ ਦਿਨ ਦਾਸਨ ਜਾਚਿਕ ਦਾਨ ਕਰਾਹੀ।
ਸੰਗ ਭੂਪਨ ਕੇ ਸੁਤ ਖੇਲਤ ਹੈ ਜਿਨ ਪੇਖ ਲਜੈ ਸੁਰ ਈਸ ਮਨਾਈ।
ਸੁੰਦਰ ਆਯੁਧ[14] ਪੇਖਨ ਕੇ ਹਿਤ ਲੋਕ ਲਿਆਵਤ ਪੇਖ ਮੁਦਾਹੀ ॥੨੫॥ [੬੫॥]
ਤੀਰ ਤੁਫੰਗਨ ਖੰਜਰ ਤੇਗਨ, ਬੁਗਦ ਕਟਾਰਨ ਸੇਲ ਸੁਧਾਰੀ।
ਤੋਪ ਨਿਖੰਗ[15] ਸੁ ਚਾਮਰ[16] ਪੂਜਤ, ਦੇਵਤ ਧੂਪ ਬਡੇ ਰੁਚਿ ਭਾਰੀ।
ਸੀਸ ਨਿਵਾਇ ਕਰੈ ਤਿਹ ਪੂਜਨ ਧਾਰ ਪ੍ਰਦਛਨ ਚੋਕ ਸੁਧਾਰੀ।
ਯਾ ਬਿਧਿ ਕੌਤਕ ਸ੍ਰੀ ਗੁਰ ਕੇ ਮਨ ਧਾਰ ਗਲੋਲ ਚਲਾਵਤ ਕਾਰੀ ॥੨੬॥ [੬੬॥]

**ਚੌਪਈ।** ਏਕ ਦਿਵਸ ਕੌਤਕ ਯਹ ਭਯੋ। ਸੁੰਦਰ ਸੁਨੋ ਕਾਨ ਮੈ ਨਯੋ।
ਸੁੰਦਰ ਮੰਦਰ ਕੂਪ ਮੰਧਾਹੀ। ਤਾਂ ਮੈਂ ਸ੍ਰੀ ਹਰਿਮੰਦਰ ਚਾਹੀ ॥ [੬੭॥]
ਅੰਮ੍ਰਿਤ ਨੀਰ ਤਵਨ[17] ਕਾ ਮਾਨਾ। ਤਵਨ ਸਮਾਨ ਕੂਪ ਨਹਿ ਆਨਾ।
ਸਭ ਨਰ ਨਾਰਿ ਭਰੈ ਤਹਿ ਨੀਰਾ। ਹੋਤ ਭੀਰ ਅਤਿ ਸਘਨ ਸਰੀਰਾ ॥ [੬੮॥]
ਬਡ ਬਡ ਸਾਹਨ ਹਿਤ ਤਹਿ ਦਾਸਾ। ਆਵੈ ਘਨਜ[18] ਹੇਤ ਸੁਖ ਰਾਸਾ।
ਤਹਿ ਇਕ ਅਈ ਤੁਰਕ ਕੀ ਨਾਰੀ। ਜਲ ਹਿਤ ਅਈ ਲਖੀ ਗੁਰ ਭਾਰੀ ॥ [੬੯॥]
ਚਟਪਟ ਹਾਥ ਗਲੋਲ ਸੰਭਾਰੀ। ਹਨੀ ਤਾਹਿ ਥਿਰ ਹੋਤ ਕਿਵਾਰੀ[19]।
ਮਹਲ ਦੁਆਰ ਮੈ ਸ੍ਰੀ ਗੁਰ ਐਸੇ। ਦਿਸ ਪੂਰਬ ਸਸਿ ਪੂਨਮ[20] ਬੈਸੇ ॥ [੭੦॥]
ਤਾਹਿ ਭਾਲ[21] ਮੈ ਲਗੀ ਸੁ ਰੋੜੀ। ਨਿਕਸਾ ਰੁਧਰ[22] ਰੁਤਦ ਸੋ ਦੌੜੀ।
ਆ ਮਾਤਾ ਢਿਗ[23] ਕੀਨ ਪੁਕਾਰੀ। ਮਾਤਾ ਜੂ ਯੁਤ ਘ੍ਰਿਣਾ ਸੰਭਾਰੀ ॥ [੭੧॥]
ਕਛੁਕ ਕੋਪ ਯੁਤ ਬੈਨ ਉਚਾਰਾ। "ਗੁਰੂ ਨਾਨਕ ਸਾਹਿਬ ਕਰਤਾਰਾ।
ਬੇਗ ਹੋਈ ਇਹੁ ਕੋਪ ਸੁ ਖਾਰਾ। ਜਾਤੇ ਹੋਤਨ ਲੋਕਨ ਭਾਰਾ"॥ [੭੨॥]
ਤਾ ਕੋ ਸਾਂਤ ਸੁ ਅਤਿ ਪੁਨਿ ਕੀਨਾ। ਧਨ ਅਤਿ ਦੀਓ ਲੋਭ ਅਤਿ ਚੀਨਾ।
ਅਪ ਪੁਨਿ ਗਈ ਗੁਰੂ ਜਹ ਦੇਖੇ। ਕਛੁਕ ਕੋਪ ਯੁਤ ਬਚ[24] ਅਵਿਰੇਖੇ[25]।

---

1. ਆਮਲਾ। 2. ਮੋਲਸਿਰੀ ਦੀ ਕਿਸਮ ਦਾ ਇਕ ਦਰਖ਼ਤ। 3. ਕੰਜਲਕ (ਕਿੰਜਲਕ), ਕਮਲ। 4. ਦੇਵਦਾਰੂ। 5. ਅਮਾਤ੍ਰ, ਮਾਤ੍ਰਾ (ਪਰਿਮਾਣ) ਤੋਂ ਰਹਿਤ। 6. ਦੋਵੇਂ। 7. ਚਿੱਟਾ ਗੁਲਾਬ, ਜੰਗਲੀ ਗੁਲਾਬ। 8. ਗੁਲੇ ਲਾਲਹ। 9. ਇਕ ਪ੍ਰਕਾਰ ਦਾ ਫੁਲ। 10. ਖੱਟੇ ਦਾ ਫੁੱਲ। 11. ਫੁੱਲ 12. ਪੈਰਾਂ ਦੇ ਤਲਵੇਂ। 13. ਨਦੀ। 14. ਸ਼ਸਤ੍ਰ। 15. ਤਰਕਸ਼, ਭੱਥਾ (ਤੀਰਾਂ ਦਾ)। 16. ਚਮੜੇ ਦੀ ਢਾਲ। 17. ਤਿਸ ਦਾ। 18. ਬਦਲ (ਘਨ) ਤੋਂ ਪੈਦਾ ਹੋਇਆ ਪਾਣੀ। 19. ਕਿਵਾੜ (ਤਖ਼ਤਿਆਂ) ਦੇ ਉਹਲੇ ਖਲੋ ਕੇ। 20. ਪੁੰਨਮ (ਪੁੰਨਿਆ) ਦਾ ਸਸਿ (ਚੰਦ੍ਰਮਾ)। 21. ਮੱਥੇ। 22. ਲਹੂ। 23. ਕੋਲ। 24. ਬਚਨ। 25. ਉੱਚਾਰਣ ਕੀਤੇ, ਕਹੇ।

ਸ੍ਰੀ ਗੁਰ ਤਬਹੀ ਬਾਰੀ ਦੀਨੀ। ਕਟ ਕਟ ਬੈਨ ਮਾਤ ਭਨ ਚੀਨੀ।
ਇਤੈ ਕੂਪ ਜਲ ਖਾਰਾ ਭਯੋ। ਜਾਹਰ ਜਾਨੈ ਸਭ ਜਗ ਨਯੋ॥ [੭੪॥]

## [ਪਟਨੇ ਤੋਂ ਵਾਪਸੀ]

ਸ੍ਰੀ ਸਤਿਗੁਰ ਤਹ ਕਰਤ ਕਲੋਲਾ। ਚਾਰ ਬਰਖ ਖਟ ਮਾਸ ਅਮੋਲਾ।
ਸੁਖ ਅਨਦ ਯੁਤ ਨਾਗ[1] ਬਿਤਾਏ। ਤਬੈ ਨਿਦੇਸ[2] ਤਾਤ[3] ਕੇ ਆਏ ॥ [੭੫॥]
ਲਖ ਪਾਤੀ ਗੁਰ ਸੀਸ ਸੁ ਧਾਰੀ। ਪੁਨਿਹਿ ਵਚਾਵਤ[4] ਹਿਤਹਿ ਅਪਾਰੀ।
ਤਾ ਮਧਿ[5] ਖੁਸੀ ਲਿਖੀ ਸੰਗਤ ਕਹ। ਯੌ ਪੁਨਿ ਲਿਖਯੋ ਆਪ ਸ੍ਰੀ ਗੁਰ ਤਹਿ ॥੨੭॥ [੭੬॥]

**ਸੋਰਠਾ।** ਮਾਨ ਸਿੰਘ[6] ਰਾਜਾਨ, ਪਸਚਿਮ ਹਮ ਸੰਗ ਲੇ ਗਯੋ।
ਨਹਿ ਆਵਨ ਭਯੋ ਮਾਨ, ਪੁਨਿ ਹਮ ਗਏ ਪੰਜਾਬ ਮਹਿ ॥੨੭॥ [੭੭॥]

**ਸਵੈਯਾ।** ਮੱਦਰ ਦੇਸ ਮਹਿ ਆਯਸੁ ਈਸਹ[7] ਸੰਗ ਆਏ ਤੁਮ ਆਵਨ ਯਾਹੀ।
ਬੇਰ ਲਗਾਵਹੁ ਨਾਹਿ ਇਹਾਂ ਅਤਿਥਾਨ ਭਲੀ ਹਮ ਵਾਸ ਕਰਾਹੀ।
ਸੀਤਲ ਭਯੋ ਮਨ ਬੈਨ ਲਿਖੈ ਸੁਨ ਕੇਤਕ ਬਜੋਗ ਸੋਗੇ ਕੁਮਲਾਹੀ।
ਹੋਤ ਤਿਯਾਰ ਭਏ ਗੁਰ ਸਾਹਬ, ਸੌਜ[8] ਧਰੀ ਅਗਨੀ ਗਨ ਨਾਹੀ ॥੨੯॥ [੭੮॥]
ਤੰਬੂ ਕਨਾਤ ਮਿਆਨੇ ਸੁਚਾਰ ਸੁ, ਜਾਜਮ[9] ਔ ਸਤਰੰਜ ਸੁਧਾਰੀ।
ਸਜੰਦਨ[10] ਪਾਲਕੀ ਬਾਜਰ ਉਸਟ[11], ਅਨੇਕਨ ਊਪਰ ਸੌਜਹਿ[12] ਭਾਰੀ।
ਕੰਚਨ[13] ਆਯੁਧ ਕੇ ਗਨ ਭਾਂਤਨ, ਖੰਜਰ ਤੇਗਨ ਬੁਗਦ[14] ਕਟਾਰੀ।
ਮੋਲ ਅਨੰਤ ਜਿਨੈ ਗਨ ਨਾ ਕਛੁ, ਤੋਪ ਤਮਾਚਨ ਸਿਪਰ[15] ਕਟਾਰੀ ॥੩੦॥ [੭੯॥]
ਚੀਜ ਦਿਸਾਵਰ ਕੀ ਜੁ ਤੁਫੰਗਨ, ਹੋਏ ਤਿਆਰ ਸੁਨੀ ਪੁਰ ਥਾਨੀ।
ਆਇ ਸਭੇ ਕਰ ਜੋੜ ਸੁ ਬੇਨਤੀ, ਸੀਸ ਨਿਵਾਇ ਕੈ ਭਾਖਤ ਬਾਨੀ।
"ਹੇ ਕਰੁਨਾਨਿਧ ਬਾਲ ਮੁਕੰਦ! ਨਿਵਾਸੀ ਤੁਮੈ ਪਟਨਾ ਪੁਰਿ ਧਾਨੀ।
ਯਾ ਪਰ ਲਾਜ ਤੁਮੈ ਹਮ ਵਾਂਛਤ, ਮਾਂਗਤ ਹੈ ਇਕ ਵਸਤੁ ਨੀਸਾਨੀ ॥੩੧॥ [੮੦॥]
ਯੇ ਪਲਨਾ[16] ਤੁਮਰੋ ਪ੍ਰਭੁ ਜੀ, ਅਤਿ ਹੋਇ ਨਿਵਾਸ ਇਹੈ ਪੁਰ ਮਾਹੀ।
ਤਹ ਸਰੂਪ ਲਖੈ ਹਮ ਜੀ, ਅਸ ਤੌ ਗੁਰ ਵਾਹਿਦ ਯੋਗ ਚਿਤਾਹੀ।
ਅਬ ਲੌ ਹਰਿ ਮੰਦਰ ਮੈ ਸੋਈ ਰਾਜਤ[17] ਪੂਜਤ ਤਾਹਿ ਸੁ ਧੂਪ ਧਰਾਹੀ।
ਊਚ ਰੁ ਨੀਚ ਕਰੈ ਤਹਿ ਬੰਦਨ, ਪੁਹਪਨ[18] ਸੋ ਤਿਨ ਹਾਰ ਧਰਾਹੀ ॥੩੨॥ [੮੧॥]

**ਦੋਹਰਾ।** "ਮੋਸਮ[19] ਯਾ ਦਰਸਨ ਲਖੋ," ਅਸ ਕਹ ਕਰ ਅਰਦਾਸ।
ਕਰਤ ਕੂਚ ਸਤਿਗੁਰ ਭਏ, ਬਡੋ ਮੋਦ ਰੁਚਿ ਜਾਸ ॥੩੩॥ [੮੨॥]
ਏਕ ਥਾਨ ਸੁੰਦਰ ਲਖਾ, ਕੀ ਮੁਕਾਮ ਤਾ ਥਾਨ।
ਸਾਂਝ ਲਗੇ ਸਭ ਲੋਗ ਮਿਲ, ਆਵਤ ਨਾਨਾ ਭਾਨ ॥੩੪॥ [੮੩॥]

---

1. ਦਿਵਸ, ਦਿਨ। 2. ਹੁਕਮ। 3. ਪਿਤਾ (ਗੁਰੂ ਤੇਗ਼ ਬਹਾਦਰ)। 4. ਪੜ੍ਹਵਾਉਣ ਲੱਗੇ 5. ਤਾ (ਉਸ) ਮਧਿ (ਵਿਚ)। 6. ਇਤਿਹਾਸ ਦੇ ਮੁਤਾਬਿਕ ਸਹੀ ਨਾਮ ਰਾਜਾ ਰਾਮ ਸਿੰਘ। 7. ਸ੍ਰੀ ਗੁਰੂ ਤੇਗ਼ ਬਹਾਦਰ ਜੀ। 8. ਸਾਮਗ੍ਰੀ, ਸਾਮਾਨ। 9. ਬੇਲ ਬੂਟੇਦਾਰ ਚਾਦਰ। 10. ਰਥ। 11. ਬਾਜਰ=ਬਾਜਿ+ਅਰ, ਬਾਜਿ (ਘੋੜੇ), ਅਰ (ਅਤੇ) ਉਸ਼ਟ (ਊਠ)। 12. ਸਾਜ਼। 13. ਸੋਨਾ। 14. ਛੁਰਾ। 15. ਢਾਲ। 16. ਝੂਲਾ। 17. ਸੁਭਾਇਮਾਨ ਹੈ। 18. ਫੁੱਲ। 19. ਮੋ (ਮੇਰੇ), ਸਮ (ਬਰਾਬਰ)।

**ਸਵੈਯਾ।** ਰੈਨ ਮੈ ਆਨ ਭਯੋ ਬਡ ਸੰਗਮ, ਲੋਗ ਮਿਲੈ ਅਤਿ ਸੋਚ ਪ੍ਰਕਾਰੈ।
ਸੂਰ ਉਦੈ ਗੁਰ ਹੋਤ ਬਿਯੋਗ, ਤਬੈ ਸੰਗ ਹੀ ਹਮ ਜਾਹਿ ਸਕਾਰੈ[1]।
ਏਕ ਕਹੈਂ ਬਸ ਹੈ ਹਰਿ ਮੰਦਰ, ਏਕ ਕਹੈਂ ਮਨ ਧਯਾਨ ਸੁ ਧਾਰੈਂ।
ਨਰ ਨਾਰਿ ਅਪਾਰ ਰਟੈਂ ਜਸੁ ਸ੍ਰੀ ਗੁਰ, ਪਾਵਨ ਮੂਰਤਿ ਚੀਤ ਚਿਤਾਰੈਂ ॥੩੫॥ [੮੪॥]
ਏਕ ਕਹੈਂ ਨਿਜ ਭਾਗ ਬਡੇ ਹਮ, ਸ੍ਰੀ ਗੁਰ ਕੀ ਨਿਤ ਕੀਰਤਿ ਗੈਹੈਂ।
ਏਕ ਕਹੈਂ ਧਨ ਧਾਮ ਸਬੈ ਤਜ, ਦੀਨ ਦਿਆਲ ਕੇ ਤੀਰ ਸਿਧੈ ਹੈਂ।
ਏਕ ਕਹੈਂ ਨਿਸ ਬਾਸੁਰ ਯਾ ਹਰਿ, ਮੰਦਰ ਭੀਤਰ ਧੂਪ ਜਗੈ ਹੈਂ।
ਯਾ ਬਿਧਿ ਕੈ ਮਿਲ ਲੋਕ ਸਬੈ ਨਿਜ ਆਪ ਬਿਖੈ ਸੋਈ ਬਾਤ ਅਲੈ ਹੈਂ[2] ॥੩੬॥ [੮੫॥]
ਰੈਨ ਬਿਤੀ ਤਬ ਆਯਸ[3] ਦੀ ਪ੍ਰਭ, ਕੂਚ ਕੀਯੋ ਸੁ ਵਹੀਰ ਚਲਾਈ।
ਮੇਲ ਅਨੰਤ ਅਪਾਰ ਭਯੋ ਤਹ ਆਵਤ ਜਾਤ ਅਨੰਤ ਲੁਕਾਈ।
ਯਾ ਬਿਧ ਭਾਖਤ ਹੈਂ ਬਿਧਿ ਕਾ ਕੀਅ ਦੇ ਸੁਖ ਜੋਗ ਬਿਓਗ ਕਰਾਈ।
ਏਕ ਕਹੈਂ ਮਿਲ ਵਿਛੁਰਨ ਯਾ ਬਿਧ ਕੀ ਬਿਧ ਨੇਤ ਚਲਾਈ ॥੩੭॥ [੮੬॥]
ਏਕ ਕਹੈਂ ਬਿਧ ਕਾਮ ਕੀਓ ਘਟ ਤੋਹਿ ਵਿਓਗ ਨ ਦੂਖ ਪਛਾਨੀ।
ਨੀਰ ਤਜੇ ਸਫਰੀ[4] ਕਰ ਦੂਖਤ ਏਹੁ ਪ੍ਰਕਾਰ ਭਈ ਹਮ ਜਾਨੀ।
ਕੁਮਦਮ[5] ਕੋਕ[6] ਸੁ ਆਸਹਿ ਧਾਰਤ, ਕੰਜ ਖਿਰੇ ਰਵਿ ਮੂਰਤਿ ਭਾਨੀ।
ਦੂਖ ਬਿਓਗ ਸੋ ਹੈ ਜਗ ਨਾਹਨ ਸੁਖ ਮਿਲਾਪ ਸੋ ਨਾਹਿਨ ਸਾਨੀ ॥੩੮॥ [੮੭॥]

**ਚੋਪਈ।** ਏਕ ਕਹੈਂ ਜਹਿ ਸ੍ਰੀ ਗੁਰ ਸੁਨ ਹੈਂ। ਤਹਾਂ ਜਾਇ ਦਰਸਨ ਹਮ ਗੁਨ ਹੈਂ।
ਏਕ ਕਹੈਂ ਹਮ ਸੋਂ ਭਈ ਸੋਈ। ਜਸ ਗੋਪਨ ਸੋ ਕਾਂਨ ਸਮੋਈ ॥ [੮੮॥]
ਅਜ ਸੁਤ[7] ਰਾਮ ਜੈਸ ਸੀਅ ਮਾਤਾ। ਮੋਹ ਫਾਸ ਹਮ ਫਾਸਿਓ ਤਾਤਾ।
ਜਬ ਗੁਰ ਗਜਾਨ ਕਥਾ ਵਿਸਥਾਰੀ। ਮੋਹ ਮੇਘ[8] ਸਬ ਦੂਰ ਨਿਵਾਰੀ ॥ [੮੯॥]
ਜਬ ਲੌ ਗੁਰ ਬਾਹਨ[9] ਦ੍ਰਿਸਟਾਇਓ। ਤਬ ਲੌ ਲੋਗਨ ਨੈਨ ਲਗਾਯੋ।
ਚਿਤ੍ਰ ਪੁਤ੍ਰਿਕਾ[10] ਜਿਮ ਰਹੈ ਸੋਈ। ਪੁਨਿ ਗੋਚਰ ਗਤਿ ਨੈਨ ਸੋ ਹੋਈ ॥ [੯੦॥]
ਫਿਰੈ ਲੋਗ ਸਬ ਹੀ ਨਰ ਨਾਰੀ। ਬਸੇ ਆਨ ਨਿਸ ਸਦਨ ਮਝਾਰੀ।
ਮੋਨ ਧਾਰ ਬੈਠੇ ਗ੍ਰਿਹ ਮਾਹੀ। ਕਾਮ ਕ੍ਰਿਤ ਸੁਝਤ ਕਿਛੁ ਨਾਹੀ ॥ [੯੧॥]
ਅੰਤਰਗਤਿ ਹੋਇ ਠਹਿਰਾਵੈਂ। ਜੁਗੀਆ[11] ਜਯੋਂ ਗੁਰ ਧਜਾਨ ਲਗਾਵੈਂ।
ਮਨ ਤੇ ਗਯੋ ਕ੍ਰਿਪਾਨਿਧ ਸੰਗਾ। ਕੌਨ ਕਰੈ ਕਾਰਜ ਮਨ ਰੰਗਾ ॥ [੯੨॥]
ਅਬ ਸੁਨ ਗੁਰ ਕੀ ਬਾਤ ਪਿਆਰੀ। ਸੰਕਰ ਪੁਰੀ[12] ਨਿਕਟ ਅਏ ਧਾਰੀ।
ਜਾ ਲਖ ਪਾਪ ਨਾਸ ਹੋਇ ਜਾਈ। ਕੇਤੇ ਦਿਨ ਮੈ ਆਏ ਤਾਹੀ॥ [੯੩॥]
ਜਾ ਪੁਰ ਸੋ ਨਹੀ ਧਰਮੈ ਕੋਈ। ਤਾ ਤਨ ਤਜੈ ਮੋਖ ਹੋਇ ਸੋਈ।
ਸੁਨ ਗੁਰ ਆਵਨ ਸੰਗਤ ਧਾਈ। ਗੰਗਾ ਲੰਘ ਲਖੇ ਗੁਰ ਜਾਈ।

---

1. ਸਵੇਰੇ, ਪ੍ਰਾਤਾਕਾਲ। 2. ਬੋਲਦੇ ਹਨ। 3. ਆਗਿਆ। 4. ਮੱਛੀ। 5. ਕੁਮੁਦਿਨੀ (ਭਮੂਲ, ਨੀਲੋਫਰ)। 6. ਚਕਵਾ। 7. ਰਾਜਾ ਅਜ ਦਾ ਪੁਤ੍ਰ ਦਸ਼ਰਥ ਤੇ ਦਸ਼ਰਥ ਦਾ ਪੁਤ੍ਰ (ਸ੍ਰੀ ਰਾਮ)। 8. ਮੋਹ ਰੂਪ ਮੇਘ (ਬੱਦਲ)। 9. ਗੁਰੂ ਜੀ ਦੀ ਸਵਾਰੀ (ਘੋੜਾ)। 10. ਚਿਤ੍ਰੀ ਹੋਈ ਪੁਤਲੀ। 11. ਜੋਗੀ। 12. ਸ਼ੰਕਰ (ਸ਼ਿਵ ਜੀ) ਦੀ ਪੁਰੀ (ਕਾਸ਼ੀ ਅਥਵਾ ਬਨਾਰਸ)।

ਜਸ ਰਾਘਵ[1] ਕੇ ਦਰਸਨ ਹੇਤਾ। ਔਧ ਪੁਰੀ[2] ਕੇ ਜਨ ਭਏ ਚੇਤਾ ॥੩੯ [੯੪॥]

**ਸਵੈਯਾ।** ਦੇਤ ਪ੍ਰਦੱਖਨ ਸੀਸ ਨਿਆਵਤ ਗਾਵਤ ਗੀਤ ਕ੍ਰਿਪਾਨਿਧ ਕੇਰੇ।
ਮਾਘਦ ਦੇਸ[3] ਤਰਾ ਤੁਮਰੇ ਕਰ[4], ਪਾਵਨ ਭੇ ਹਮਰੇ ਸਭ ਡੇਰੇ।
ਕੀਰਤਿ ਗਾਵਤ ਏ ਸੁਨ ਮੰਦਰ, ਕੀਨ ਸਥਾਨ ਗੁਰੂ ਤਿਹ ਬੇਰੇ[5]।
ਲੋਗ ਪੁਰੀ[6] ਸੰਗਤੀ ਤਹਿ ਆਵਤ, ਲਛਮੀ[7] ਅੰਬਰ[8] ਭੂਖਨ ਚੇਰੇ ॥੪੦॥ [੯੫॥]
ਅੰਬਾਰ[9] ਭਯੋ ਤਹ ਦਾਮਨ[10] ਕੋ ਅਤਿ ਕੌਤਕ ਹੋਤ ਗੁਨੀਗੁਨ ਗਾਹੀ।
ਗਾਥਰ[11] ਕੀਰਤਨ ਹੋਤ ਘਨੋ ਤਹ ਵਾਂਛਤ ਪੂਰਤ ਲੋਕਨ ਚਾਹੀ।
ਪਾਰਸ ਚੰਦਨ ਧੇਲ ਸੁਰਾ ਭਨ ਕਲਪ ਤਰੋਵਰ ਯਾ ਸਮ ਨਾਹੀ।
ਸ੍ਰੀ ਗੁਰੁ ਤੇਗ ਬਹਾਦਰ ਕੇ ਸੁਤ, ਸਾਹਨ ਸਾਹ ਗੁਰੂ ਹਰਿ ਆਹੀ ॥੪੧॥ [੯੬॥]
ਬਿਪ੍ਰ ਅਪਾਰ ਮਿਲੈ ਗੁਰ ਕੈ ਤਬ, ਬਾਤ ਸੁਨਾਵਤ ਸ੍ਰੀ ਗੁਰ ਤਾਤਾ।
ਪ੍ਰਾਗ[12] ਸਨਾਨ ਕੀਓ ਗੁਰ ਜੋ ਨਿਧ ਦਾਨ ਦਯੋ ਸਰਬੰਸ ਪਛਾਤਾ।
ਤਾ ਸੁਤ ਹੋ ਤੁਮ ਸਾਹਨ ਸਾਹ ਜੂ ਤੋ ਕੁਲ ਕੇ ਹਮ ਭਿੱਛਕ ਨਾਤਾ।
ਬੰਸ ਸਿਰੋਮਨ ਸ੍ਰੀ ਮੁਕਟੋ ਮਨਿ ਸ੍ਰੀ ਹਰਿ ਮੂਰਤਿ ਦੇ ਸੁਖ ਸਾਂਤਾ ॥੪੨॥ [੯੭॥]

**ਗੀਆ ਛੰਦ।** ਸ੍ਰੀ ਗੁਰ ਭਨੇ, "ਕਛੁ ਮਾਂਗ ਹੋ", "ਤਮ ਦੇਤ ਹੋ ਨਹਿ ਸੋਚਨੰ!"
ਤਬ ਤਾਂਹਿ ਮਾਗਯੋ ਸਾਂਤ ਸੁਖ, ਪੁਨਿ ਮੋਖ ਤ੍ਰਿਪਤ ਸੁ ਭੋਗਨੰ।
ਅਸ ਦੇਹ ਤਾਕੋ ਨਾਥ ਜੀ, ਬਡ ਸੋਭ ਤਾ ਪੁਰ ਪਾਵਹੀ।
ਸਭ ਭਨੇ ਲੋਗ ਸੁਐਸ ਹੀ ਏਹ ਤਾਸ ਤਾਤ ਅਲਾਵਹੀ ॥ [੯੮॥]
ਜਿਹਿ ਦਯੋ ਸਰਬੰਸ ਪ੍ਰਾਗ ਮੈ ਇਹੁ ਬ੍ਰਹਮ ਚਿਦ ਘਨ[13] ਜਾਨੀਐ।
ਸਭ ਲੋਕ ਮੈ ਧਨ ਧਨ ਭਵੈ, ਜਗ ਭੀਰ ਤਾਰ ਪ੍ਰਮਾਨੀਐ।
ਕਵਿ ਕੋਵਿਦੀ[14] ਧਿਖਣੀ[15] ਪਤੀ ਦਰਬਾਰ ਸਭ ਆਵੈਂ ਘਨੇ।
ਸਭ ਮਾਨ ਦਾਨ ਗੁਮਾਨ ਕੈ ਬਹੁ ਸੋਭ ਗੁਰ ਕੀ ਸੋ ਭਨੇ ॥ [੯੯॥]
ਜੇ ਦੇਤ ਉਪਮਾ ਕਵਿ ਸਬੈ ਸ੍ਰੀ ਕ੍ਰਿਸਨ ਜੀ ਜਗ ਜਾਨੀਐ।
ਸੋ ਰੂਪ ਸਮਤਾ ਈਸ ਹੈ, ਨਾਹੀ ਸੁ ਸੰਭ੍ਰਮ ਮਾਨੀਐ ॥੪੩॥ [੧੦੦॥]

**ਸਵੈਯਾ।** ਰੂਪ ਅਲੌਕਕ ਸ੍ਰੀ ਗੁਰ ਨਾਨਕ, ਰਾਜਿਵ[16] ਲੱਖਕ[17] ਯਾਹਿ ਲਜਾਨੈ।
ਕੋਟਿ ਹੀ ਸੂਰਜ ਕੰਦ੍ਰਪ[18] ਪਾਇਕ[19] ਹੈ ਇਨ ਕੋ ਸਭ ਹੀ ਜਨ ਮਾਨੈ।
ਏ ਮਤਿ ਧੀਰ ਗਹੀਰ ਕ੍ਰਿਪਾਨਿਧ, ਸੋਭਨ ਕੀ ਅਤਿ ਮਾਲ ਸੁ ਠਾਨੈ।
ਪੂਰਨ ਪੁਰਖ ਮਹਾਂ ਬਰਦਾਯਕ ਘਾਇਕ ਹੈ ਸਭ ਸਤ੍ਰਨ ਮਾਨੈ ॥੪੪॥ [੧੦੧॥]
ਸੂਰਜ ਕਾਸ[20] ਨਿਵਾਸ ਲਯੋ ਸਸਿ ਸਾਗਰ ਕੈ ਗ੍ਰਿਹ ਲੀਨਵਤਾਰਾ।
ਬਾਰਿਜ[21] ਮੀਨ ਧਸੇ ਜਲ ਮੈ ਸਿਖ ਕੋਕਿਲ[22] ਕੀਰ[23] ਸਕੈ ਨ ਬੀਚਾਰਾ।

---

1. ਰਘੁਵੰਸ਼ੀ ਰਾਮ ਚੰਦ੍ਰ। 2. ਅਜੁੱਧਿਆ, ਅਵਧਪੁਰੀ। 3. ਮਗਧ ਦੇਸ। 4. ਤੁਹਾਡੇ (ਦਰਸ਼ਨਾਂ) ਦੇ ਕਾਰਣ। 5. ਸਮੇਂ। 6. ਕਾਸ਼ੀ। 7. ਧਨ। 8. ਕੱਪੜੇ। 9. ਢੇਰ। 10. ਦਾਮ, ਰੁਪਏ। 11. ਕਥਾ-ਵਾਰਤਾ। 12. ਪਯਾਗ (ਅਲਾਹਾਬਾਦ)। 13. ਸਤ ਚਿਤ ਆਨੰਦ ਰੂਪ ਪਰਮੇਸ਼੍ਵਰ। 14. ਕਵਿ ਕੋਵਿਦ, ਵਿਦ੍ਵਾਨ ਕਵੀ। 15. ਬੁੱਧੀਮਾਨ। 16. ਕਮਲ। 17. ਲੱਖਾਂ ਹੀ। 18. ਕਾਮ ਦੇਵ। 19. ਪਾਜਿਕ, ਪੈਦਲ (ਸਿਪਾਹੀ)। 20. ਆਕਾਸ਼ ਵਿਚ। 21. ਬਾਰਿ (ਜਲ) ਤੋਂ ਪੈਦਾ ਹੋਇਆ ਕਮਲ। 22. ਕੋਇਲ। 23. ਤੋਤੇ।

ਕਾਮ ਜਰਯੋ ਹਰਿ ਧਾਮ ਭਯੋ ਪੁਨਿ ਸੰਬਰ[1] ਮਾਰ ਮਹਾਂ ਜਸ ਧਾਰਾ।
ਤੱਦਪ[2] ਤੋ ਪਦ ਕੀ ਰਜ[3] ਹੋਤ ਨ, ਏ ਸਭ ਕੀਨ ਪਸਾਰਾ ॥੪੫॥ [੧੦੨॥]

**ਚੋਪਈ।** ਯੌਂ ਉਪਮਾ ਤਿਨ ਅਧਿਕ ਸੁ ਕਰੀ। ਕਰੁਨਾ ਸਿੰਧੁ[4] ਸਕਲ ਸ੍ਰੁਤਿ[5] ਧਰੀ।
ਪੁਨਿ ਪੰਡਿਤ ਇਹ ਭਾਂਤ ਉਚਾਰੀ। "ਆਪ ਤੀਰ ਅਰਦਾਸ ਹਮਾਰੀ ॥ [੧੦੩॥]
ਜੋ ਆਯਸ ਨਿਜ ਕੀ ਪ੍ਰਭ ਹੋਈ। ਤੌ ਹਮ ਪ੍ਰਗਟ ਬਖਾਨੈ ਸੋਈ।"
ਯੌਂ ਸੁਨ ਕੈ ਤਿਨ ਕੀ ਪ੍ਰਭ ਬਾਨੀ। ਕਰੁਨਾ ਕਰ ਮੁਖ ਐਸ ਬਖਾਨੀ ॥ [੧੦੪॥]
"ਤੁਮਰੇ ਮਨ ਮੈ ਜੋ ਅਬ ਆਈ। ਪ੍ਰਗਟ ਕਹੋ ਸਭ ਸੁਨਤ ਲੁਕਾਈ।"
ਪੰਡਿਤ ਭਨ, "ਏ ਮਯਾ[6] ਨਿਧਾਨਾ ! ਹਮਰੇ ਮਨ ਏ ਭਰਮ ਉਠਾਨਾ ॥ [੧੦੫॥]
ਤੁਮ ਤੇ ਦਿਨਧਿ[7] ਬੰਸ ਅਵਤਾਰੀ। ਦੀਨ ਬੰਧ ਸੰਤਨ ਹਿਤਕਾਰੀ।
ਪੂਜਾ ਕਾ ਤੇ ਲੇਤ ਦਇਆਲਾ? ਯਾ ਉਤਰ ਪ੍ਰਭ ਕਹੋ ਬਿਸਾਲਾ"॥ [੧੦੬॥]
ਯੋ ਸੁਨ ਕੇ ਦਿਜਪਤਿ[8] ਕੀ ਬਾਨੀ। ਕਰੁਨਾਨਿਧ ਤਿਹ ਸੰਗ ਬਖਾਨੀ।
"ਜਬ ਹੀ ਇਹ ਠਾਂ ਤੁਮ ਅਬ ਆਏ। ਉਸਤਤਿ ਕਰੀ, ਕਬਿੱਤ ਬਨਾਏ ॥ [੧੦੭॥]
ਕਾ ਹਮ ਨੇ ਤੁਮਰੇ ਸੰਗ ਭਾਖੀ। ਸੋਭਾ ਕਰੋ ਹਮਾਰੀ ਸਾਖੀ।
ਯਾ ਕੋ ਪੂਰਬ[9] ਉਤਰ ਦੀਜੈ। ਪੁਨਿ ਪਾਛੈ ਹਮ ਤੇ ਸੁਨ ਲੀਜੈ ॥ [੧੦੮॥]
ਪੰਡਿਤ ਕਹੈ ਸੁ, "ਕ੍ਰਿਪਾ ਨਿਧਾਨਾ ! ਨਾਹੀ ਹਮ ਕੋ ਆਪ ਬਖਾਨਾ।
ਤੁਮਰੋ ਜੋ ਹਮ ਕੀਨ ਦੀਦਾਰਾ। ਸੀਤਲ ਭਯੋ ਸੁ ਰਿਦਾ ਹਮਾਰਾ ॥ [੧੦੯॥]
ਤ੍ਰਈ ਤਾਪ ਗਤ ਅਨਲ[10] ਸਿਰਾਈ[11]। ਬਿਬਿਧ[12] ਬੁਧਿ ਉਪਜੀ ਤਬ ਆਈ।
ਤਵਨੇ ਬੁੱਧਿ ਪ੍ਰਗਟ ਤੁਮ ਕੇਰੀ। ਉਸਤਤਿ ਕਰੀ ਸੁ ਹੇਤ ਘਨੇਰੀ"॥ [੧੧੦॥]
ਸ੍ਰੀ ਮੁਖ ਬੋਲਤ ਭਏ ਸੁ ਐਸੇ। "ਸੁਨੋ ਮਿਸ੍ਰਜੂ, ਭੇਦ ਜੁ ਜੈਸੇ।
ਪ੍ਰਥਮੈ ਮਨਸਾ ਪੂਰਤ ਲੋਈ। ਪਾਛੈ ਭੇਟ ਚੜ੍ਹਾਵਤ ਕੋਈ ॥ [੧੧੧॥]
ਜਿਮ ਨ੍ਰਿਪ ਭੂ[13] ਤੇ ਅਨ ਬਿਸਾਲਾ। ਤਾ ਤੇ ਹਾਲਾ ਲੇਤ ਸੁਮਾਲਾ।
ਸਰਬ ਸੁ[14] ਲੇਤੇ ਹੈਂ ਜਗ ਜਾਨੀ। ਪੰਚਮ ਅੰਸ[15] ਭੂਪਲੈ ਭਾਨੀ[16] ॥ [੧੧੨॥]
ਜਿਮ ਰਵਿ ਦੇਤ ਲੇਤ ਜਲਦਾਨਾ। ਤਿਮ ਗੁਰ ਲੇਤ ਦੇਤ ਸੁਖ ਸਾਨਾ।
ਵਡਿਅਨ ਕੀ ਜੋ ਸਰਧਾ ਪ੍ਰੀਤਾ। ਖਿਚ ਰਿਦਾ ਗੁਰ ਲਏ ਅਪਨੀਤਾ[17] ॥ [੧੧੩॥]
ਵਾਂਛਾਗਤਿ[18] ਗੁਰ ਤੇ ਕਲਿਆਨਾ। ਮਾਂਗਤ ਨਾਹਿ ਸੁ ਗੁਰ ਸੁਖ ਦਾਨਾ।
ਚਕਵੀ ਬਾਰਿਜ ਸੁਨੋ ਪਿਆਰੇ ! ਦਿਨਧਿ[19] ਤਾਹਿ ਨਹਿ ਲੇਤ ਹਕਾਰੇ[20] ॥ [੧੧੪॥]
ਜਬ[21] ਸਰਿਤਨ[22] ਕੋ ਸਿੰਧ ਪਛਾਨੋ। ਕਬੈ ਨ ਪਾਤੀ ਪਠੀ ਪ੍ਰਮਾਨੋ।
ਪ੍ਰੀਤ ਹੇਤ ਮਨਿ ਖਿੰਚ ਸੁ ਲੇਹੀ। ਦਿੱਬ ਵਸਤੁ ਸਿਖ ਮਨ ਤਨ ਦੇਹੀ ॥ [੧੧੫॥]
ਤਸ ਬਿਧ ਭੇਟ ਲੇਤ ਗੁਰ ਜਾਨੀ। ਜਾ ਵਿਧ ਚੰਦ ਕੁਮੁਦ[23] ਹਿਤ ਠਾਨੀ।"
ਯੋ ਸੁਨ ਮੋਦ ਗਜਾਨ ਯੁਤ ਭਏ। ਦੇਤ ਲੇਤ ਸਭ ਹਰਿ ਜੂ ਠਏ ॥ [੧੧੬॥]

---

1. ਇਕ ਦੈਂਤ। 2. ਤਾਂ ਵੀ। 3. ਧੂੜੀ, ਖ਼ਾਕ। 4. ਕ੍ਰਿਪਾ ਸਾਗਰ। 5. ਕੰਨ ਵਿਚ। 6. ਕ੍ਰਿਪਾ। 7. ਸੂਰਜ। 8. ਬ੍ਰਾਹਮਣ। 9. ਪਹਲਾਂ। 10. ਅਗਨੀ। 11. ਸੀਤਲ ਹੋਈ, ਬੁਝ ਗਈ। 12. ਅਨੇਕ ਕਿਸਮ ਦੀ। 13. ਪ੍ਰਿਥਵੀ, ਧਰਤੀ। 14. ਸਾਰਾ ਧਨ ਪਦਾਰਥ। 15. ਹਿੱਸਾ। 16. ਉਸ ਵਿਚੋਂ। 17. ਆਪਣੇ ਵਲ। 18. ਵਾਂਛਾ ਅਥਵਾ ਇੱਛਾ ਰਹਿਤ। 19. ਦਿਨ ਦਾ ਅਧਿਪਤੀ, ਸੂਰਜ। 20. ਬੁਲਾਉ ਦਾ। 21. ਜਿਸ ਤਰ੍ਹਾਂ। 22. ਨਦੀਆਂ। 23. ਕੁਮੁਦਿਨੀ, ਨੀਲੋਫਰ।

ਸ੍ਰੀ ਹਰਿ ਗੁਰ ਮੈ ਭੇਦ ਸੁ ਨਾਹੀ। ਸੰਤ ਈਸ ਗੁਰ ਨਾਮ ਲਖਾਹੀ।
ਭਏ ਸਿੱਖ ਮਨ ਸਾਂਤਹਿ ਧਾਰੀ। ਪੁਨਿ ਆਏ ਕਵਿ ਕੋਵਿਦ ਭਾਰੀ ॥ [੧੧੭॥]
ਸ੍ਰੀ ਗੁਰ ਤਾ ਮਨ ਖੈਂਚਾ ਕੈਸੇ। ਚੁੰਮਕ ਲੋਹ ਮਾਨ ਸੁਖ ਤੈਸੇ।
ਈਸ ਜੀਵ ਕ੍ਰਿਤ ਭੇਦ ਦੁਵੈਤੂ[1] । ਨਾਸਤ[2] ਦ੍ਵੈਤ ਦਰਸ ਗੁਰ ਕੇਤੂ[3] ॥ [੧੧੮॥]
ਪੇਖ ਕਹੈਂ ਨਰ ਨਾਰਿ ਅਪਾਰੀ। ਸ੍ਰੀ ਗੁਰ ਬਚ ਤਮ[4] ਖੰਡਨਕਾਰੀ।
ਅਬ ਸੁਖ ਭਏ ਹੋਗ ਕਲਿਆਨਾ। ਨਾਸੈਂ ਤਰਕ ਮਲੇਛ ਪ੍ਰਮਾਨਾ॥
ਕੇਤਕ ਦਿਵਸ ਚੈਨ ਯੌਂ ਜਾਹੀ। ਪਲ ਸਮ ਬਿਤੈ ਬ੍ਰਹਮ ਸੁਖ ਨਜਾਈ ॥੪੬॥ [੧੧੯॥]

**ਭੁਜੰਗ ਛੰਦ।** ਤਬੈ ਤਾਹਿ ਕਾਲੰ ਗੁਰੂ ਦਾਨ ਦੀਨੋ। ਪੁਰੀ ਪਾਵਨੀ[5] ਸਾਂਤ ਭੀਨੀ ਸੁ ਚੀਨੋ[6]।
ਭਏ ਪ੍ਰਾਤ ਜਾਏ ਗੁਰੂ ਗੰਗ ਤੀਰੰ। ਕਰੈਂ ਕੋਟ ਪੂਜਾ ਸੁ ਇਸਨਾਨ ਚੀਰੰ[7]॥ [੧੨੦॥]
ਸਭੈ ਲੋਕ ਪੇਖੈਂ ਕਰੈਂ ਪੂਜ ਭੇਟੰ। ਸੁਨੇ ਕੀਰਤੰ[8] ਗਾਥ[9] ਤਾ ਤੀਰ[10] ਖੇਟੰ[11]।
ਲਗੇ ਧਯਾਨ ਲੋਗੰ ਤੁਰਾਤੀਤ[12] ਜੈਸੇ। ਤਬੈ ਮਾਨ ਨਾਸਜੋ ਸੁ ਸੰਨਜਾਸ ਮੈਸੇ[13] ॥ [੧੨੧॥]
ਸਭੈ ਆਨ ਕੈ ਕੀਨ ਚਰਚਾ ਬਨਾਈ। ਸਮੰ ਦੱਤ ਕੇ ਗੁਰ ਲਖਯੋ ਬੈਨ ਭਾਈ।
ਜਸੇ ਪ੍ਰਸਨ ਧਾਰੈਂ ਮਨੰ ਮਾਹ ਸੋਈ। ਤਸੇ ਉਤ੍ਰ ਦੇਤੇ ਗੁਰੂ ਆਪ ਸੋਈ ॥ [੧੨੨॥]
ਕਰੈ ਭੋਜਨੰ ਬਿੰਜਨੰ ਸੰਤ ਸੰਗੰ। ਨ ਭੂਖੰ ਪਿਆਸੰ ਰਹੀ ਨੱਗ੍ਰ ਅੰਗੰ।
ਤਬੈ ਪੇਖ ਕੇ ਨਾਗ[14] ਅੰਤੰ ਪ੍ਰਕਾਰੀ। ਪੁਰੀ ਮਾਹਿ ਆਵੈਂ ਬਡੇ ਹੇਤ ਧਾਰੀ ॥੪੭॥ [੧੨੩॥]

**ਸਵੈਯਾ।** ਆਵਤ ਭੇ ਪੁਰ ਮੈ ਜਬ ਹੀ, ਗੁਰ ਪੇਖ ਕਹੈਂ ਜਨ ਰਾਮ ਪ੍ਰਕਾਰੀ।
ਕੇਚਿਤ[15] ਸਿੱਧ ਗੁਰੂ ਲਖ ਹੈਂ, ਜਨ ਕੇਚਿਤ ਸੰਕਰ ਕੇ ਸਮ ਧਾਰੀ।
ਨਾਰਿ ਲਖੈਂ ਜਨ ਕਾਮ ਕੋ ਸਾਰਹਿ, ਦੇਵਤ ਸਾਂਤ ਨ ਚੀਤ ਚਲਾਰੀ।
ਸਾਂਤ ਭਵੈ ਗੁਰੁ ਕੋ ਲਖ ਰੂਪ ਜੋ, ਹੈ ਮਨ ਸੀਤਲ ਸਾਂਤ ਮਝਾਰੀ ॥੪੮॥ [੧੨੪॥]
ਕਿੰਨਰ ਗੰਧ੍ਰਬ ਗਾਵਤ ਹੈਂ ਜਸ, ਕੋਟ ਕਲਾਵਤ ਐਸ ਹੀ ਗਾਈ।
ਲੋਕ ਕਰੈ ਬਰਖਾ ਅਤਿ ਪੁਹਪਨ ਦੇਵ ਮਨੋਹਰਿ ਪੈ[16] ਬਰਸਾਹੀ।
ਸ੍ਰੀ ਪਦ ਨੀਰਜ[17] ਧਾਰਤ ਲੋਕ ਜਿ, ਮੈ ਹਰਿ ਕੋ ਜਲ ਸੀਸ ਚੜ੍ਹਾਈ।
ਸੰਗਤ ਗਾਵਤ ਨਾਮ ਉਚਾਰਤ, ਬੈਕੁੰਠ ਮੈ ਜਿਮ ਦੇਵ ਅਲਾਈ ॥੪੯॥ [੧੨੫॥]

**ਦੋਹਰਾ।** ਛਟਾ[18] ਅਟਾ[19] ਪਰ ਨਾਰਿ ਨਰ, ਪੇਖ ਰੂਪ ਗੁਨ ਐਨ[20]।
ਤ੍ਰਿਬਿਧ ਤਾਪ[21] ਗਤਿ ਬ੍ਰਹਮ ਸੁਖ, ਭਯੋ ਗੋਚਰੇ ਤੈਨ ॥੫੦॥ [੧੨੬॥]
ਰੈਨ ਨਾਗ[22] ਯਾ ਬਿਧ ਬਿਤੈ, ਪਲ ਸਮ ਤਾ ਪੁਰ ਮਾਹਿ।
ਸਕਰ ਪੁਰਿ ਭਜੋ ਕਾਲਤਿਹ, ਸਾਂਤ ਬ੍ਰਹਮ ਨਿਰਬਾਹ ॥੫੧॥ [੧੨੭॥]

ਇਤਿ ਸ੍ਰੀ ਗੁਰ ਬਿਲਾਸ ਪਟਨੇ ਪਿਯਾਨ ਮਦ੍ਰ ਦੇਸ ਆਗਮਨ, ਕਾਸੀ ਪ੍ਰਵੇਸ ਬਰਨਨੰ ਨਾਮ ਦੁਤੀਓ ਧਿਆਇ ॥੨॥ ਅਫਜੂ ॥

---

1. ਦ੍ਵੈਤ ਭਾਵ। 2. ਨਸ਼ਟ ਹੁੰਦੀ ਹੈ। 3. ਗੁਰੂ ਦਾ ਕੇਤੁ (ਨਿਸ਼ਾਨ) ਦੇਖ ਕੇ, ਅਰਥਾਤ ਸ਼ਿਰੋਮਣੀ ਗੁਰੂ ਦੇ ਦਰਸ਼ਨ ਕਰ ਕੇ। 4. ਅੰਨੇਰਾ। 5. ਪਵਿਤ੍ਰ। 6. ਜਾਣੋ। 7. ਵਸਤ੍ਰ, ਪਹਿਰਨ ਆਦਿ। 8. ਕੀਰਤਨ। 9. ਕਥਾ। 10. ਤਾ (ਉਸ ਗੰਗਾ ਦੇ) ਤੀਰ (ਕਿਨਾਰੇ)। 11. ਆਖੇਟ, ਸ਼ਿਕਾਰ ਕਰਨ ਜਾਂਦੇ। 12. ਤੁਰੀਯਾਵਸਥਾ ਵਿਚ। 13. ਵਿਚੋਂ। 14. ਹਾਥੀ। 15. ਕਿਤਨੇ ਲੋਕ। 16. ਮਨੋਹਰ ਦੁੱਧ ਅਥਵਾ ਬਰਖਾ ਰੂਪ ਅੰਮ੍ਰਿਤ। 17. ਸ੍ਰੀ ਗੁਰੂ ਜੀ ਦੇ ਚਰਣ-ਕਮਲ। 18. ਬਿਜਲੀ ਸਮਾਨ। 19. ਅਟਾਰੀਆਂ। 20. ਗੁਣਾਂ ਦੇ ਐਨ (ਘਰ) ਗੁਰੂ ਦਸਮੇਸ਼ ਜੀ ਦਾ। 21. ਤਿੰਨ ਕਿਸਮ ਦੇ ਤਾਪ। 22. ਰਾਤ ਦਿਨ।

## ਤੀਜਾ ਅਧਿਆਇ

# ਕਾਸ਼ੀ ਤੋਂ ਅਜੁੱਧਿਆ

---

**ਸਵੈਯਾ।** ਆਦਿ ਅਨਾਦਿ ਅਗਾਧ ਗੁਰੂ, ਤਿਹ ਕੇ ਪਦ ਪੰਕਜ[1] ਆਦਿ ਮਨਾਊਂ।
ਕਾਸੀ ਪਯਾਨ[2] ਸੁ ਔਧ[3] ਪ੍ਰਵੇਸਹਿ[4] ਨਾਨਕ ਜੂ ਸੋ ਮਤੈ[5] ਧਰ ਚਾਊ।
ਪੈ ਹਰਿਦੁਆਰ[6] ਮਝਾਰ ਤਬੈ, ਲਖਨੌਰ[7] ਦਯਾਨਿਧ ਜੋ ਠਹਿਰਾਊ।
ਤੀਸਰ ਧਜਾਇ ਬਨਾਇ ਕੇ ਸੁੰਦਰ, ਏਕਥ ਕੈ ਕਰ ਭਿੰਨ ਬਤਾਊ ॥੧॥
ਕੇਤਕ ਕਾਲ ਪੁਰੀ ਸਸਿ ਭਾਲ[8] ਦਯਾਲ ਬਸੇ ਮਨ ਆਨੰਦ ਪਾਈ।
ਭੂਖਨ ਚੀਰ ਸੁ ਹੀਰ[9] ਅਨੂਪਮ, ਭੇਦ ਚੜੈ ਬਰ ਆਯੁਧ[10] ਆਈ।
ਅਸ ਪਾਲਕੀ ਔਰ ਰਥੋਤਮ[11] ਚੀਜ ਦਿਸਾਵਰ ਕੀ ਅਤਿਹੀ ਅਧਿਕਾਈ।
ਕੌਨ ਕਮੀ ਤਿਨ ਕੋ ਮ੍ਰਿਗ ਨਾਇਕ[12], ਰੂਪ ਅਨੂਪ ਧਰਜੋ ਜਗ ਸਾਈ ॥੨॥
ਆਯਸ ਪਾਇ ਸੁ ਸੰਗਤ ਕੀ, ਪੁਨਿ ਕੂਚ ਕਰਜੋ ਅਤਿ ਆਨੰਦ ਪਾਈ।
ਤੋਖ ਪ੍ਰਤੋਖ[13] ਭਲੀ ਬਿਧ ਸੰਗਤ, ਠਾਢ ਕਰੀ ਮਨ ਧੀਰ ਧਰਾਈ।
ਨਾਖਤ[14] ਦੇਸ ਨਦੀ ਨਦ ਸੁੰਦਰ, ਆਵਤ ਹੈਂ ਮਨ ਮੋਦ ਬਢਾਈ।
ਰੂਪ ਅਨੂਪ ਬਿਲੋਕ ਹੋਇ ਪਾਵਨ, ਦਰਸ ਕਰੈ ਜੋਈ ਆਨ ਲੋਕਾਈ ॥੩॥
ਸੇਸ[15] ਸੁਰੇਸ[16] ਨਿਸੇਸ[17] ਦਿਨੇਸ[18] ਕਿਧੋ[19] ਜਗ ਦੇਖਨ ਕੋ ਦੇਹ ਧਾਰੀ।
ਪੂਰ ਦਿਜੇਸ[20] ਜਲੇਸ[21] ਕਿਧੋ ਹਰਿ ਨੰਦਜ ਕੇ ਗ੍ਰਿਹ ਜੋ ਅਵਤਾਰੀ[22]।
ਰਘਵ ਇੰਦ ਗੁਬਿੰਦ ਕਿਧੋ ਬਰ ਹੈ ਅਵਤਾਰਨ ਕੋ ਅਵਤਾਰੀ।
ਦੇਹ ਧਰੇ ਅਬ ਜਾਵਤ ਹੈ, ਦਿਸ ਪਸਚਮ ਕੋ ਅਬ ਰੂਪ ਮੁਰਾਰੀ ॥੪॥
ਕੱਸਪ ਕੇ ਰਵਿ ਤਾਤ[23] ਭਏ, ਰਘੁ[24] ਰਾਮ ਲਉ ਬਾਤ ਕਰੀ ਕੁਲ ਮਾਹੀ।

---

1. ਚਰਣ-ਕਮਲ। 2. ਚਲਣਾ। 3. ਅਵਧਪੁਰੀ, ਅਜੁੱਧਿਆ। 4. ਪ੍ਰਵੇਸ਼। 5. ਨਾਨਕ ਮਤਾ (ਪੀਲੀਭੀਤ)। 6. ਗੰਗਾ। 7. ਲਖਨੌਰ, ਥਾਣਾ ਘਨੌਰ (ਪਟਿਆਲਾ) ਦਾ ਇਕ ਪਿੰਡ। 8. ਸਸਿ (ਚੰਦ੍ਰਮਾ) ਹੈ ਜਿਸ ਦੀ ਭਾਲ (ਮੱਥੇ) ਪਰ, ਅਜੇਹੇ ਸ਼ਿਵ ਜੀ ਦੀ ਨਗਰੀ ਕਾਸ਼ੀ (ਬਨਾਰਸ) ਵਿਚ ਇਸ ਤਰ੍ਹਾਂ ਕਿਤਨਾ ਚਿਰ ਰਹੰਦੇ ਰਹੇ। 9. ਹੀਰੇ। 10. ਬਰ (ਸ਼੍ਰੇਸ਼ਟ), ਆਯੁਧ (ਹਥਿਆਰ)। 11. ਉੱਤਮ ਰਥ। 12. ਮ੍ਰਿਗਾਂ ਦਾ ਪ੍ਰਧਾਨ, ਸ੍ਵਾਮੀ, ਆਗੂ। 13. ਚੰਗੀ ਤਰ੍ਹਾਂ ਰਜਾ ਪੁਜਾ ਕੇ ਅਤੇ ਪ੍ਰਸੰਨ ਕਰਕੇ। 14. ਲੰਘਦੇ ਹੋਏ। 15. ਸ਼ੇਸ਼ਨਾਗ। 16. ਸੁਰ (ਦੇਵਤਿਆਂ) ਦਾ ਈਸ਼ (ਸ੍ਵਾਮੀ), ਇੰਦ੍ਰ। 17. ਨਿਸ਼ (ਰਾਤ) ਦਾ ਈਸ਼ (ਸ੍ਵਾਮੀ), ਚੰਦ੍ਰਮਾ। 18. ਦਿਨ ਦਾ ਈਸ਼ (ਸ੍ਵਾਮੀ), ਸੂਰਜ। 19. ਜਾਂ, ਅਥਵਾ। 20. ਦ੍ਵਿਜਾਂ (ਬ੍ਰਾਹਮਣਾਂ) ਦਾ ਈਸ਼, ਬ੍ਰਹਮਾ। 21. ਵਰੁਣ, ਜਲਾਂ ਦਾ ਸ੍ਵਾਮੀ ਦੇਵਤਾ। 22. ਹਰਿ (ਸੂਰਜ) ਨੰਦਜ (ਵੰਸ਼) ਵਿਚ ਜਿਨ੍ਹਾਂ ਨੇ ਅਵਤਾਰ ਲਇਆ, ਅਰਥਾਤ ਗੁਰੂ ਦਸ਼ਮੇਸ਼ ਜੀ। 23. ਪਿਤਾ। 24. ਰਾਜਾ ਰਘੂ।

ਪੈ ਕੁਲ ਰਾਵ[1] ਸੁ ਬਾਲ[2] ਭਯੋ, ਪੁਨਿ ਸੋਢੀ ਲਖੋ ਨਿਸਚੈ ਸੁਇ ਨਾਹੀ।
ਜੋ ਬਰ ਬੰਸ ਹਜੂਰ ਸੋ ਆਵਤ, ਬੰਸ ਕੋ ਨਾਮ ਕੀ ਸੋਭ ਸੁਨਾਈ।
ਧਨ ਧੰਨ ਕਹੈ ਨਰ ਨਾਰਿ ਸਭਾ ਜਨ, ਤੁਰਕਨ ਕੋ ਇਹੁ ਨਾਸ ਕਰਾਈ ॥੫॥
ਦੀਨ ਦਯਾਲ ਦਯਾਨਿਧ ਸਾਹਿਬ ਆਵਤ ਹੈ ਇਤ ਕੂਚ ਸੁ ਕੀਨੇ।
ਸ੍ਰੀ ਅਵਧੇਸ[3] ਕੇ ਦੇਸ ਬਿਖੈ ਨਿਜ ਆਨੰਦ ਸੋ ਇਮ ਪਾਵਸੁ[4] ਦੀਨੇ।
ਔਧ ਪੁਰੀ[5] ਸਰਜੂ ਅਤਿ ਪਾਵਨ ਆਨ ਦਯਾਨਿਧ ਕੌਤਕ ਚੀਨੇ।
ਦੇਖ ਨਿਹਾਲ ਬਿਸਾਲ ਪੁਰੀ ਮਨ ਆਨੰਦ ਕੈ ਸੰਗ ਆਨੰਦ ਭੀਨੇ ॥੬॥

**ਚੌਪਈ।** ਸੁੰਦਰ ਪੁਰੀ ਅਧਿਕ ਬਰ ਸੋਹੈ। ਤਵਨ[6] ਸਮਾਨ ਪੁਰੀ ਕਹੁ ਕੋ ਹੈ?
ਸਰਜੂ ਤੀਰ ਤਾਹਿ ਅਤਿ ਰਾਜੈ। ਸੁਰ ਨਰ ਪੁਰੀ ਨਿਰਖ ਜਿਹ ਲਾਜੈ ॥ [੭॥]
ਸੁੰਦਰ ਬਾਗ ਤੜਾਗ[7] ਸੁ ਲੱਛਨ। ਸੁਰ ਨਰ ਲਖੇ[8] ਖੇਲ ਨਿਜ ਚੱਛਨ[9]
ਬਾਪੀ[10] ਕੂਪ[11] ਸਰੋਵਰ ਭਾਰੀ। ਪੱਛ[12] ਪਸੂ ਬਿਚਰਤ ਸੁਖਕਾਰੀ ॥ [੮॥]
ਸੁੰਦਰ ਬੈਸ[13] ਸਕਲ ਨਰ ਨਾਰੀ। ਨਾਨ ਦਾਨ ਰਤਿ ਹਰਿ ਅਧਿਕਾਰੀ।
ਅਪ੍ਰਮਾਨ ਵਹਿ ਨਗਰ ਸੁਹਾਈ। ਵੇਦ ਪੁਰਾਨ ਜਸ ਛਬਿ ਗਾਈ ॥ [੯॥]
ਉਤਰੇ ਤਹੀ ਆਇ ਜਗਨਾਥਾ। ਨਿਰਖ ਪੁਰੀ ਕਹੈਂ ਅਤਿ ਗੁਨ ਗਾਥਾ।
ਨਿਰਖ ਪੁਰੀ ਅਦਭੁਤ ਸੁਖਦਾਈ। ਕੀਨੇ ਚਰਿਤ ਤਹਾਂ ਅਧਿਕਾਈ ॥ [੧੦॥]
ਸ੍ਰੀ ਗੁਰ ਕੇ ਦਰਸਨ ਕੀ ਧਾਰੀ। ਉਮਡੀ ਔਧ ਪੁਰੀ ਬਰਸਾਰੀ।
ਸੰਗਤ ਸਰਬ ਸਹਰ ਕੀ ਆਈ। ਪਦ ਪੰਕਜ ਲਖ ਕੈ ਸੀਅਰਾਈ[14] ॥ [੧੧॥]
ਜੋ ਜੋ ਤਹਿ ਦਰਸਨ ਕੋ ਆਯੋ। ਮਨਸਾ ਪੂਰ ਅਧਿਕ ਬਿਗਸਾਯੋ[15]।
ਸੋ ਇਨ ਲਹਾ ਤੁਰਤੁ ਫਲੁ ਆਈ। ਜੋ ਮੁਨਿ ਪਾਵਤ ਕਰ ਕਠਨਾਈ ॥੭॥ [੧੨॥]

**ਸਵੈਯਾ।** ਆਯਸ ਲੈ ਗੁਰ ਕੀ ਸਿਖ ਸੰਗਤ, ਦੌੜ ਪਰੇ ਸਬ ਸੇਵਨ ਕਾਜੈ।
ਕੋਟ ਪ੍ਰਕਾਰ ਕੀ ਸੌਜ[16] ਅਨੂਪਮ, ਲਜਾਵਤ ਹੈਂ ਮਨ ਆਨੰਦ ਸਾਜੈ।
ਪੂਜਤ ਹੈਂ ਮਨ ਤੇ ਤਨ ਤੇ ਸਬ, ਦੀਨ ਦਯਾਲ ਗਰੀਬ ਨਿਵਾਜੈ।
ਹੋਤ ਖੁਸੀ ਤਿਨ ਪੈ ਕਰੁਨਾਨਿਧ, ਜਾ ਜਸ ਚੌਦਹਿ ਲੋਕ ਬਿਰਾਜੈ ॥੮॥ [੧੩॥]

**ਚੌਪਈ।** ਇਤਨੇ ਮੈ ਤਿਹ ਠਵਰ ਸੁ ਜਾਨੋ। ਕਪਿ[17] ਕੁਲ ਆਏ ਅਧਿਕ ਪ੍ਰਮਾਨੋ।
ਨਾਚਤ ਕੂਦਤ ਕਿਤਕ ਅਪਾਰਾ। ਆਵਤ ਚਤੁਰ ਦਿਸਾ ਤਿਨ ਡਾਰਾ ॥ [੧੪॥]
ਤਿਨ ਕਹੁ ਨਿਰਖ ਕ੍ਰਿਪਾਨਿਧ ਤਬੈ। ਬਿਗਸਤ ਅਧਿਕ ਤਵਨ ਸੋ ਤਬੈ।
ਬਿਬਿਧ[18] ਪ੍ਰਸਾਦਿ ਬਿੰਜਨਾ[19] ਲੇਹੀ। ਤਿਨ ਕੇ ਅਗ੍ਰਡਾਰ ਕਰ ਦੇਹੀ ॥੯॥ [੧੫॥]

**ਸਵੈਯਾ।** ਬਿੰਜਨ ਭੋਜਨ ਬੂਟ ਅਨੂਪਮ, ਲੈ ਤਿਨ ਕੋ ਗੁਰ ਦੇਵ ਪਵਾਵੈਂ।
ਚੰਚਲ ਕੂਦਤ ਆਵਤ ਹੈਂ ਨਿਜ, ਦੇਖ ਤਿਨੈ ਮਨ ਮੋਦ ਬਢਾਵੈਂ।
ਏਕ ਲਰੈਂ ਇਕ ਚੀਕ ਫਿਰੈਂ, ਇਕ ਲੈ ਤਿਨ ਕੋ ਰਦ[20] ਕਾਢ ਦਿਖਾਵੈਂ।

---

1. ਰਾਉ, ਰਾਜਾ। 2. ਸ੍ਰੀ ਦਸ਼ਮੇਸ਼। 3. ਅਵਧ-ਪਤੀ ਸ੍ਰੀ ਰਾਮ ਚੰਦ੍ਰ। 4. ਪੈਰ। 5. ਅਜੁੱਧਿਆ। 6. ਤੌਨ, ਉਸ। 7. ਸਰੋਵਰ। 8. ਜਾਣਨ, ਦੇਖਣ। 9. ਆਪਣੀਆਂ ਅੱਖਾਂ ਨਾਲ। 10. ਬਾਉਲੀ। 11. ਖੂਹ। 12. ਪੰਖੀ। 13. ਉਮਰ। 14. ਸੀਤਲ ਹੋਈ। 15. ਵਿਕਸਿਆ, ਪ੍ਰਸੰਨ ਹੋਇਆ। 16. ਸਾਮਗ੍ਰੀ, ਸਾਮਾਨ। 17. ਬਾਂਦਰ। 18. ਅਨੇਕ ਪ੍ਰਕਾਰ। 19. ਭੋਜਨ, ਵਯੰਜਨ। 20. ਦੰਦ।

ਦੇਖ ਸੁ ਕੌਤਕ ਪੁੰਜਨ ਕੀ, ਮਨ ਆਨੰਦ ਕੈ ਪ੍ਰਭ ਜੂ ਬਿਗਸਾਵੈਂ ॥੧੦॥ [੧੬॥]

**ਚੌਪਈ।** ਯਾ ਬਿਧ ਕੌਤਕ ਅਧਿਕ ਸੁ ਜਾਨੋ। ਮਯਾ[1] ਸਿੰਧ[2] ਤਹਿ ਕੀਨ ਪਛਾਨੋ।
ਪੁਨਿ ਸੰਗਤ ਕੀ ਆਯਸ ਪੈ ਕੈ। ਦੀਨੋ ਸਤਿਗੁਰ ਕੂਚ ਕਰੈ ਕੈ ॥ [੧੭॥]
ਔਰ ਸਬੈ ਪੁਰ ਲੋਕ ਹਟਾਏ। ਕਪਿ ਨਹੀ ਫਿਰਤ ਸਾਥ ਨਹੀਂ ਆਏ।
ਤਾ ਕੀ ਮਾਲ ਬੇਦ[3] ਦਿਸ ਚਾਰੀ। ਚੰਚਲ ਕੂਦਤ ਆਵਤ ਝਾਰੀ ॥ [੧੮॥]
ਕੇਤਕ ਪੁਰ ਕੀ ਸੀਵ[4] ਲੰਘਾਈ। ਫਿਰੈਂ ਪ੍ਰਿਸਟ[5] ਕਹੁ ਪੁਨਿ ਸੁਧਿ ਆਈ।
ਕੇਤਕ ਸਾਥ ਆਏ ਤਾਕਾਲਾ। ਤਾ ਕੀ ਖਬਰ ਸੁ ਲੇਤ ਦਿਆਲਾ ॥੧੧॥ [੧੯॥]

## [ਨਾਨਕ ਮਤੇ, ਮਥੁਰਾ ਤੇ ਲਖਨੌਰ]

**ਸਵੈਯਾ।** ਸੀ ਅਜ ਨੰਦਨ ਕੇ ਪੁਰ ਤੇ,[6] ਜਬ ਕੂਚ ਕਰਜੋ ਮਨ ਆਨੰਦ ਪਾਈ।
ਨਾਖਤ ਦੇਸ ਨਦੀ ਨਦ ਸੁੰਦਰ, ਆਵਤ ਭੇ ਅਤਿ ਹੀ ਬਿਗਸਾਈ।
ਸੇਵਕ ਸੰਗਤ ਸਾਕ ਲਏ ਨਿਤ, ਗਾਵਤ ਹੈਂ ਅਤਿ ਹੇਤ ਬਢਾਈ।
ਕੇਤਕ ਕਾਲ ਬਿਤਜੋ ਇਹ ਭਾਂਤਨ, ਨਾਨਕ ਜੂ ਸੁ ਮਤੇ[7] ਨਿਜਕਾਈ[8] ॥੧੨॥ [੨੦॥]

**ਚੌਪਈ।** ਤਲੈ ਕਮਾਊ[9] ਕੋ ਜਬ ਆਏ। ਨਾਨਕ ਮਤਾ ਨਿਰਖ ਬਿਗਸਾਏ।
ਬਹੁਤ ਦਿਵਸ ਪ੍ਰਭੁ ਬਸੇ ਤਹਾਂ ਹੀ। ਕੀਨ ਚਰਿਤ੍ਰ ਸੁ ਅਧਿਕ ਊਹਾਂ ਹੀ ॥ [੨੧॥]
ਪੂਜਾ ਕਰੀ ਕੜਾਹ ਚੜ੍ਹਾਏ। ਪੈਂਡ ਮਾਂਦਗੀ[10] ਸਕਲ ਬਿਤਾਏ।
ਪੁਨਿ ਪ੍ਰਭਾਤੇ ਕਰਾ ਪਿਆਨਾ। ਸਿਖ ਸਖਾ ਲੀਏ ਅਧਿਕ ਸੁਜਾਨਾ ॥ [੨੨॥]
ਬਡੇ ਭੋਰ[11] ਨਿਜ ਕੂਚ ਕਰਾਂ ਹੀ। ਦਿਨ ਆ ਉਤਰੈਂ ਬਾਗਨ ਮਾਹੀ।
ਪ੍ਰਥਮ ਪਹਰ ਸਤਿਗੁਰ ਕਰਤਾਰਾ। ਸੁਭਗ[12] ਪਾਲਕੀ ਹੋਇ ਸਵਾਰਾ ॥ [੨੩॥]
ਚਤੁਰ[13] ਪਹਰ ਚੜੈ ਜੋ ਜਬੈ। ਬਾਜਿਰਾਜ[14] ਪੈ ਚੜੈਂ ਸੁ ਤਬੈ।
ਅਗਾਰ ਪਿਛਾਰ[15] ਸੁ ਸਰਬ ਮਿਲਾਵੈ। ਪੁਨਿ ਆਗੇ ਯਾ ਬਿਧ ਹੈ ਧਾਵੈ ॥੧੩ ॥ [੨੪॥]

**ਸਵੈਯਾ।** ਕੇਤਕ ਨਾਗਨ ਮੈ[16] ਪ੍ਰਭ ਜੂ ਚਲ ਕੇ ਹਰਿਦ੍ਵਾਰ ਕੇ ਊਪਰ ਆਏ।
ਰੂਪ ਅਨੂਪ ਪੁਰੀ ਸੁ ਬਿਲੋਕ ਕੈ ਧੰਨ ਸਥਾਨ ਸ੍ਰੀ ਮੁਖ ਗਾਏ।
ਸੇਸ ਸੁਰੇਸ ਜਲੇਸ ਪੁਰੀ ਯਹ ਹੇਰਤ[17] ਹੀ ਮਨ ਮੋਦ ਧਰਾਏ।
ਛੀਰ[18] ਸਮਾਨ ਗੰਗੋਦਕ[19] ਹੈ, ਬਰ ਜਾ ਪਰਸੇ ਤਨ ਪਾਪ ਨਸਾਏ ॥੧੪ ॥ [੨੫॥]

**ਚੌਪਈ।** ਮਯਾ ਪੁਰੀ[20] ਸਾਹਿਬ ਜਬ ਆਏ। ਜਹਾਂ ਤਹਾਂ ਸਭ ਹੀ ਸੁਨ ਪਾਏ।
ਸੰਤ ਅਨੰਤ ਸਿੱਖ ਅਰ ਸਖੇ। ਖੁਸੀ ਅਧਿਕ ਬਿਧ ਯਾ ਚਿਤ ਲਖੇ ॥ [੨੬॥]
ਤਬੈ ਪਯਾਨ ਨਿਧਾਨ ਕਰਾਯੋ। ਕਰੁਨਾ ਬੂੰਦ ਬਰਖ ਜਲ ਆਯੋ।
ਕਿਤਕ ਦਿਵਸ ਯਾਂ ਭਾਂਤ ਬਿਤਾਈ। ਸ੍ਰੀ ਲਖਨੌਰ ਪਹੂਚੇ ਆਈ ॥ [੨੭॥]
ਪੁਰ ਲਖਨੌਰ ਅਜਬ ਅਸਥਾਨਾ। ਅਪ੍ਰਮਾਨ ਜਿਹ ਸੋਭ ਬਖਾਨਾ।

---

1. ਕ੍ਰਿਪਾ। 2. ਸਾਗਰ, ਸਮੁੰਦ੍ਰ। 3. ਮਾਲ (ਪੰਗਤ) ਬੇਦ ਲਗੀ (ਜਾਣ ਕੇ) 4. ਹੱਦ। 5. ਪਿੱਠ। 6. ਅਜ ਦਾ ਪੁਤ੍ਰ ਦਸ਼ਰਥ ਤੇ ਦਸ਼ਰਥ ਦੀ ਪੁਰੀ ਅਜੁੱਧਿਆ। 7. ਨਾਨਕ ਮਤਾ (ਪੀਲੀਭੀਤ)। 8. ਨਿਜਕਾਈ, ਨਜ਼ਦੀਕ ਪਹੁੰਚੇ। 9. ਉੱਤਰ ਪ੍ਰਦੇਸ਼ ਦਾ ਇਕ ਇਲਾਕਾ, ਜਿਸ ਦੀਆਂ ਹੱਦਾਂ ਤਿੱਬਤ ਤੇ ਨੇਪਾਲ ਨਾਲ ਲਗਦੀਆਂ ਹਨ। 10. ਰਸਤੇ ਦੀ ਥਕਾਵਟ। 11. ਤੜਕੇ, ਸਵੇਰੇ। 12. ਸੁੰਦਰ। 13. ਚੌਥਾ। 14. ਘੋੜਾ। 15. ਅੱਗੇ-ਪਿੱਛੇ। 16. ਦਿਨਾਂ ਵਿਚ। 17. ਦੇਖਦੇ। 18. ਦੁੱਧ। 19. ਗੰਗਾ ਦਾ ਉਦਕ (ਪਾਣੀ)। 20. ਮਥੁਰਾ।

ਤਹਾਂ ਮਸੰਦਨ ਕੇ ਘਰ ਲਹੀਐਂ। ਗੁਰ ਸੇਵਾ ਮੈ ਸਾਬਤ ਰਹੀਐਂ ॥ [੨੮॥]
ਤਾ ਤੇ ਸਤਿਗੁਰ ਬਸੇ ਤਹਾਂ ਹੀ। ਕੀਨੇ ਚਰਿਤ ਸੁ ਅਨਿਕ ਉਹਾਂ ਹੀ।
ਯਾ ਬਿਧ ਲੋਕ ਸੁ ਬੈਨ ਬਖਾਨੈ। ਭਏ ਸੁਚੇਤ ਪ੍ਰਭੂ ਤਿਹ ਥਾਨੈ ॥ [੨੯॥]
ਮੋ ਮਤ ਮੈ ਆਵਤ ਯੌਂ ਬਾਤਾ। ਵੈ ਤੋ ਅਲਖ ਪੁਰਖ ਸੁ ਬਿਧਾਤਾ[1]।
ਪੂਰਬ ਜੋਅ ਸੁਚੇਤ ਬਖਾਨੋ। ਤੌ ਤਾਕਹ ਨ ਸੁਚੇਤ ਪ੍ਰਮਾਨੋ ॥ [੩੦॥]
ਤਾ ਤੇ ਯਾ ਬਿਧ ਕਹੀਐ ਭਾਈ। ਕੀਨੇ ਚਰਿਤ ਤਹਾਂ ਅਧਿਕਾਈ।
ਭੋਰ ਜਗੈਂ ਸਤਿਗੁਰ ਅਵਤਾਰੀ। ਹੋਇ ਸੁਚੇਤ ਸੁ ਬਿਬਿਧ ਪ੍ਰਕਾਰੀ ॥ [੩੧॥]
ਪੋਥੀ ਗ੍ਰਿੰਥ ਧਰੈਂ ਨਿਜ ਚੀਤਾ। ਸਿਖਵੈ[2] ਸਿੱਖਨ ਭੇਦ ਪੁਨੀਤਾ[3]।
ਸਸਤ੍ਰ ਅਸਤ੍ਰ[4] ਪੁਨਿ ਪੂਜ ਕਰਾਹੀ। ਪੁਨਿ ਭੋਜਨਸਾਲਾ ਮੈ ਜਾਹੀ ॥ [੩੨॥]
ਪੁਨਿ ਕੌਤਕ ਬਰ ਅਧਿਕ ਮੰਗਾਹੀ। ਤਾ ਸੋ ਮਨੂਆ[5] ਅਤਿ ਲਲਚਾਹੀ।
ਪੈ ਕਛੁ ਕਰੈਂ ਅਰਾਮ ਦਿਯਾਲਾ। ਪੁਨਿ ਸਿੱਖ ਕਹੈਂ ਬਚਨ ਤਤਕਾਲਾ ॥ [੩੩॥]
ਯੌਂ ਸੁਨਿ ਸਿੱਖ ਜੁ ਅਧਿਕ ਪ੍ਰਬੀਨੇ। ਮਨਿ ਮੁਕਤਾ ਸਜ ਸਾਜ ਨਵੀਨੇ।
ਲੈ ਪ੍ਰਭੂ ਕੋ ਤਾ ਸ੍ਵਾਰ ਕਰਾਵੈ। ਜਾਇ ਅਖੇਟ[6] ਸੁ ਬਿਬਿਧ ਮਚਾਵੈਂ ॥ [੩੪॥]
ਨਿਰਭੈ ਜਾਇ ਤਾਹਿ ਬਨ ਮਾਂਹੀ। ਸੁਨੈ ਸਿਕਾਰ ਸੁ ਅਧਿਕ ਜਹਾਂ ਹੀ।
ਸੁਆਨ[7] ਸਿਚਾਨਨ[8] ਲੇਤ ਅਪਾਰਾ। ਮਾਰੈ ਰੀਛ ਰੋਝ ਝੰਖਾਰਾ[9] ॥ [੩੫॥]
ਨਿਸ ਕੌ ਸਦਨ[10] ਆਪਨੇ ਆਵੈਂ। ਬਹ ਜਗ ਕਾਰਜ ਕੋ ਰਲ ਗਾਵੈਂ।
ਬਹੁਤ ਕਾਲ ਪ੍ਰਭੂ ਯੌ ਸੁ ਬਿਤਾਯੋ। ਤਬ ਲੌ ਏਕ ਦਿਵਸ ਯੌਂ ਚਾਯੋ।
ਪੁਰ ਕੇ ਅਗ ਗਰੀਬ ਨਿਵਾਜਾ। ਨਿਰਖਤ ਹੁਤੇ ਫਿਰਾਵਤ ਬਾਜਾ ॥੧੫॥ [੩੬॥]

## [ਪੀਰ ਆਰਿਫ਼ ਦੀਨ ਮਿਲਿਆ]

**ਦੋਹਰਾ।** ਜਾਰਤ[11] ਕਰ ਮੁਲਤਾਨ ਕੀ, ਅਰਫ ਦੀਨ[12] ਇਕ ਪੀਰ।
ਤਹੀ ਆਨ ਪ੍ਰਾਪਤ ਭਯੋ, ਲੈ ਸੰਗ ਅਧਿਕ ਵਹੀਰ ॥੧੬॥ [੩੭॥]
ਉਤਰ ਤਬੈ ਝੰਪਾਨ[13] ਤੇ, ਪਾਦ ਗਹੇ ਤਿਨ ਆਇ।
ਕੈ ਸਿਜਦਾ[14] ਮਹਾਰਾਜ ਕੋ, ਪਰਾ ਚਰਨ ਲਪਟਾਇ ॥੧੭॥ [੩੮॥]

**ਸਵੈਯਾ।** ਪੇਖ ਸੁ ਤਾਕਹੁ ਸ੍ਰੀ ਗੁਰੂ ਜੀ, ਪੁਨਿ ਪੂਛਤ ਭੇ ਕੁਸਲੰ[15] ਬਰ ਜਾਨੀ।
ਤਾਹਿ ਕਹੀ ਸਭ ਗਾਥ ਅਪਾਰ, ਜਿਸੈ ਵਿਧਿ ਜਾਰਤ ਕੈ ਅਯੋ ਠਾਨੀ।
ਪੇਖ ਮੁਲਤਾਨ ਸੁ ਜਾਵਨ ਦਿਲੀ ਕੋ, ਯੌ ਕਹਿ ਥਾਨ ਦਯੋ ਤਿਹ ਮਾਨੀ।
ਤੌ ਤਬ ਤਾਹਿ ਨਿਵਾਸ ਕਰਯੋ, ਤਹ ਸੰਗ ਵਹੀਰ ਮੁਰੀਦਨ ਧਾਨੀ ॥੧੮ ॥ [੩੯॥]
ਤਾਹਿ ਮੁਰੀਦ ਸਭੈ ਮਨ ਸੋਚਤ, ਪੀਰ ਕਰਾ ਕ੍ਰਿਤ ਹੈ ਬਿਸਮਾਹੀ[16]।
ਹਿੰਦੂ ਕੋ ਸੀਸ ਨਿਵਾਵਤ ਭਯੋ ਕਿਮ, ਜੋਇ ਸਰਾ ਮਧ ਨਿੰਦਤ ਆਹੀ।
ਪੀਰ ਕਹਾਵਤ ਹੈ ਨਿਜ ਕੋ, ਪੁਨਿ ਬੰਦਗੀ ਬੀਚ ਕਮਾਲ ਕਹਾਹੀ।

---

1. ਕਰਤਾਰ। 2. ਸਿਖਾਉਂਦੇ ਸਨ। 3. ਪਵਿਤ੍ਰ। 4. ਸ਼ਸਤ੍ਰ, ਉਹ ਹਥਿਆਰ ਜੋ ਹੱਥ ਵਿਚ ਰੱਖ ਕੇ ਚਲਾਇਆ ਜਾਵੇ, ਜਿਵੇਂ—ਨੇਜ਼ਾ, ਬਰਛਾ, ਤਲਵਾਰ ਆਦਿ; ਅਸਤ੍ਰ, ਉਹ ਜੋ ਹੱਥੋਂ ਛੱਡ ਕੇ ਚਲਾਇਆ ਜਾਵੇ, ਜਿਵੇਂ—ਚਕ੍ਰ, ਤੀਰ, ਗੋਲੀ ਆਦਿ। 5. ਮਨ। 6. ਸ਼ਿਕਾਰ। 7. ਕੁੱਤੇ। 8. ਸੀਚਾਨੇ, ਬਾਜ਼, ਸ਼ਿਕਰੇ ਆਦਿ। 9. ਬਾਰਾਂਸਿੰਗਾ। 10. ਘਰ। 11. ਯਾਤ੍ਰਾ। 12. ਇਕ ਸੂਫ਼ੀ ਫ਼ਕੀਰ। 13. ਡੋਲੀ, ਪਾਲਕੀ। 14. ਨਮਸਕਾਰ। 15. ਸੁਖ ਆਨੰਦ। 16. ਅਸਚਰਜ।

ਮੋਚਤ ਹੈ ਪਰ ਭਾਖ ਸਕੈ ਨਹਿ, ਤਾ ਮਨ ਕੀ ਲਖ ਪੀਰ ਸੁਨਾਈ ॥੧੯॥ [੪੦॥]
ਔਰ ਨ ਬੋਲ ਸਕੈ ਅਤਿ ਹੀ ਇਕ, ਬੋਲਤ ਭਜੇ ਸੁ ਮੁਰੀਦ ਤਿਥਾਹੀ[1]।
"ਮੋਰ ਖਤਾ[2] ਖਿਮੀਏ[3]" ਤਬ ਭਾਖਤ, ਪੀਰ ਕਹਜੋ, "ਨਹਿ ਸੰਭ੍ਰਮ[4] ਯਾਹੀ[5]।"
ਤਾਹਿ ਕਹਜੋ, "ਤੁਮ ਕੀ ਸਿਜਦਾ ਇਨ ਹਿੰਦਨ ਕੇ ਗੁਰ ਸੁੰਦਰ ਚਾਹੀ।
ਤੋਹਿ ਜੁਹਾਰਤ ਹੈਂ ਸਭ ਹੀ ਨ੍ਰਿਪ, ਸਾਹ ਮੁਲਾਨੇ ਭਲੇ ਅਵਿਗਾਹੀ[6] ॥੨੦॥ [੪੧॥]

**ਛੰਦ।** ਸਭ ਕਹੋ ਭੇਦ ਬਖਾਨ ਕੈ ਜਿਮ ਜਾਇ ਸੰਸਾ ਪੀਰ।
ਤਬ ਪੀਰ ਭਾਖੈ ਤਾਹ ਸੋ, "ਸੁਨ ਗਾਥ ਸੁਖਦ[7] ਸਰੀਰ।
ਪੈਕੰਬਰੰ ਪੁਨਿ ਪੀਰ ਜੋ, ਜਾ ਲਖੈ ਮੱਕਾ ਓਕ[8]।
ਸਭ ਕਰਤ ਸਿਜਦਾ[9] ਜੋੜ ਕਰ, ਅਤਿ ਹੋਤ ਬੈਨ ਅਸ਼ੋਕ।
ਤਬ ਨੀਕਸੈ ਤਿਹ ਮੰਦਰੈ ਅਤਿ ਨੂਰ ਪੁਰ ਮਨ ਜਾਨ।
ਏ ਕਾਲ ਦੇਖੋ ਤਾ ਸਮੈ ਤਿਹ ਕਰੈਂ ਬੰਦਨ ਠਾਨ ॥ [੪੨॥]
ਇਹ ਭੇਦ ਜਾਨ ਖੁਦਾਇ ਇਕ ਬੰਦਾ ਲਖੈ ਕਿ ਅਚੇਤ।
ਜਿਹ ਪੈ ਕਰਮ ਕਰਤਾਰ ਕੋ ਸੋਊ ਲਖੈ ਇਹ ਹੇਤ।
ਹਮ ਜਾਨ ਹੈਂ ਇਹ ਈਸ ਹੈ ਸਭ ਵਸੀ ਯਾ ਕੈ ਆਹ।
ਤਾ ਤੈ ਸੁ ਬੰਦਨ ਧਾਰ ਹੌ ਬੇਗੂੰਨ[10] ਜੋ ਹੈ ਆਹ।
ਵਾ ਠੌਰ ਹੈ ਇਕ ਜਾਨੀਐ ਦੂਸਰ ਲਖੋ ਯਾ ਥਾਨ।
ਮਤ ਤੁਰਕ ਹਿੰਦੂ ਦੋ ਧਰੈ ਇਹ ਆਹਿ ਅਤਿ ਨਿਰਬਾਨ ॥ [੪੩॥]
ਅਚਲ ਨੀਵ ਸੁ ਜਾਨੀਐ ਯਾ ਪਾਦ[11] ਭਵ[12] ਕੇ ਪੋਤ[13]।
ਅਤਿ ਧੰਨ ਭਾਗ ਭਏ ਮੁਝੈ ਪਦ ਪਰਸ ਯਾ ਸੁਖ ਹੋਤ।
ਬੇਗੂੰਨ ਬੇਚੂੰ[14] ਬਪੁ[15] ਧਰੈ, ਕਰ ਖਾਕ[16] ਜੋਤ ਸੁ ਨੂਰ[17]।"
ਸੁਨ ਵਾਹ ਵਾਹ ਮੁਰੀਦ ਭਨ, ਤਹ ਭਯੋ ਸੰਸਾ ਦੂਰ।
ਪੁਨਿ ਪ੍ਰਾਤ ਗੁਰ ਕੇ ਢਿਗ ਅਏ ਵਾ ਪੀਰ ਦਾਰਾ ਯੁਤ[18]।
ਤਬ ਪੰਚ ਬਰਖਨ ਐਧ ਗੁਰ ਭਨ, ਹੋਤ ਮੋਦ ਅਭੂਤ।
ਦਾਰਾ ਤਬੈ ਕਰ ਜੋੜ ਕੈ ਯਕ[19] ਪ੍ਰਸਨ ਗੁਰ ਸੋ ਕੀਨ।
ਸਾਹਿਬ ਬਡੋ ਅਤਿ ਬਿਸਮ ਹੈ ਸਭ ਸੰਤ ਜਨ ਮਤ ਚੀਨ ॥੨੧॥ [੪੪ ॥]

**ਦੋਹਰਾ।** ਸਭੀ ਲੋਕ ਜਨ[20] ਅਜਨ[21] ਸੋ, ਜਨਮ ਮਰਤ ਸੋ ਜਾਨ।
ਅਧਿਕ ਕੌਨ ਸਾ ਹੈ ਭਲੀ, ਸੰਤ ਅਸੰਤ ਪੁਛਾਨ ॥੨੨॥ [੪੫॥]

**ਸਵੈਯਾ।** ਮੁਸਕਾਯ ਕਹਜੋ ਤੁਮ ਪੇਖਨ ਕੋ ਮਨ, ਪ੍ਰਾਤ ਦਿਖਾਵਹਿਗੇ ਸੁਖ ਪਾਈ।
ਜੌਪ ਸੁਨੋ ਤਬ ਆਜ ਸੁਨਾਤ ਹੋ, ਤਾਹਿ ਕਹਜੋ ਮੁਹਿ ਪ੍ਰਾਤ ਦਿਖਾਈ।
ਦੂਸਰੇ ਰੋਜ ਭਯੋ ਤਿਹ ਆਗਮ, ਸ੍ਰੀ ਗੁਰੁ ਹੀ ਤਬ ਕੌਤਕ ਚਾਹੀ।

---

1. ਉੱਥੇ, ਉਸੇ ਥਾਂ। 2. ਗੁਨਾਹ। 3. ਮੁਆਫ਼ ਕਰੋ। 4. ਸੰਦੇਹ। 5. ਇਸ ਵਿਚ। 6. ਚੰਗੀ ਤਰ੍ਹਾਂ ਵਿਚਾਰ ਕੇ। 7. ਸੁਖਦਾਇਕ। 8. ਘਰ। 9. ਸਿਜਦਾ, ਨਮਸਕਾਰ। 10. ਰੰਗ (ਰੂਪ) ਤੋਂ ਰਹਿਤ। 11. ਪੈਰ, ਚਰਣ। 12. ਸੰਸਾਰ। 13. ਜਹਾਜ਼। 14. ਬੇਮਿਸਾਲ। 15. ਸਰੀਰ, ਜਿਸਮ। 16. ਮਿੱਟੀ। 17. ਪ੍ਰਕਾਸ਼। 18. ਇਸਤ੍ਰੀ ਯੁਤ (ਸਹਿਤ)। 19. ਇਕ। 20. ਮਨੁੱਖ, ਪ੍ਰਾਣੀ। 21. ਜੂਨ, ਜਨਮ ਤੋਂ ਰਹਿਤ, ਦੇਵਤੇ।

ਬੋਲ ਲਏ ਨਟ ਕੌਤਕ ਕੋ, ਅਤਿ ਨਾਗ ਬਦਨ ਪ੍ਰਵੇਸ ਕਰਾਹੀ[1] ॥੨੩॥ [੪੬॥]
ਗੁਦ ਮੰਡਲ[2] ਤੇ ਤਬ ਨਿਕਸਤ ਹੈਂ ਸਭ ਪੇਖ ਚਕੈ ਨਰ ਤੇ ਪੁਨਿ ਨਾਰੀ।
ਪੀਰ ਅਯੋ ਤਬ ਦਾਰਾ ਸਨੇ ਗੁਰ ਬੰਦ ਕੇ ਬੈਠਤ ਭੇ ਸੁਖ ਕਾਰੀ।
ਪੇਖ ਕੈ ਕੌਤਕ ਚੌਕ ਰਹੇ ਸਬ, ਤੌ ਗੁਰ ਦਾਰੇ ਕੋ ਲੀਨ ਹਕਾਰੀ।
"ਕੈਸੇ ਹੈ ਕੌਤਕ?" ਭਾਖਤ ਭੇ ਗੁਰ, ਦਾਰਾ ਕਹੈ, "ਗਜ ਆਨਨ[3] ਚਾਰੀ" ॥੨੪॥ [੪੭॥]
ਆਨਨ[4] ਤੇ ਬਰ ਨਿਕਸਤ ਹੈਂ ਗੁਦ ਮੰਡਲ ਤੇ ਅਸ ਭਾਂਤ ਲਖਾਏ।
ਤੇ ਤਿਨ ਸੀਸ ਮੈ ਹਾਥ ਧਰਾ ਗੁਰ, ਤੌ ਪਲ 'ਖੈ ਪਦ[5] ਮੈ ਪ੍ਰਵਿਸਾਏ!
ਤਾਹਿ ਕਹਜੋ ਅਸ ਪੇਖਤ ਪਾਦ, ਪ੍ਰਵੇਸ ਤਬੈ ਗੁਰ ਕੀ ਢਿਗ ਜਾਏ।
ਕਰ ਲੀਨ ਉਠਾਇ ਪੁਨੰ ਮੁਖ ਮੈ ਲਖ ਪਾਦ ਪੇਖਾ ਗੁਰ ਕੇ ਕਰ ਭਾਏ ॥੨੫॥ [੪੮॥]

**ਚੌਪਈ।** ਯਾ ਬਿਧ ਤੀਨ ਚਾਰ ਬਿਰ ਤਾਹੀ। ਕੌਤਕ ਗੁਰੂ ਲਖਾਯੋ ਚਾਹੀ।
ਪੁਨਿ ਗੁਰ ਕਹਾ, "ਸੁਨੌਂ, ਤੁਮ ਦਾਰਾ! ਕਾਲ ਪ੍ਰਸਨ ਕੋ ਉਤਰ ਸਾਰਾ ॥ [੪੯॥]
ਯਾ ਬਿਧ ਸੰਤ ਅਉਤਾਰ ਸੁ ਆਏ। ਲਖੀਅਤ ਮਾਤ ਗਰਭ ਭਗ ਜਾਏ।
ਨਾਹ ਜਨਮ ਤਿਹ ਮਰਣ ਸੁ ਕੋਈ। ਪਰਉਪਕਾਰੀ ਸੰਤ ਸੁ ਜੋਈ ॥ [੫੦॥]

**ਗੁਰਪ੍ਰਮਾਨ।** "ਜਨਮ ਮਰਨ ਦੁਹੂਅਨ ਮੈ ਨਾਹੀ, ਜਨ ਪਰਉਪਕਾਰੀ ਆਏ।"
ਅਬ ਸੁਨ ਪ੍ਰਾਨ ਕਾਲ ਤੈ ਲੈ ਹੈ। ਯਾ ਬਿਧ ਕੇ ਹਰ ਗੁਰ ਲਖ ਪੈ ਹੈ।
ਮੂਸੇ ਗਹੈ ਦੰਤ ਕੇ ਸਾਥਾ। ਦੇਤ ਕਸਟ ਤਨ ਖਾਤ ਬਿਲਾਸਾ ॥ [੫੧॥]
ਪੁਨਿ ਨਿਜ ਬਾਰਕ[6] ਕੋ ਰਦ[7] ਸੰਗਾ। ਤਾ ਤੇ ਏਕ ਰੋਮ ਨਹਿ ਭੰਗਾ।
ਯਾ ਬਿਧ ਕਾਲ ਜਗਤ ਦੁਖ ਦੇਈ। ਸੰਤਨ ਰੱਖ ਕਰੈ ਨਿਜ ਸੇਈ ॥ [੫੨॥]
ਸੁਨ ਕੇ ਸੀਸ ਨਿਵਾਇ ਉਦਾਰਾ। ਤੂੰ ਸਤਿਗੁਰ ਸਾਚੋ ਅਵਤਾਰਾ।
ਧੰਨ ਭਾਗ ਤੁਮ ਦਰਸਨ ਦੀਨਾ। ਪੁਨਿ ਗੁਰ ਕੋ ਪੂਜਨ ਅਤਿ ਕੀਨਾ॥ [੫੩॥]
ਲੇ ਨਿਦੇਸ ਨਿਜ ਓਰ[8] ਸਿਧਾਏ। ਸ੍ਰੀ ਗੁਰ ਕੌਤਕ ਅਗਨਤ ਭਾਏ।
ਏਕ ਬਾਸਰੀ[9] ਗਾਥ ਸੁਨਾਊ। ਲਾਇ ਦਿਵਾਨ ਗੁਰੂ ਜੁਤ ਭਾਊ ॥ [੫੪॥]
ਬੈਠੇ ਹੁਤੇ ਮੋਦ ਕੇ ਮਾਹੀ। ਚਾਰ ਸਿਖ ਆਏ ਗੁਰ ਪਾਹੀ।
ਹੁਕਮ ਨਾਮ ਪਾਤੀ[10] ਗੁਰ ਲਜਾਏ।ਸੀਸ ਬੰਦ[11] ਗੁਰ ਛੋਰ[12] ਸੁਨਾਏ ॥ [੫੫॥]
ਯਾ ਬਿਧ ਪਠਾ ਖੁਸੀ ਸਭ ਦੀਜੈ। ਸੰਗਤ ਦੇਸ ਦੇਸ ਕੀ ਭੀਜੈ।
ਤੁਮ ਤੁਮ ਸਭ ਪਰਵਾਰ ਸਮੇਤਾ। ਆਵੋ ਬੰਸ ਸੋਢਿ ਕੁਲ ਕੇਤਾ[13] ॥ [੫੬॥]
ਔਰ ਅਨੇਕ ਭਾਂਤ ਕੀ ਬਾਨੀ। ਸੁਨੀ ਲਿਖੀ ਬੋਲੇ ਜਗ ਜਾਨੀ।
ਅਹੋ ਸਿੱਖ ਤੁਮ ਮੋਕਹੁ ਪਜਾਰੇ। ਕਾ ਅਸਥਾਨ ਗੁਰ ਆਸ੍ਰਮ ਧਾਰੇ ॥ [੫੭॥]
ਤੁਮ ਕਾ ਵਿਧ ਸੋ ਸ੍ਰੀ ਗੁਰ ਪੇਖਾ। ਕੈਸੇ ਪੂਰਬ ਤੇ ਗਏ ਲੇਖਾ।
ਛੋਰ ਗਾਥ ਤਬ ਸਿੱਖ ਸੁਨਾਈ। ਯਹੀ ਠੌਰ ਤੇ ਗਏ ਗੁਸਾਈ ॥ [੫੮॥]
ਪ੍ਰਥਮ ਮਾਲਵਾ ਦੇਸ ਸਿਧਾਏ। ਸੁਧਾ ਸਰੋਵਰ ਗੇ ਸੁਖ ਪਾਏ।

---

1. ਇਹ ਸਵੈਯਾ ਮੋਤੀ ਬਾਗ ਪਟਿਆਲਾ ਦੀ ਹੱਥ-ਲਿਖਤ ਪਤ੍ਰਿ ਨੰ : ੭੧ ਵਿਚੋਂ ਲੈ ਕੇ ਪਾਠ ਪੂਰਾ ਕੀਤਾ ਹੈ। 2. ਮੂਲ ਦ੍ਵਾਰ। 3. ਗਜ (ਹਾਥੀ) ਦੇ ਆਨਨ (ਮੂੰਹ) ਵਾਲਾ, ਗਣੇਸ਼। 4. ਮੂੰਹ। 5. ਅਖੈ ਪਦ, ਅਵਿਨਾਸ਼ੀ ਪਦ। 6. ਬਾਲਕ। 7. ਦੰਦ। 8. ਵਲ। 9. ਵਾਸਰ, ਦਿਨ। 10. ਹੁਕਮਨਾਮਾ ਰੂਪ ਪਤ੍ਰਿਕਾ। 11. ਬੰਦਨਾ ਕਰ ਕੇ, ਨਮਸਕਾਰ ਕਰਕੇ। 12. ਖੋਲ੍ਹ ਕੇ। 13. ਕੇਤੁ, ਸ਼ਿਰੋਮਣੀ।

ਪੁਨਿ ਦੁਆਬਾ ਪੇਖਾ ਸੁਖ ਧਾਮਾ। ਮਾਖੋਵਾਲ[1] ਅਬੈ ਪੁਨਿ ਸ੍ਰਾਮਾ ॥ [੫੯॥]
ਕੀਰਤਿ ਪੁਰ ਤੇ ਪੰਚ ਸੁ ਕੋਸਾ। ਨਗਰ ਬਸਾਯੋ ਸ੍ਰੀ ਗੁਰ ਗੋਸਾ[2]।
ਤਾ ਤੈ ਅਧਿਕ ਸੁ ਨਗਰ ਬਸਾਯੋ। ਤਾਹਿ ਬੈਠ ਲਿਖ ਹੁਕਮ ਪਠਾਯੋ ॥ [੬੦॥]
ਪੁਨਿ ਬੋਲੇ ਸ੍ਰੀ ਮੁਖ ਗੁਰਬਾਨੀ। "ਤਾ ਪੁਰ ਸੋਭ ਕਹੋ ਕਸ ਥਾਨੀ?"
ਤਬ ਸਿਖ ਬੋਲੇ ਜੁਗ ਕਰ ਜੋੜੀ। "ਅੰਤ ਨਾਹਿ ਤਹਿ ਸੋਭਾ ਗੋੜੀ" ॥੨੬ ॥ [੬੧॥]

**ਸਵੈਯਾ।** ਸੁੰਦਰ ਦੇਸ ਬਿਰਾਜਤ ਹੈ ਪ੍ਰਭ, ਜਾ ਪਰ ਵਾਰ ਦਿਜੈ ਸੁਰ ਧਾਨੀ[3]।
ਬਿੰਦਰਾਬਨ ਜੈਸ ਲਖੈ ਸੁਕ[4] ਸਾਰਕ[5] ਤੈਸ ਹੀ ਬਾਗ ਬਨੀ ਬਨ ਥਾਨੀ।
ਪਿਕ[6] ਸਾਰਸ ਹੰਸ ਚਕੋਰ ਲਸੈ ਗਨ, ਮੋਰ ਸੁ ਕੀਰਨ[7] ਕੀ ਗਨ ਜਾਨੀ।
ਸੀਤਲ ਨੀਰ ਝਰੈ ਝਰਨਾ ਗਿਰਿ[8], ਕੋਟ ਹੀ ਆਨਨ[9] ਪਾਰ ਨ ਭਾਨੀ ॥੨੭॥ [੬੨॥]
ਕੋਟਿ ਹੀ ਰਸਨ ਥਕੈ ਜਿਹ ਗਾਵਤ, ਸੋ ਚਰ ਲਾਲ ਸੁ ਕੰਜਨ[10] ਬਾਨੀ।
ਜੋ ਗਿਰ ਬੇਦ ਪੁਰਾਨ ਕਹੈ ਸਭ ਹੇਮ ਕੋ ਸ੍ਰਿੰਗ ਸੁਮੇਰ ਬਖਾਨੀ।
ਸਪਤ[11] ਸੁ ਸ੍ਰਿੰਗ ਸੁ ਆਵਤ ਹੈ ਦਿਖ ਹੈ ਸਰਿਤਾ[12] ਤਟ ਉੱਜਲ ਤਾਨੀ।
ਜੈਸ ਗੁਦਾਵਰਿ ਹੈ ਜਮੁਨਾ ਜਨ, ਯੌਂ ਸੁਨ ਕੈ ਗੁਰ ਬੈਨ ਬਖਾਨੀ ॥੨੮॥ [੬੩॥]

**ਦੋਹਰਾ।** ਕੋਨ ਨਾਮ ਤਾ ਸਰਿਤ ਕੋ, ਤਬ ਸਿਖ ਕਰਤ ਉਚਾਰ।
ਅੰਤਰਜਾਮੀ ਤੁਮ ਨਿਕਟ, ਕਹੈਂ ਗਾਥ ਵਿਸਥਾਰ ॥੨੯॥ [੬੪॥]

**ਚੋਪਈ।** ਸਤੁਦ੍ਰਵ[13] ਤਾ ਕੋ ਨਾਮ ਕਹਾਈ। ਸਤ[14] ਪ੍ਰਵਾਹ ਚਲਤ ਤਾ ਧਾਈ।
ਗਾਧਿ[15] ਪੂਤ ਵਿਸਵਾਮਿਤ੍ਰ ਭਯੋ। ਨਮਿਤ[16] ਮਾਤ੍ਰ ਬਾਹਜ[17] ਵਹੁ ਕਹਜੋ ॥ [੬੫॥]
ਏਕ ਬਾਰ ਨ੍ਰਿਪ ਗਾਧਿ ਸੁ ਨਾਰੀ। ਮੁਨਿ ਯਮ ਦਗਨਿ ਕੇ ਤੀਰ[18] ਸਿਧਾਰੀ।
ਕਰੀ ਬੇਨਤੀ ਸੁਤ ਹਿਤ ਘਨੀ। ਮਖ ਆਰੰਭ[19] ਸੁ ਤਾ ਹਿਤ ਠਨੀ[20] ॥ [੬੬॥]
ਸੁਨ ਤਬ ਰਿਖੀ ਹੋਤ੍ਰ[21] ਦੁਤਿ ਧਾਰੇ। ਏਕ ਨਿਜੰ ਹਿਤ ਨ੍ਰਿਪ ਹਿਤ ਭਾਰੇ।
ਤਬ ਸੁ ਦੀਨ ਦੁਤੰ ਤਿਹ ਭਾਗਾ। ਧਰੈ ਭੂਪ ਮੁਨਿ ਤੀਰ ਸੁਰਾਗਾ॥ [੬੭॥]
ਖੀਰ[22] ਪਾਤ੍ਰ ਦੁਤਿ ਅੰਮ੍ਰਿਤ ਫਲ ਸੈਂ। ਦੀਨੇ ਤਾ ਤੀਅ ਕੋ ਰਿਖ ਬਲ ਸੈਂ।
ਭੂਪ ਨਾਰਿ ਮਨ ਮੈ ਲਖ ਪਾਯੋ। ਮੁਨਿ ਨਿਜ ਹਿਤ ਕਰ ਅਤਿਹਿ ਸੁਹਾਯੋ ॥ [੬੮॥]
ਤਾ ਤੈ ਜੋ ਮੁਰ[23] ਕੰਨਜਾ ਭਾਗਾ। ਸੋ ਮੈ ਖਾਂਉ ਯਹੀ ਅਨੁਰਾਗਾ।
ਮੁਨਿ ਨਿਜ ਹਿਤ ਸੁਭ ਮੰਤ੍ਰਹਿ ਧਾਰੀ। ਬਿਪ ਸੁਅਨ[24] ਯਹਿ ਬਾਤਨ ਸਾਰੀ ॥ [੬੯॥]
ਨਿਜ ਫਲ ਕੰਨਜਾ ਦੀਤਾ ਲੀਨਾ। ਨਿਜ ਅਗਜਾਨ ਬਿਚਾਰ ਨ ਕੀਨਾ।
ਤਾ ਕਰ ਬਿਪ ਭਾਗ ਭਜੋ ਰਾਈ। ਵਿਸ੍ਰਾਮਿਤ੍ਰ ਸੁ ਨਾਮ ਕਹਾਈ ॥ [੭੦॥]
ਭੂਪ ਭਾਗ ਮੁਨਿ ਕੇ ਗ੍ਰਿਹ ਜਾਯੋ। ਪਰਸ ਰਾਮ ਤਿਹ ਨਾਮ ਕਹਾਯੋ।
ਨਾਮ ਬਿਪ੍ਰ ਕਰ ਜੁੱਧ ਅਪਾਰਾ। ਇਤ ਵਿਸ੍ਰਾਮਿਤ੍ਰ ਤਪ ਕੀਅ ਭਾਰਾ ॥ [੭੧॥]

---

1. ਆਨੰਦਪੁਰ ਦਾ ਪੁਰਾਣਾ ਨਾਮ। 2. ਕਿਨਾਰੇ, ਇਕ ਪਾਸੇ। 3. ਸੁਰ (ਦੇਵਤਿਆਂ) ਦੀ ਧਾਨੀ (ਨਗਰੀ), ਇੰਦ੍ਰਪੁਰੀ। 4. ਤੋਤੇ। 5. ਮੈਨਾ। 6. ਕੋਇਲ। 7. ਤੋਤੇ। 8. ਪਹਾੜੀ ਝਰਨੇ। 9. ਮੂੰਹਾਂ ਤੋਂ। 10. ਕਮਲ। 11. ਸੱਤ। 12. ਨਦੀ। 13. ਸਤਲੁਜ। 14. ਸ਼ਤ, ਸੌ। 15. ਕੁਸ਼ਕ ਵੰਸ਼ੀ ਇਕ ਰਾਜਾ, ਜੋ ਵਿਸ਼੍ਵਾਮਿਤ ਦਾ ਪਿਤਾ ਤੇ ਕਨੌਜ ਦਾ ਰਾਜਾ ਸੀ। 16. 'ਨਾਮ' ਪਾਠ ਵੀ ਹੈ। 17. ਬ੍ਰਹਮਾ ਦੀਆਂ ਬਾਹਾਂ ਤੋਂ ਪੈਦਾ ਹੋਇਆ, ਕ੍ਸ਼ਤ੍ਰੀ। 18. ਕੋਲ। 19. ਮਖ (ਯੱਗ) ਦਾ ਆਰੰਭ। 20. ਠਹਰਾਇਆ। 21. ਹੋਤ੍ਰਿ, ਹਵਨ ਕਰਨ ਵਾਲਾ। 22. ਦੁੱਧ। 23. ਮੇਰੀ। 24. ਸੁਵਨ, ਸੂਨ, ਪੁਤ੍ਰ।

ਤਪ ਕਰ ਰਾਜ ਤਜਾ ਬਿਪ ਭਯੋ। ਸਸਤ੍ਰ ਅਸਤ੍ਰ ਧਰ ਸੁੰਦਰ ਨਯੋ।
ਜਟਾ ਜੂਟ ਰਿਖ ਭੇਸ ਤਪੋ ਧਨ। ਸਸਤ੍ਰ ਅਸਤ੍ਰ ਧਰ ਲਸੈ[1] ਸੰਭੁ ਜਨ[2] ॥ [੭੨॥]
ਸ੍ਰੀ ਗੁਰ ਬਸਿਸਟ ਧਾਮ ਭਏ ਪ੍ਰਾਤਾ। ਆਇ ਕਰੀ ਪਦ ਬੰਦਨ ਸਾਤਾ।
ਜੈਸ ਲਖੈ ਤਸ ਕਹੈ ਸੁ ਬਾਨੀ। ਸੱਤ ਸੁਭਾਉ ਸੁ ਰਿਖ ਕੋ ਜਾਨੀ ॥ [੭੩॥]
"ਆਉ ਰਾਜ ਰਿਖ !" ਸੁਨ ਸੋ ਕੋਪਾ। ਮਾਰ ਗਯੋ ਸੁਤ ਗਜਾਨ ਬਿਲੋਪਾ।
ਦੂਤੀ ਨਾਗ ਪੁਨਿ ਐਸ ਪ੍ਰਕਾਰੀ। ਸੁਤ ਮਾਰਾ ਪੁਨਿ ਯਾ ਬਿਧ ਭਾਰੀ ॥ [੭੪॥]
ਪੁਨਿ ਸੋ ਨਾਗ ਅੰਤ ਬਿਨ ਸਸਤ੍ਰਾ। ਆਯੋ ਬਿਪ ਰਿਖੀ ਕਹਿ ਬਸਤ੍ਰਾ।
ਤਬ ਮੁਨਿ ਕਹੀ ਯਥਾ ਬਿਧ ਬਾਨੀ। ਸੁਨੀ ਸ੍ਰੋਨ ਧਰ ਅਤਿ ਹੀਏ ਸਾਨੀ ॥ [੭੫॥]
ਪਰਾ ਪਾਦ ਮੈ ਜਾਨ ਅਵਗਜਾ। ਸੰਤ ਮਯਾ ਕਰ ਹੈ ਅਤਿ ਤਗਜਾ।
ਪੁਨਿ ਰਿਖ ਗਯੋ ਧਾਮ ਮੈ ਸੋਈ। ਗਾ ਬਿਬੇਕ ਮੁਨਿ ਧੀਰ ਸੋ ਰੋਈ ॥ [੭੬॥]
ਲਖਜੋ ਪਾਪ ਕਾਤੇ ਇਨ ਨਾਸੈ। ਮੰਤ੍ਰ ਗਾਇਤ੍ਰੀ ਕੋਇ ਨ ਭਾਸੈ।
ਤਬ ਹੀ ਸ੍ਰਾਪ ਗਾਇਤ੍ਰੀ ਦੀਨਾ। ਕਰੀ ਲੰਗਰੀ ਮੁਨੀ ਪ੍ਰਬੀਨਾ[3] ॥ [੭੭॥]
ਯਾ ਤੇ ਵਾ ਸਮ ਫਲ ਅਬ ਨਾਹੀ। ਪੁਨਿ ਪੁਨਿ ਕਰ ਬਿਬੇਕ ਮਨ ਮਾਹੀ।
ਸੋਚ ਤਜਾਗ ਨਹਿ ਸੋਚਨ ਧਾਰੀ। ਨਿਰਮਮ[4] ਪਦਮਨ ਰਹੈ ਸੁਖਾਰੀ ॥ [੭੮॥]
ਇਕ ਦਿਨ ਪੇਖ ਲੋਕ ਸੁਤ ਹੇਤਾ। ਸਹਜੈ ਮੋਹ ਕਰਾ ਮਨ ਚੇਤਾ।
ਤਬ ਮੁਨਿ ਮੋਹ ਅੰਧੇਰੀ ਆਈ। ਗਯੋ ਗਜਾਨ ਤਬ ਦੂਰ ਪਲਾਈ[5] ॥ [੭੯॥]
ਸੁਤ ਸੋ ਹਿਤ ਕਰ ਅਗਨਿ ਬਿਲਾਪਾ[6]। ਹੋਤ ਸਾਂਤ ਨਹਿ ਮਨ ਦੁਖ ਕਾਪਾ।
ਕੌਨ ਉਪਦੇਸ ਕਰੈ ਤਿਹ ਭਾਈ। ਜੋ ਹੈ ਗਜਾਨ ਨਿਧੀ ਮੁਨਿ ਰਾਈ ॥ [੮੦॥]
ਸੰਤ ਈਸ ਕੋ ਐਸ ਵਿਛੇਪਾ[7] । ਜਜੋਂ ਬਾਦਰ[8] ਤੇ ਗੈਨ[9] ਅਲੇਪਾ[10]।
ਜੈਸ ਕੰਦ[11] ਰਵਿ[12] ਨਾਹਿ ਲੁਕਾਈ। ਪਰੰਤ ਮਾਨੁਖ ਨਹਿ ਨੈਨ ਲਖਾਹੀ ॥ [੮੧॥]
ਅਤਿਹੀ ਪੋਨ ਚਲੈ ਤਹ ਦੀਹਾ[13]। ਕਾਂਪਤ ਮੂਲ ਨਹੀਂ ਤਰੁ[14] ਈਹਾ।
ਪਰੰਤ ਪਤ੍ਰ ਤਿਹ ਕੰਪਤ ਸਾਰੇ। ਐਸੇ ਗਜਾਨੀ ਰਿਦੈ ਨਿਆਰੇ॥ [੮੨॥]
ਵਿਵਹਾਰ ਪੁਤ੍ਰ ਸਮ ਹੋਤ ਵਿਰੁੱਧਾ। ਕਰ ਤੇ ਲਖੈ ਜਨਨਿ[15] ਸੋ ਜੁਧਾ।
ਤਾ ਤੇ ਮੁਨਿ ਸੁਤ ਹਿਤ ਅਤਿ ਮੋਹੇ। ਪ੍ਰਾਨ ਅੰਤ ਚਾਹਤ ਮਨ ਰੋਹੈ ॥ [੮੩॥]
ਸਰਿਤਾ ਮੈ ਧਾਏ ਡੂਬਨ ਹਿਤ। ਕੀ ਪ੍ਰਵੇਸ ਸਰਿਤਾ ਕਾਂਪੀ[16] ਤਬ।
ਤਬ ਤਾ ਕੋ ਜਲ ਮੈ ਨਹੀ ਬੋਰਾ[17]। ਮੁਨੀ ਜਾਨ ਕੀਨੋ ਜਲ ਥੋਰਾ ॥ [੮੪॥]
ਸੌ ਨਾਰਾ[18] ਕਰ ਕੈ ਤਬ ਧਾਈ। ਸਤਹ ਗਾਮਿਨੀ[19] ਬੇਦਨ ਗਾਈ।
ਯੌਂ ਸੁਨ ਗੁਰ ਅਤਿ ਬੈਨ ਬਖਾਨੈ। ਤਾ ਕੇ ਦੇਸ਼ ਰਾਜ ਕੋ ਥਾਨੈ ॥੩੦ ॥ [੮੫॥]

**ਸਵੈਯਾ।** ਸ੍ਰੀ ਗੁਰ ਪੈ ਤਬ ਸਿੱਖ ਬਤਾਵਤ, "ਏ ਪ੍ਰਭ ! ਏਕ ਚੰਦੇਰੀ ਪੁਰੀ[20] ਹੈ।

---

1. ਸੋਭਾਇਮਾਨ। 2. ਜਾਣੋ। 3. "ਪਾਂਡੇ! ਤੁਮਰੀ ਗਾਇਤ੍ਰੀ ਦੇਖੀ ਲੋਧੇ ਕਾ ਖੇਤੁ ਖਾਤੀ ਥੀ। ਲੈ ਕਰਿ ਠੇਂਗਾ ਟੰਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ।" (ਗੋਂਡ ਨਾਮਦੇਵ)। 4. ਮਮਤਾ ਰਹਿਤ। 5. ਉਡ ਕੇ। 6. ਬਹੁਤਾ ਵਿਰਲਾਪ ਕਰਕੇ। 7. ਫ਼ਰਕ, ਭਿੰਨ-ਭੇਦ। 8. ਬੱਦਲ। 9. ਗਗਨ, ਆਸਮਾਨ। 10. ਨਿਰਲੇਪ। 11. ਗੇਂਦ। 12. ਸੂਰਜ। 13. ਵੱਡੀ ਭਾਰੀ। 14. ਬ੍ਰਿਛ। 15. ਮਾਤਾ। 16. ਕੰਬ ਗਈ। 17. ਡੋਬਿਆ। 18. ਸੌ ਨਾਲੇ, ਸੌ ਧਾਰਾਂ। 19. ਸ਼ਤ (ਸੌ) ਧਾਰਾ ਕਰਕੇ ਗਾਮਿਨੀ (ਚੱਲਣ ਵਾਲੀ)। 20. ਭਾਵ-ਬਿਲਾਸਪੁਰ ਜੋ ਚੰਦੇਲ (ਚੰਦ੍ਰਵੰਸ਼ੀ) ਰਾਜਪੂਤਾਂ ਦੀ ਰਾਜਧਾਨੀ ਸੀ।

ਤਾ ਕਰ ਭੂਪ ਸੁ ਭੀਮ ਸਸੀ[1] ਜਗ ਜਾਹਰ ਜਾਨਤ ਰਾਜ ਕਰੀ ਹੈ।
ਤਾ ਕਰ ਦੇਸ ਬਸੈ ਅਹ ਪਾਵਨ, ਸ੍ਰੀ ਗੁਰ ਤਾ ਗ੍ਰਿਹ ਬਾਸੁ ਧਰੀ ਹੈ।
ਐਸੇ ਹੀ ਭਾਂਤ ਕਹੀ ਕਥ ਕੋਟ ਅਨੂਪ ਸੁ ਸੁੰਦਰ ਗਜਾਨ ਭਰੀ ਹੈ।" ॥੩੧॥ [੮੬॥]
ਪੁਨਿ ਸ੍ਰੀ ਗੁਰ ਤਾਹਿ ਪਜਾਨ ਕੀਓ, ਸਭ ਦੇਸ ਦੇਸੰਤਰ ਦੇਖਨ ਆਵੈ।
ਰੋਪਰ ਤੀਰ ਤੇ ਆਵਤ ਭੇ, ਪ੍ਰਭ ਕੀਰਤ ਜੋ ਪੁਰ ਜੋਤ ਲਸਾਵੈ।
ਕੇਤ[2] ਲਖੇ ਬਡ ਊਚ ਬਿਰਾਜਤ ਬਾਗ ਹੀ ਸਘਨ ਲਖੈ ਛਬਿ ਛਾਵੈ।
ਬੂਝਤ ਹੈਂ ਪ੍ਰਭ ਕੌਨ ਮਹਾਂ ਸ੍ਰਮ, ਸੰਗਤ ਤੌ ਕਰ ਜੋੜ ਸੁਨਾਵੈ ॥੩੨॥ [੮੭॥]
"ਖਟ ਸ੍ਰੀ ਗੁਰ ਯਾਹਿ ਨਿਵਾਸ ਕਰਾ ਜਿਹ ਨਾਮ ਗੁਰੂ ਹਰਿ ਗੋਬਿੰਦ ਚਾਰੀ।
ਪੁਨਿ ਸ੍ਰੀ ਹਰਿ ਰਾਇ ਬਿਲਾਸ ਕਰਾ, ਯਹੈ ਥਾਨ ਤਿਨੈ ਤੁਮ ਜਾਨ ਨਿਹਾਰੀ।"
ਯਾ ਬਿਧ ਪੇਖਤ ਭੇ ਸਭ ਥਾਨਨ, ਕੂਪ ਪਤਾਲ ਪੁਰੀ ਸੁ ਨਿਹਾਰੀ।
ਸੀਤਲ ਨੀਰ ਪੀਏ ਸੁਖ ਪਾਵਤ ਸੁੱਧ ਭਈ ਇਤ ਨਗਰ ਮੰਝਾਰੀ ॥੩੩॥ [੮੮॥]

**ਚੌਪਈ।** ਮਾਖੋਵਾਲ ਗੁਰੂ ਸੁਖ ਸੰਗਾ। ਸੁਨੀ ਖਬਰ ਆਏ ਗੁਰ ਅੰਗਾ।
ਪਠ ਸੰਗਤ ਗੁਰ ਮੋਦ ਬਢਾਏ। ਇਤ ਸੰਗਤ ਨਭ ਧਰ ਪਰ ਛਾਏ ॥ [੮੯॥]
ਪੈਦਲ ਗੈ[3] ਰਥ ਅਸ੍ਵ[4] ਅਨੇਕਾ। ਧਨ ਬਰਖਤ ਜਸ ਬਾਦਰ ਟੇਕਾ।
ਪਾਰਸ ਰੰਕ ਲਹੈ ਅਸ ਮੋਦਾ। ਜਨ ਧਾਰੀ ਨਿਧਨੀ[5] ਨਿਧ[6] ਓਦਾ।
ਆਪਸ ਮੈ ਸਭ ਐਸ ਉਚਾਰੇ। ਲਖਾ ਹਰੀ ਬਪੁ ਸੁਖ ਸੋ ਭਾਰੇ।
ਬ੍ਰਹਮਾ ਨੰਦ ਮਗਨ ਜਨ ਭਏ। ਨਿਜ ਨਿਜ ਇਸਟ ਲਖੈ ਸੁਖ ਪਏ ॥੩੪॥ [੯੦॥]

**ਸਵੈਯਾ।** ਰੂਪ ਅਨੂਪ ਅਲੋਕਕ ਸੁੰਦਰ ਸੰਤ ਅਨੰਤ ਭਨੇ ਨਿਜ ਮਾਹੀ।
ਆਜ ਸਮਾਨ ਨ ਸੁਖ ਬਿਓ[7], ਪੁਨਿ ਚੌਦਹੂ ਲੋਕ ਨ ਭੀਤਰ ਨਾਹੀ।
ਰਾਘਵ ਬੰਸ ਜਜੋ ਰਾਮ ਨਿਹਾਰ ਕੇ ਹੋਤ ਖੁਸੀ ਮਨ ਮੈ ਬਿਗਸਾਹੀ।
ਤਜੋ ਪਦ ਪਾਵਨ ਕੰਜ ਬਿਲੋਕ ਕੈ, ਸੰਤ ਅਨੰਤ ਸਬੈ ਬਲਿ ਜਾਹੀ ॥੩੫॥ [੯੧॥]
ਆਨੰਦ ਪੂਰ ਭਯੋ ਤਿਹ ਠੌਰ ਮੈਂ, ਆਵਤ ਜਾਤ ਸਭੈ ਨਰ ਨਾਰੀ।
ਗਾਵਤ ਗੀਤ ਸਭੈ ਨਰ ਨਾਗਰ, ਮੰਜੁਲ ਰੂਪ ਮਹਾ ਹਿਤਕਾਰੀ।
ਭਾਟ ਕਲਾਵਤ[8] ਔਰ ਗੁਨੀ ਸਬ ਬੰਧ ਪੜੈ ਕਰ ਊਚ ਸੁ ਧਾਰੀ।
ਯਾ ਬਿਧ ਆਨ ਪ੍ਰਵੇਸ ਕਰਜੋ ਗੁਰ ਸਾਹਨ ਸਾਹ ਪ੍ਰਭੂ ਅਵਤਾਰੀ ॥੩੬॥ [੯੨॥]

**ਗੀਆ ਛੰਦ।** ਯਾ ਭਾਂਤ ਪੂਰਨ ਪੁਰਖ ਜੀ ਦੇ ਦਰਸਨੰ ਨਿਜ ਤਾਰਿਯੋ।
ਸਭ ਧੰਨ ਲੋਕ ਸੁ ਜਾਨਿਯੋ ਜਿਨ ਰੂਪ ਨੈਨ ਨਿਹਾਰਿਯੋ[9]।
ਇਤ ਗੁਰ ਬਿਲਾਸ ਪ੍ਰਵੇਸ ਆਨੰਦ ਪੁਰ ਕੀਓ ਸੁਖ ਪਾਇਓ।
ਸ਼ਿਵ ਨੈਨ[10] ਧਜਾਇ ਸਮਾਪਤੰ ਸ੍ਰੀ ਕੰਤ ਹਰਿ[11] ਯੋ ਉਚਾਰਿਓ ॥੩੭॥ [੯੩॥]
ਇਤਿ ਸ੍ਰੀ ਗੁਰ ਬਿਲਾਸ ਤੀਸਰੋ ਧਜਾਇ ਸਮਾਪਤੰ ॥੩॥

---

1. ਰਾਜਾ ਭੀਮ ਚੰਦ। 2. ਝੰਡੇ, ਨਿਸ਼ਾਨ। 3. ਗਜ, (ਹਾਥੀ)। 4. ਘੋੜੇ। 5. ਨਿਰਧਨ ਨੇ। 6. ਖ਼ਜ਼ਾਨਾ। 7. ਬੀਆ, ਹੋਰ। 8. ਗਵੈਯੇ। 9. ਦੇਖਿਆ। 10. ਸ਼ਿਵ ਜੀ ਦੇ ਨੈਨ (ਤਿੰਨ), ਅਰਥਾਤ ਤੀਜਾ (ਅਧਿਆਇ)। 11. ਸ੍ਰੀ ਕੰਤ (ਲਕ੍ਸ਼ਮੀ ਦਾ ਪਤੀ=ਵਿਸ਼ਨੂੰ) ਹਰਿ (ਸਿੰਘ), ਅਰਥਾਤ—ਬਿਸ਼ਨ ਸਿੰਘ। ਇਸ ਤੋਂ ਪਤਾ ਲਗਦਾ ਹੈ ਕਿ ਇਸ (*ਗੁਰ ਬਿਲਾਸ*) ਗ੍ਰੰਥ ਦਾ ਲੇਖਕ ਕਵੀ ਕੋਇਰ ਸਿੰਘ ਨਹੀਂ, ਸਗੋਂ ਬਿਸ਼ਨ ਸਿੰਘ ਨਾਂ ਦਾ ਕਵੀ ਸੀ।

ਚੌਥਾ ਅਧਿਆਇ

# ਵਿਦਿਆ ਪ੍ਰਾਪਤੀ ਅਤੇ ਕਸ਼ਮੀਰੀ ਪੰਡਿਤ

---

**ਦੋਹਰਾ।** ਜਿਮ ਸ੍ਰੀ ਗੁਰ[1] ਹਰਿ ਪੁਰ[2] ਗਏ, ਕਥਾ ਚੌਥ ਮੈ ਧਜਾਇ।
ਤੇਗ ਬਹਾਦਰ ਗੁਰ ਚਲਨ, ਸੁਨ ਜਾਂ ਪੰਕ ਨਸਾਇ ॥੧॥ [੧॥]

**ਚੌਪਈ।** ਮਨੀ ਸਿੰਘ ਭਨ ਗਾਥ ਰਸਾਲਾ। ਮਿਲੈ ਸਭੈ ਗੁਰ ਸੋ ਸੁਖ ਸਾਲਾ।
ਮਿਲ ਪਰਵਾਰ ਮੰਗਲੰ ਗਾਵੈ। ਬਦਨ[3] ਪੇਖ ਆਤਿ ਹੀ ਬਿਗਸਾਵੈ ॥ [੨॥]
ਗੁਰ ਕੀ ਮਾਤ[4] ਬੁਲਾਇ ਸੁਨਾਤੀ। ਨੰਦਜ[5] ਕੋ ਅਤਿ ਲਖ ਬਿਗਸਾਤੀ।
ਤਬ ਪੁਰ ਕੀ ਆਈ ਸਭ ਨਾਰੀ। ਗਾਵਤ ਭਾਵਤ ਮੰਗਲਚਾਰੀ ॥ [੩॥]
ਜੈ ਯੁਤ ਜੀਵੈ ਤਬ ਲੌ ਆਲੀ[6]। ਜਬ ਲੌ ਨਭ ਧਰ ਸੇਸ[7] ਸੁਖਾਲੀ।
ਗੁਰ ਹਜ਼ੂਰ ਸਭ ਸੰਗਤ ਆਵੈਂ। ਜਨਮ ਕਥਾ ਸਭ ਛੋਰ ਸੁਨਾਵੈਂ ॥ [੪॥]
ਅਰਫ ਦੀਨ ਜਿਮ ਪੀਰ ਮਿਲਾਨਾ। ਦਾਰਾ[8] ਪ੍ਰਸਨ ਕਥਾ ਅਤਿ ਨਾਨਾ।
ਪੁਨਿ ਕਹਿ ਸ੍ਰੀ ਗੁਰ ਸੋ ਅਸ ਬਾਨੀ। ਏ ਹੈ ਪ੍ਰਸਨੋਤ੍ਰ ਸੁਖ ਖਾਨੀ ॥ [੫॥]
ਪੁਨਿ ਗੁਰ ਬੈਨ ਕਹੈ ਸੰਗਤ ਪੁਨਿ। "ਯਾ ਰੱਛਕ ਕਰਤਾਰ ਮਹਾਗੁਨ।
ਪਰ ਧਨ ਪਾਹਨ, ਪਰ ਤ੍ਰਿਯ ਮਾਈ। ਏ ਹਮਰੇ ਕੁਲ ਹੋਤੀ ਆਈ ॥ [੬॥]
ਵਿਦਜਾ ਆਗਮ[9] ਨਿਗਮ[10] ਨਿਹਾਰੇ। ਤਾ ਤੇ ਗੁਰਮਤਿ ਇਨੈ ਸਿਖਾਰੈ।"
ਤਬ ਸੰਗਤ ਮਨ ਮੋਦ ਪ੍ਰਕਾਰੀ। ਸੇਵਤ ਹੈਂ ਗੁਰ ਬਿਬਿਧ ਪ੍ਰਕਾਰੀ ॥ [੭॥]
ਚੌਸਠ ਵਿਦਜ[11] ਜੋ ਜਗਚਾਰੀ। ਸੀਖੀ ਸ੍ਰੀ ਗੁਰ[12] ਨਿਮਖ ਮੰਝਾਰੀ।
ਤਬ ਸੰਗਤ ਤਨ ਐਸੇ ਬਾਨੀ। ਵਿਦਜਾ ਪਤਿ ਏ ਹੈਂ ਮਨ ਮਾਨੀ ॥੨॥ [੮॥]

**ਸਵੈਯਾ।** ਸੰਗਤ ਆਵਤ ਦੇਸਨ ਦੇਸ ਤੇ, ਗਾਇ ਮੁਨੀ ਪ੍ਰਭ ਰੂਪ ਨਿਹਾਰੀ।
ਸੰਗ ਅਯੋ ਇਕ ਦੇਸ ਕਸਮੀਰ ਰਹਿ,[13] ਆਨ ਗੁਰੂ ਪਦ ਬੰਦਨ ਧਾਰੀ।
ਕੁਸਲ ਬੁਝੀ ਜਬ ਸ੍ਰੀ ਗੁਰ ਜੀ, ਤਬ ਰੋਵਤ ਨੈਨ ਕਹੀ ਕਥ ਸਾਰੀ।
"ਹੇ ਪ੍ਰਭ ਤੂਟਤ ਬਜੂਹ ਜਨੇਵਨ,[14] ਗਊਅਨ ਘਾਤ ਘਨੋ ਦੁਖ ਭਾਰੀ ॥੩॥ [੯॥]

---

1. ਗੁਰੂ ਤੇਗ਼ ਬਹਾਦੁਰ ਜੀ। 2. ਸ੍ਵਰਗ। 3. ਮੂੰਹ (ਸ੍ਰੀ ਦਸ਼ਮੇਸ਼ ਜੀ ਦਾ)। 4. ਗੁਰੂ ਤੇਗ਼ ਬਹਾਦੁਰ ਜੀ ਦੀ ਮਾਤਾ ਨਾਨਕੀ। 5. ਨੰਦ (ਪੁਤ੍ਰ) ਦਾ ਬੇਟਾ (ਪੋਤ੍ਰਾ)। 6. ਸਖੀ, ਸਹੇਲੀ। 7. ਜਦ ਤਕ ਨਭ (ਆਕਾਸ਼) ਅਤੇ ਧਰਾ (ਧਰਤੀ) ਸ਼ੇਸ਼ (ਨਾਗ) ਦੇ ਸਿਰ ਉੱਤੇ ਕਾਇਮ ਹੈ। 8. ਦਾਰਾ ਸ਼ਿਕੋਹ। 9. ਵੇਦ। 10. ਸ਼ਾਸਤ੍ਰ। 11. ਚਾਰ ਵੇਦ, ਛੇ ਵੇਦਾਂਗ, ਨਜਾਯ, ਮੀਮਾਂਸਾ, ਪੁਰਾਣ, ਧਰਮ ਸ਼ਾਸਤ੍ਰ ਆਦਿ। 12. ਸ੍ਰੀ ਦਸ਼ਮੇਸ਼ ਜੀ। 13. ਕਸ਼ਮੀਰ ਦੀ ਸੰਗਤ ਆਈ। 14. ਜਨੇਊ ਸਰੀਰ ਤੋਂ ਤੋੜੇ ਜਾਂਦੇ ਹਨ।

**ਸੰਕਰ ਛੰਦ।** ਸਵਾ ਮਣ ਤੂਟਤ ਜਨੇਊ ਏਕ ਦਿਨਸੁ ਮੰਝਾਰ।
ਗਣਤੀ ਭਈ ਮਹਾਰਾਜ ਜੂ, ਸਭ ਦੂਖਤ ਜਰੈ ਅਪਾਰ।"
ਸੁਨ ਸੁਨ ਸੁ ਸਾਹਿਬ ਸੀਸ ਧੁਨਿ, ਤਬ ਲਖੀ ਸਾਰੀ ਬਾਤ।
ਜਸ ਨੇਤ ਹਰਿ ਜੀ ਨੇ ਧਰੀ, ਸੁਈ ਕਰਤ ਮਨ ਮੈ ਸਾਰ ॥ [੧੦॥]
ਪੁਰ ਬਕਾਲੈ ਜਬੈ ਹਮ ਤਹ, ਕਰਤ ਬਾਸ ਮਹਾਨ।
ਇਕ ਦਿਵਸ ਹਮ ਇਸਨਾਨ ਹਿਤ ਗਏ ਵੇਂਈ ਕੇ ਮਧਜਾਨ।
ਟੁਬਕੀ ਲਗਾਵਤ ਥਿਰ ਮਨਾ ਤਬ ਭਯੋ ਦਰਸਨ ਦੇਵ।
ਸ੍ਰੀ ਕਾਲ ਪੁਰਖ ਜੋ ਵਿਸਨ ਬਡ ਤਿਨ ਕਹੀ ਬਾਨੀ ਏਵ ॥ [੧੧॥]
ਕਛੁ ਮਾਂਗ ਤੂੰ ਨਿਹਕਾਮ ਨਰ ਮੈ ਕਹਾਂ ਤੇਰੋ ਧਜਾਨ।
ਤਿਨ ਕਹਜੋ, "ਜਗ ਕੋ ਗੁਰ ਤੁਮੈ ਤੁਮ ਦੀਅ ਸਿਖਨ ਦਾਨ।"
ਮੈਂ ਕਹਜੋ ਤੁਮ ਸੋ, "ਸੁਤ ਹੁਵੈ, ਸੋ ਦੇਹ ਜਗ ਕੋ ਸੀਖ।
ਮੈਂ ਰਹੋ ਤੁਮਰੇ ਧਜਾਨ ਮੈ ਨਿਰਬਾਨ ਹੋ ਕਰ ਈਖ ॥" [੧੨॥]
ਤਬ ਭਨੇ ਪ੍ਰਭ, "ਮੋ ਅੰਸ ਕਰ ਗ੍ਰਿਹ ਤੋਰ[1] ਹੋਵੇਗ ਆਨ।
ਸਠ[2] ਦੰਡ ਦੇ ਕਰ ਪੰਥ ਕਰ, ਹਮ ਲੇਹੁ ਲੇਖੋ ਯਾਹਿ।
ਕਰ ਮਲੇਛਨ .ਨਾਸ ਪੁਨਿ ਧਰ ਰੀਝ ਪੰਥ ਨਿਵਾਜ।
ਦੰਡੋ ਮਸੰਦਨ ਕੋ ਭਲੈ, ਸਬ ਹੋਇ ਸੁਖ ਧਰ ਸਾਜ।
ਯਾ ਭਾਂਤ ਪੁਨਿ ਹਮ ਧਾਰ ਗੁਰ ਪਦ ਰਹੈ ਨਿਰਮਮ ਮਾਹਿ।
ਸਭ ਲੋਕ ਮੋਕੋ ਕਹਤ ਭੇ, ਤੁਮ ਲਵੋ ਲੇਖੋ ਯਾਹਿ ॥੪॥ [੧੩॥]

**ਦੋਹਰਾ।** ਹਰਿ ਗੋਬਿੰਦ ਲਖਾ ਲੀਓ, ਸਬੈ ਮਸੰਦਨ ਪਾਹਿ।
ਪੁਨਿਹਿ ਅਜਾਰਾ[3] ਗੁਰੁ ਕੀਓ, ਲੀਨ ਨ ਲੇਖਾ ਵਾਹਿ ॥੫॥ [੧੪॥]
ਮੈ ਤਬ ਯਾ ਬਿਧ ਭਾਖਿਯੋ, ਮੋ ਸੋ ਸੁਧ ਕਛੁ ਨਾਹਿ।
ਲੇਵਗ ਲੇਖਾ ਆਨ ਕੈ, ਧੀਰ ਬੀਰ ਪ੍ਰਭ ਯਾਹਿ[4] ॥੬॥ [੧੫॥]

**ਸਵੈਯਾ।** ਸੋ ਪ੍ਰਭੁ ਰੂਪ ਜਯੋ ਹਮਰੇ ਘਰ, ਚਾਕਰ[5] ਰਿਧ ਭਈ ਜਗ ਸਾਰੀ।
ਯਾਹਿ ਕੀ ਆਇਸ[6] ਪਾਇ ਭਲੈ ਕਰ, ਜਾਵੋਂ ਹੌਂ ਧਾਮ ਗੁਰੂ ਅਸੁਰਾਰੀ[7]।
ਮਲੇਛਨ ਊਪਰ ਸੀਸ ਚਢਾਇ ਕੈ, ਤਾਹਿ ਹਨੋ ਪਰ ਕੋ ਉਪਕਾਰੀ।
ਯਾ ਬਿਧ ਠਾਨ ਤਬੈ ਮਨ ਮੈ, ਤਬ ਆਵਤ ਭੇ ਗੁਰ ਰੂਪ ਮੁਰਾਰੀ ॥੭॥ [੧੬॥]
ਕਹਜੋ ਤਾਤ ਕੋ ਸ੍ਰੀ ਗੁਰ ਨੇ, "ਕਿਮ ਸੋਚਤ?" ਤਾਹਿ ਕਹਜੋ, "ਧਰਭਾਰ[8] ਅਪਾਰੀ।
ਸੋਢਨ ਮੈ ਸਿਰ ਤਾਜ ਕੋਈ, ਤਦ[9] ਸੀਸ ਮਿਟੈ ਦੁਖ ਸੁਖਨ ਧਾਰੀ।"
ਬੋਲਤ ਭੇ ਤਬ ਸ੍ਰੀ ਗੁਰ ਜੀ, "ਸਿਰਤਾਜ ਤੁਮੈ, ਸਮ ਕੋ ਬਪੁ ਧਾਰੀ[10] ?"
ਯੋ ਸੁਨ ਮੋਨ ਧਰੀ ਤਬ ਹੀ ਮਨ, ਜਾਨੀ ਹੈ ਆਇਸ ਭੀ[11] ਕਰਤਾਰੀ[12] ॥੮॥ [੧੭॥]

---

1. ਤੇਰੇ। 2. ਮੂਰਖ। 3. ਠੇਕਾ। 4. ਇਸ ਦਾ। 5. ਪਾਠਾਂਤਰ-ਤਾਕਰ (ਖਾ. ਕਾ. ਅ. ੬੦੫)। 6. ਆਗਿਆ। 7. ਅਸੁਰਾਰਿ=ਅਸੁਰਾਂ (ਦੈਂਤਾਂ) ਦੇ ਅਰਿ (ਦੁਸ਼ਮਨ)। 8. ਧਰਤੀ ਦੇ ਉੱਤੇ। 9. ਦਿੱਤੇ। 10. ਅਰਥਾਤ-ਤੁਹਾਡੇ ਜੇਹਾ ਸਰੀਰ (ਬਪੁ) ਧਾਰੀ ਹੋਰ ਕੌਣ ਹੈ? 11. ਭਈ, ਹੋਈ। 12. ਕਰਤਾਰ (ਰੱਬ) ਦੀ।

ਕੇਤਕ[1] ਦਜੋਸ[2] ਬਿਤੈ ਚਢ ਹੈ ਪਰ ਏਕਲ ਚਾਰ ਲੀਏ ਨਰ ਭਾਰੀ।
ਜਾਤ ਅਖੋਟ ਕੋ ਨਾਮ ਲਏ ਉਰ, ਆਇਸ ਹੈ ਪ੍ਰਭ ਜੀ ਰਿਦ ਧਾਰੀ।
ਪਾਛੇ ਤੇ ਢੂੰਢਤ ਸੰਗਤ ਮਾਤਨ, ਸਾਰ ਨਹੀਂ ਪਠਏ ਨਰ ਸਾਰੀ।
ਚੌਦਿਸ ਢੂੰਢ ਅਏ ਨਹੀਂ ਪਾਯਤ, ਜਾਨਤ ਹੈ ਗਤਿ ਸ੍ਰੀ ਕਰਤਾਰੀ ॥੯॥ [੧੮॥]
ਇਤ ਸ੍ਰੀ ਗੁਰੁ ਢੂਢਤ ਕਾਨਨ[3] ਮੈ, ਤਬ ਤੀਰ ਸੁ ਗ੍ਰਾਮ ਅਏ ਇਕ ਜਾਨੀ।
ਆਤੁਰ[4] ਭੂਖ ਸੌਂ ਸੰਗ ਕੇ ਸਿਖ ਭੇ, ਤਾ ਕਰ ਬਾਗ ਮੈ ਜਾ ਫਲ ਪਾਨੀ।
ਪੁਨਿ ਗੋਪ[5] ਹੀ ਔਰਨ ਦੇਸ ਫਿਰੈਂ, ਜੋਈ ਦੁਆਬਨ ਮਾਲਵ ਕੇ ਅਸਥਾਨੀ।
ਰੈਨ ਮੈ ਭੂਮ ਧਰੈ ਤਨ ਧੇਨ[6] ਕੋ, ਰੋਇ ਕੇ ਬਾਤ ਕਹੀ ਦੁਖ ਸਾਨੀ ॥੧੦ [੧੯॥]

**ਚੌਪਈ।** "ਤੁਮ ਪ੍ਰਯਾਗ ਮੈ ਸਰਬਸ ਦਾਨਾ। ਦੀਨਾ ਬਿਪਨ ਕੋ ਸੁਖ ਸਾਨਾ।
ਸੋ ਅਬ ਸੀਸ ਦਿਜੈ ਜਗ ਹੇਤੂ। ਮੋ ਦੁਖ ਪਾਰ ਕਹੋ ਸੁਖ ਕੇਤੂ।"॥ [੨੦॥]
ਸੁਨ ਬੋਲੇ ਧਰ ਸੋਚ ਤਿਆਗੀ। "ਜਾਵਤ ਗੋਪ ਤੁਮੈ ਹਿਤ ਲਾਗੀ।"
ਪੁਨਿ ਦਿਨ ਭਏ ਚਲੈਂ ਬਨ ਜਾਈ। ਸੰਗ ਸਿਖ ਜਨ ਮੂਕ ਲਖਾਹੀ ॥ [੨੧॥]
ਤੀਰ[7] ਦਿਲੀ ਇਕ ਬਾਗ ਮਹਾਨਾ। ਤੀਰ ਗ੍ਰਾਮ ਤਾ ਕੇ ਲਘੁ[8] ਜਾਨਾ।
ਉਜੜ ਬਾਗ ਬਦ੍ਰਿਕਾ[9] ਘਨੀ। ਤਾ ਮੈ ਸ੍ਰੀ ਗੁਰ ਗੇ[10] ਸੁਖ ਧਨੀ ॥ [੨੨॥]
ਸੰਗ ਸਿਖ ਕਰ ਜੋੜ ਸੁਨਾਹੀ। ਅੰਨ ਭੂਖ ਬਹੁ ਦਿਨ ਕੀ ਆਹੀ।
ਤਾਵਤ ਛੇਰਨਿ[11] ਕੋ ਰਖਵਾਰਾ। ਲਖਾ ਤਾਹਿ ਗੁਰ ਭਲੈ ਹਕਾਰਾ[12] ॥ [੨੩॥]
ਤਾਹ ਕਹਾ, "ਮੁਹ ਆਵੋ ਕੈਸੇ। ਛੇਰੀ[13] ਜਾਤ ਚੌ ਦਿਸਾ ਤੈਸੇ।"
ਤਬ ਗੁਰ ਸਿਖ ਪਠ ਛੇਰਨ ਹੇਤਾ। ਆਯੋ ਲਖਾ ਭੁਪ ਕੋ ਚੇਤਾ ॥ [੨੪॥]
ਤਾ ਕੋ ਗੁਰ ਕਹਿ, "ਏ ਕ੍ਰਿਤ ਕੀਜੈ। ਏਕ ਸਿਖ ਹਮਰੋ ਸੰਗ ਲੀਜੈ।
ਮੁਹਰ ਕਾਂਬਰੀ ਦੇ ਕੇ ਤਾਹੀ। ਆਨ ਮਿਠਾਈ ਦੀਜੈ ਚਾਹੀ ॥ [੨੫॥]
ਸੇਰ ਪੰਚ ਸੋ ਕਾਰਜ ਹੋਈ। ਤੁਮ ਅਸੀਸ ਦੇਵੇਂ ਸਿਖ ਸੋਈ।"
ਨੇਤ ਕਰੀ ਅਸ ਸ੍ਰੀ ਗੁਰ ਜਾਨੀ। ਤਾਹ ਪਠਾਯੋ ਤੁਰਕਨ ਧਾਨੀ[14] ॥੧੧॥ [੨੬॥]

**ਸਵੈਯਾ।** ਜਾਯ ਬਜਾਰ ਸੁ ਹਾਟ ਹਲਵਾਈ ਕੇ, ਬਾਤ ਕਹੀ ਤਿਨ ਐਸ ਪ੍ਰਕਾਰੀ।
ਕੋ ਨ੍ਰਿਪ[15] ਵਾ ਗੁਰ ਬਾਗ ਕੇ ਅੰਤਰ, ਤਾਹ ਕੀ ਸਾਲ ਏ ਮੁਹਰਸੁ ਸਾਰੀ।
ਪੰਚ ਹੀ ਸੇਰ ਦਿਜੈ ਇਸ ਸਾਲ ਮੈ, ਮੁਹਰ ਰਖੋ ਗਾਹਨੇ ਸੁਖ ਧਾਰੀ।
ਯੋ ਸੁਨ ਕੈ ਹਲਵਾਈ ਲਖਾ ਮਨ, ਸਾਹ ਕੋ ਯਾ ਕੁਟਵਾਲਹਿ ਭਾਰੀ ॥੧੨॥ [੨੭॥]
ਨਾਤਰ[16] ਮੋਹਿ ਕੋ ਦੰਡ ਕਰੇ ਵਹਿ, ਤਾਹਿ ਕੋ ਬਾਤ ਕਹੋ ਫੁਨਿ ਸਾਰੀ।
ਜਾ ਕਰ ਸ੍ਰੋਨ[17] ਧਰੀ ਸੁਧ ਤਾਹਿ ਕੈ, ਤਾਹਿ ਕਹਯੋ ਨਹਿ ਕੋ ਪਤ ਭਾਰੀ।
ਕਾਜੀ ਪੈ ਜਾਇ ਕੈ ਪੁਛਸ ਤਾ ਕਰ, ਤਾਹ ਕੈ ਤੀਰ ਗਯੋ ਲੈ ਨਾਰੀ[18]।
ਤਾਹਿ ਨੇ ਅੰਕ ਲਿਖੇ ਸੁ ਪੜ੍ਹੇ, ਮੁੰਦਰੀ ਕਰ ਜਾਨ ਲਏ ਗੁਰ ਚਾਰੀ ॥੧੩॥ [੨੮॥]
ਜਾਇ ਕੈ ਔਰੰਗ ਤੀਰ ਕਹੀ, ਸੁਨ ਹਜਰਤ ਨੇ ਮਨ ਮੈ ਸੁਖ ਪਾਯੋ।

---

1. ਕਿਤਨੇ ਹੀ। 2. ਦਿਨ। 3. ਜੰਗਲ। 4. ਵਿਆਕੁਲ, ਦੁਖੀ। 5. ਗੁਪਤ। 6. ਗਊ। 7. ਨਿਕਟ। 8. ਛੋਟੇ। 9. ਬੇਰੀਆਂ। 10. ਗਏ। 11. ਬੱਕਰੀਆਂ, ਛੇਲੀਆਂ। 12. ਬੁਲਾਇਆ। 13. ਛੇਲੀ, ਬੱਕਰੀ। 14. ਰਾਜਧਾਨੀ (ਦਿੱਲੀ)। 15. ਰਾਜਾ। 16. ਨਹੀਂ ਤਾਂ। 17. ਕੰਨ। 18. ਆਪਣੇ ਨਾਲ।

ਜਾ ਕਹੁ ਖੋਜਤ थे ਨਭ ਮੈ, ਤਿਨ ਆਨ ਭਲੇ ਨਿਜ ਦਰਸ ਦਿਖਾਯੋ।
ਜੇ ਕਰ ਦੀਨ ਮੈ ਆਵਹਗੋ ਤਬ ਆਪ ਤੇ ਤੁਰਕ ਭਵੋ[1] ਮਨ ਭਾਯੋ।
ਨਾ ਤਰ[2] ਤੋ ਕਰਾਮਾਤ ਲਏ, ਇਨ ਮੂਰਖ ਨਾ ਕਛੁ ਭੇਦ ਸੁ ਪਾਯੋ ॥੧੪॥ [੨੯॥]

**ਦੋਹਰਾ।** ਹਰਿ ਸੰਤਨ ਅਪਰਾਧ ਤੇ ਹੋਤ ਤਪੋ ਪੁਨਿ ਨਾਸ[3]।
ਜਸ[4] ਖੇਤ੍ਰ ਕੇ ਦਗਧ[5] ਤੇ ਕਨ ਕਨ[6] ਹੋਤ ਬਿਨਾਸ[7] ॥੧੫॥ [੩੦॥]
ਕਾਜੀ ਕੋ ਆਯਸ[8] ਕਰੀ, "ਸਨਮਾਨੋ ਪਰਕਾਰ।
ਦੀਨ ਮਜਬ ਕੋ ਭੇਦ ਕਰ, ਨਜਰ ਬੰਦ ਕਰ ਸਾਰ" ॥੧੬॥ [੩੧॥]
ਹਲਵਾਈ ਕੋ ਯੋ ਕਹ੍ਯੋ, "ਤੁਮ ਗੁਰ ਅਸਨ[9] ਖਵਾਇ।"
ਕੁਟ ਵਾਲਹਿ ਕੋ ਯੋ ਕਹ੍ਯੋ, "ਨਜਰ ਬੰਦ ਕਰ ਜਾਇ[10]" ॥੧੭॥ [੩੨॥]

**ਚੋਪਈ।** ਤਬ ਹਲਵਾਈ ਭੋਜਨ ਲੀਨੇ। ਸੰਗ ਆਯੜੀ ਮਨ ਦੂਖ ਚੀਨੇ।
ਗੁਰ ਢਿਗ ਗਏ ਬੰਦਨਾ ਧਾਰੀ। ਅਸਨ ਖਵਾਏ ਸਿਖਨ ਸਾਰੀ ॥ [੩੩॥]
ਤਬ ਹੀ ਦਾਸ ਸਾਹ ਕੇ ਆਏ। ਪੁਨਿ ਕਾਜੀ ਨਿਜ ਦਰਸ ਦਿਖਾਏ।
ਬੈਠ ਤੀਰ ਕਹ, "ਸੁਨ ਤੁਮ ਹਿੰਦੂ! ਤੁਰਕ ਹਿੰਦ ਮੈਂ ਕੋ ਵਡ ਜਿੰਦੂ?" ॥ [੩੪॥]
ਗੁਰੋ ਵਾਚ, "ਸੁਨ, ਕਾਜੀ ! ਪਜਾਰੇ। ਜੋ ਸਾਹਿਬ ਕੋ ਸਿਮਰਨ ਧਾਰੇ।
ਬਿਨਾ ਯਾਦ ਸਾਹਿਬ ਕੇ ਐਸੇ। ਮੁਰਦ[11] ਸਿੰਗਾਰ ਲਖੋ ਬਿਧ ਤੈਸੇ ॥ [੩੫॥]
ਪੁਨਿ ਕਾਜੀ ਕਹ ਐਸੀ ਬਾਨੀ। "ਤੁਰਕ ਦੀਨ ਉਲਟਤ ਨਹਿ ਮਾਨੀ।
ਹਿੰਦੂ ਤੇ ਪਲ ਮੈ ਕਛੁ ਖਾਈ। ਤਾ ਕੋ ਦੀਨ ਦੂਰ ਹੋਇ ਜਾਈ" ॥ [੩੬॥]
ਤਬ ਗੁਰ ਕਹੈ, "ਸੁਨੋ ਤੁਮ ਭਾਈ। ਕਣਕ ਅੰਨ ਤੇ ਹੋਤ ਮਿਠਾਈ।
ਪ੍ਰੀਖਕ ਔਰ ਕਛੁ ਬਦਲ ਨ ਹੋਈ। ਕਜਾ ਪੱਕੀ ਕਹੀਐ ਪੁਨਿ ਸੋਈ" ॥ [੩੭॥]
ਕਾਜੀ ਕਹ ਪੁਨਿ, "ਮੰਤ ਨ ਸੋਈ। ਧੇਨ[12] ਦੂਧ ਪੀਓ ਰੁਚਿ ਜੋਈ।
ਔਰ ਗੋਬਰੰ ਲੇ ਰੁਚਿ ਸੰਗਾ। ਤਾ ਕੋ ਤਜੋ ਅੰਗ ਭਏ ਰੰਗਾ" ॥ [੩੮॥]
ਗੁਰ ਭਨ, "ਮਾਤ ਧੇਨ ਜਗ ਸਾਰੀ। ਮਾਤ ਛੀਰ[13] ਗਹਨੰ ਰੁਚਿ ਬਾਰੀ।
ਤਾ ਭੋਗਨ ਨਰ ਮਨ ਮੈ ਧਾਰੈ। ਤਾ ਸੇਵਾ ਕਰ ਗੈਰਤ ਸਾਰੈ ॥ [੩੯॥]
ਤੁਰਕ ਭੂਲੈ ਅਗਜਾਨ ਨ ਸੰਗਾ। ਨਾਮ ਹਲਾਲ ਹਰਾਮ ਕਹਿ ਰੰਗਾ।
ਯਾ ਬਿਧ ਸਾਹਿਬ ਭਜਨ ਬਿਨਾ ਹੀ। ਸਭੇ ਲੋਕ ਦੋਜਕ[14] ਕੋ ਜਾਹੀ ॥ [੪੦॥]
ਪ੍ਰੀਖਕ ਜਜੋ ਵਿਖਅਨ ਕੋ ਹੇਤਾ। ਰਾਜ ਪਾਟ ਸਭ ਦੂਖ ਨਿਕੇਤਾ[15]।
ਧੇਨੁ ਅੰਗ ਮੈ[16] ਦੇਵ ਸੁਹਾਹੀ[17]। ਤਾ ਕੀ ਨਿੰਦਾ ਜੋਗ ਸੁ ਨਾਹੀ।
ਦਧੀਚ ਮੁਨੀ[18] ਬਪੁ[19] ਚਾਟਨ ਹੇਤਾ। ਗੋਮੁਖ[20] ਆਹਿ ਅਪਾਵਨ[21] ਤੇਤਾ ॥੧੮॥ [੪੧॥]

**ਸਵੈਯਾ।** ਯਾ ਬਿਧ ਗਾਥ ਅਨੰਤ ਅਪਾਰ ਸੁ, ਕਾਜੀ ਮਤੋ ਸਭ ਖੰਡਨ ਕੀਨਾ।

---

1. ਹੋਵੇ। 2. ਨਹੀਂ ਤਾਂ। 3. ਨਸ਼ਟ। 4. ਜੈਸੇ, ਜਿਸ ਤਰ੍ਹਾਂ। 5. ਸੜਨ ਤੇ। 6. ਇਕ ਇਕ ਦਾਣਾ। 7. ਨਸ਼ਟ। 8. ਆਗਿਆ। 9. ਭੋਜਨ। 10. ਭੱਟ-ਵਹੀਆਂ ਦੇ ਅਨੁਸਾਰ ਸ੍ਰੀ ਗੁਰੂ ਤੇਗ ਬਹਾਦੁਰ ਜੀ ੧੨ ਸਾਵਣ, ੧੭੩੨ ਬਿ. ਨੂੰ ਰੋਪੜ ਦੇ ਨੇੜਿਓਂ ਗ੍ਰਿਫ਼ਤਾਰ ਹੋਏ ਸਨ, ਦਿੱਲੀਓਂ ਨਹੀਂ। 11. ਮੁਰਦਾ। 12. ਗਊ। 13. ਦੁੱਧ। 14. ਨਰਕ। 15. ਨਿਕੇਤ, ਘਰ। 16. ਗਊ ਦੇ ਅੰਗਾਂ ਵਿਚ। 17. ਦੇਵਤੇ ਵਸਦੇ ਹਨ। 18. ਦਧੀਚਿ ਨਾਮੀ ਇਕ ਪ੍ਰਸਿੱਧ ਰਿਸ਼ੀ। 19. ਸਰੀਰ, ਨਿਯਮ। 20. ਗਊ ਦਾ ਮੁਖ। 21. ਅਪਵਿਤ੍ਰ, ਗੰਦਾ।

ਤਾਵਤ[1] ਕਾਜੀ ਸੁ ਸਾਹਿ ਪੈ ਜਾਇ ਕੈ, ਬਾਤ ਕਹੀ ਅਤਿ ਹੀ ਮਤਿ ਹੀਨਾ।
ਯੌਂ ਕਰ ਦੀਨ ਮੈ ਲਜਾਵਹਿ ਯਾਹਿ, ਸੁ ਤਾ ਕਰ ਦੇ ਧਨ ਆਹਿ ਨਗੀਨਾ।
ਯਾਹਿ ਲੁਭਾਵਹਿ ਤੋ ਸੁਖ ਪਾਵਹਿ, ਕਾਮਲ ਦੀਨ ਮੈ ਆਹਿ ਪ੍ਰਬੀਨਾ ॥੧੯॥ [੪੨॥]
ਸਭ ਆਲਮ[2] ਜਾਲਮ ਤੁਰਕ ਭਵੈ ਅਤਿ ਹੋਇ ਖੁਸੀ ਤੁਮ ਪੈ ਨ ਬੀਯਾ ਹੀ।
ਯਾ ਬਿਧ ਸਾਹ ਅਨਜੋ[3] ਤਿਹ ਠੌਰ ਮੈ ਬੰਦੀ ਸੁ ਖਾਨਹ[4] ਕਹੈ ਵਹੁ ਜਾਈ[5]।
ਯਾ ਕਹੁ ਜੇ ਨਹੀਂ ਕੇਨ ਪ੍ਰਕਾਰਹਿ[6] ਦੀਨ ਲਿਆਵਨ ਹੈ ਮਨ ਮਾਹੀ।
ਯਾ ਕਰਾਮਾਤ ਦਿਖਾਵਹਿ ਜੀ ਤੁਮ, ਆਪ ਕਹੋ ਕਰ ਤਾੜਨ ਯਾਹੀ ॥੨੦॥ [੪੩॥]

**ਦੋਹਰਾ।** ਮਾਇਆ ਰਚੀ ਸੁ ਆਪ ਹੀ, ਤਾ ਬੁਧਿ ਨੀਚ ਸੁਧਾਰ।
ਹਜਰਤ ਕੇ ਮਨ ਧਰ ਕੁਬੁਧਿ, ਸਹਤ ਦੁਖ ਤਨ ਭਾਰ ॥੨੧॥ [੪੪॥]

**ਕਬਿੱਤੁ।** ਬੈਠੇ ਬੰਦ ਕਖ[7] ਮਾਹਿ, ਤਾਹਿ ਗੁਰ ਜੀ ਲਸਾਹਿ,
ਤਲੇ ਸਰਿਤ ਨੀਰ ਚਲੈ, ਮਨੋ ਨਾਮ ਧਜਾਨ ਹੈ।
ਆਯੋ ਸਾਹਿ ਤੀਰ ਗੁਰ, ਸਕਯੋ ਨਹਿ ਤੇਜ ਧਰ,
ਕਹਯੋ ਅਸ ਬੈਨ, "ਮੁਹ ਦਿਖਾਵ ਕਛੁ ਤਾਨ[8] ਹੈ।"
ਕੁਦਰਤ ਅਪਾਰ ਧਾਰ, ਸਾਰ ਤੁਮ ਪਾਸ ਧਨ,
ਮੋਹ ਕੋ ਦਿਖਾਵ ਜਾਤ ਈਸ ਕੀ ਪਛਾਨ ਹੈ।
ਨ ਤੋ ਦੀਨ ਮੋਹ ਧਾਰ, ਕਰੋ ਤੁਮੇ ਸੂਬੇਦਾਰ,
ਕਹੀ ਅਸ ਬੈਨ ਸਾਹ ਸੁਨੇ ਮੋਨ ਥਾਨ ਹੈ ॥੨੨॥ [੪੫॥]

**ਸਵੈਯਾ।** ਪੁਨਿ ਬੈਨ ਕਹੇ ਤਬ ਅਉਰੰਗ ਨੇ, "ਤੁਮ ਦੇਹੁ ਦਿਖਾਹੁ ਜੁ ਕੁਦਰਤ ਸਾਰੀ।
ਹੈ ਕਰਾਮਾਤ ਸੁ ਦੇਹ ਦਿਖਾਵ,"ਤਬੈ ਗੁਰ ਯੌਂ ਕਹਿ ਬੈਨ ਉਚਾਰੀ।
"ਕਰਾਮਾਤ ਸਹੀ ਪ੍ਰਭ ਕੇ ਢਿਗ ਹੈ, ਹਮ ਤੋ ਇਨ ਦਾਸਨ ਦਾਸ ਪ੍ਰਕਾਰੀ।
ਕੁਦਰਤ ਜਾਹਰ ਹੈ ਤਿਨ ਕੀ, ਨਹਿ ਜਾਨਤ ਜੇ ਸੋਈ ਮੰਦ ਲਿਖਾਰੀ ॥੨੩॥ [੪੬॥]
ਬਿਨ ਯੂਪ[9] ਅਕਾਸ ਬਿਰਾਜਤ ਹੇ ਸਸਿ[10], ਸੂਰ[11] ਫਿਰੈ ਨਿਧ ਨਾਹਿ ਕਿਨਾਰੀ।
ਵਾਤ[12] ਰੁ[13] ਅਗਨਿ ਰੁ ਭੂਮ ਬਿਰਾਜਤ ਅਰੁ ਤਾ ਕਰ ਸ੍ਰਿਸਟਿ ਰਚੀ ਸਭ ਸਾਰੀ।
ਕੁਦਰਤ ਪੇਖ ਲਹਯੋ ਸੁਖ ਮੂਸੇ ਨੇ, ਸਹਤ[14] ਕਤੂਰ[15] ਜਰਯੋ ਰਛ ਧਾਰੀ।
ਔ ਮਨਸੂਰ ਲਖਯੋ ਸੁ ਸਿਕੰਦਰ, ਆਬਹਯਾਤ[16] ਤਜਯੋ ਕਰ ਧਾਰੀ ॥੨੪॥ [੪੭॥]
ਬਿਧ[17] ਸੰਭੁ[18] ਨ ਜਾਨ ਸਕੇ ਗਤਿ ਜਾਹ ਕੀ, ਔਰ ਪਿਕੰਬਰ ਕੇ ਗਨ ਯਾਰੀ[19]।
ਤਾਹਿ ਕੁਟੰਬ ਜਰਾ ਅਤਿ ਹੰਕ੍ਰਿਤ[20] ਸੰਤ ਸਦਾ ਹਰਿ ਨਾਮ ਉਚਾਰੀ।
ਮੂਰਖ ਜੋ ਮਨ ਤੋਰ ਰੁਚੈ, ਸੋਈ ਬਾਤ ਕਰੋ ਕਤ[21] ਢੀਲ ਬਿਚਾਰੀ।
ਕਾਫ਼ਰ[22] ਤੋਰਹੀ ਦੀਨਹ ਤੇ ਪ੍ਰਭੁ, ਜਾ ਕਰ ਮਾਨ ਕਰੋ ਸਠ ਭਾਰੀ ॥੨੫॥ [੪੮॥]

---

1. ਉਤਨੇ ਸਮੇਂ ਵਿਚ। 2. ਸੰਸਾਰ। 3. ਲਿਆਂਦਾ। 4. ਬੰਦੀਖ਼ਾਨਾ। 5. ਥਾਂ। 6. ਕਿਸੇ ਤਰੀਕੇ ਨਾਲ। 7. ਬੰਦੀਖ਼ਾਨਾ, ਜੇਲ। 8. ਤ੍ਰਾਣ, ਜ਼ੋਰ, ਸ਼ਕਤੀ। 9. ਖੰਭਾ, ਥੰਮ੍ਹਾ। 10. ਚੰਦਮਾ। 11. ਸੂਰਜ। 12. ਵਾਯੂ। 13. ਅਰੁ, ਅਤੇ। 14. ਇਕ ਸਾਇਤ (ਪਲ) ਵਿਚ। 15. ਕੋਹ ਏ ਤੂਰ। 16. ਅੰਮ੍ਰਿਤ। 17. ਬ੍ਰਹਮਾ। 18. ਸ਼ਿਵ ਜੀ। 19. ਪੈਗੰਬਰ ਇਸਲਾਮ (ਹਜ਼ਰਤ ਮੁਹੰਮਦ ਸਾਹਿਬ) ਦੇ ਚਾਰ ਯਾਰ—(੧) ਅਬੂਬਕਰ, (੨) ਉਮਰ, (੩) ਉਸਮਾਨ ਤੇ (੪) ਹਜ਼ਰਤ ਅਲੀ। 20. ਹੰਕਾਰ ਵਿਚ। 21. ਕਿਉਂ। 22. ਜੋ ਰੱਬ ਨੂੰ ਨ ਮੰਨਦਾ ਹੋਵੇ, ਨਾਸਤਕ।

**ਭੁਜੰਗ ਛੰਦ।** ਸੁਨੇ ਬੈਨ ਕੋਪਾ, ਕਹੈ ਬੈਨ ਐਸੇ। "ਕਿਤੇ ਕਾਫਰੰ ਜਾਨੀਐ ਦੀਨ ਮੈਸੇ।
ਕਹੋ ਸਾਚ ਬਾਨੀ, ਤੁਮੈ ਨਾਹਿ ਮਾਰੋ।" ਕਹੈ ਸ੍ਰੀ ਗੁਰੂ ਐਸ ਭਾਂਤੰ ਬਿਚਾਰੋ ॥ [੪੯॥]
"ਮਨੰ ਕਾਫਰੰ ਤੋਹ ਕੋ ਐਸ ਜਾਨੈ। ਨਿਜੰ ਸੀਵ[1] ਤੇ ਜੀਵ ਦੂਜੋ ਪਛਾਨੈ।
ਤਨੰ ਕਾਫਰੰ ਤੋਰ ਕੋ ਐਸ ਹੋਈ। ਸਭੈ ਪੰਚ ਤਤੰ[2] ਸੁ ਤੁਰਕੰ ਸਮੋਈ ॥ [੫੦॥]
ਪੁਰੰ[3] ਜਾਨ ਹਿੰਦੂ ਪਛੇ[4] ਤੁਰਕ ਮਾਨੇ"। ਸਮਝਤ ਲਖੋ ਕ੍ਰਿਤ ਕੋ ਸਾਚ ਜਾਨੈ।
ਕ੍ਰਿਤੰ ਕਾਫਰੰ ਤੋਹ ਕੋ ਐਸ ਦੇਹੀ। ਸਭੇ ਅੰਗ ਪੇਖੇ ਹਰੀ ਸੋਭ ਲੇਹੀ ॥ [੫੧॥]
ਕਰੋ ਸਾਥ ਲਿੰਗੰ ਸੁਭੰਗੰ[5] ਬਨਾਈ। ਤੁਮੈ ਨਾਰਿ ਹਿੰਦੂ ਤੁਮੈ ਤੁਰਕ ਭਾਈ।
ਤਨੰ ਐ ਮਨੰ ਕ੍ਰਿਤ ਤੀਨੰ ਪ੍ਰਕਾਰੰ। ਤੁਮੈ ਕਾਫਰੰ ਜਾਨ ਕਜੌਂ ਦੀਨ ਧਾਰੰ ॥ [੫੨॥]
ਕਰਾਮਾਤ ਚਾਹੋ ਸਰੀਕੀ ਖੁਦਾਈ। ਨ ਹੀ ਹੋਇਗੀ ਕੋਟ ਕੀਚੈ ਉਪਾਈ।"
ਤਬੈ ਕੋਪ ਸੋ ਜਾਤ ਨੀਚੰਤ ਸੋਈ। ਤਿਸੇ ਭਾਖਨੇ ਤੇ ਗੁਰੂ ਦੂਖ ਦੇਹੀ[6] ॥੨੬॥ [੫੩॥]

**ਸਵੈਯਾ।** ਅਤਿ ਸਾਸਨ[7] ਦੇਵਤ ਜਾਤ ਕਹੀ ਨਹੀ, ਜਾਨਤ ਆਪਨੋ ਮੂਲ[8] ਉਪਾੜੈ[9]।
ਸੋ ਹਰਿ ਧਜਾਨ ਲਗੇ ਮਨ ਮੈ ਸਮ ਫੂਲਨ ਕੇ ਨਹਿ ਤ੍ਰਾਸ ਬਿਚਾਰੈ।
ਜਾਨ ਕੈ ਕੀਨ ਕਠੋਰ ਤਿਸੈ ਅਤਿ ਹਿੰਦਨ ਕੇ ਹਿਤ ਸ੍ਰੀ ਗੁਰ ਭਾਰੈ।
ਆਘ[10] ਪੱਕ ਭਏ ਇਨ ਨਾਸ ਭਵੇ[11], ਜਿ ਦੀਪ ਜਰੈ ਨਿਜ ਅਤ ਪ੍ਰਜਾਰੈ ॥੨੭॥ [੫੪॥]
ਤਾਰਕ[12] ਸਾ ਪੁਨਿ ਮਾਰਤ ਹੈਂ, ਕਈ ਜਾਨ ਛਟੀ ਕਰ ਭਾਰ ਤੁਰਾਹੀ[13]।
ਅੰਨ ਨੀਰ ਬਿਨਾਂ ਸਿਖ ਦੂਖ ਲਹੈਂ ਗੁਰ ਕੀਨ ਮਯਾ ਮਨ ਤ੍ਰਿਪਤ ਲਖਾਹੀ।
ਕੇਤਕ ਦਜੋਸ[14] ਬਿਤੈ ਇਕ ਸਿਖਹਿ ਜਾਨਤ ਭਜੋ ਗੁਰ ਹੇਤ ਮਰਾਹੀ।
ਥਾਂਉ ਕੁਥਾਂਉ ਮੈਂ ਆਨ ਪੜੇ ਹਮ, ਕੀਅ ਬਿਬੇਕ ਤਿਨੈ ਮਨ ਮਾਹੀ ॥੨੮॥ [੫੫॥]
ਗੁਰ ਜਾਨ ਲਈ ਤਿਨਕੇ ਮਨ ਕੀ, ਤਬ ਰੈਨਿ ਨਿਸੀਤ[15] ਮੈ ਏਹੁ ਉਚਾਰੀ।
"ਹੋਵਗੁ ਕਾਲ ਹਮੈ ਹਰਿ ਨੇਤਹਿ[16] ਜਾਨਤੁ ਮੈਂ ਕਤ ਦੂਖ ਨ ਧਾਰੀ।"
ਤੌ ਮਨ ਲਜਤ ਹੋਤ ਭਏ, ਵਹਿ ਭਾਖਤ ਭੇ "ਹਮ ਚੂਕ ਖਿਮਾਰੀ।"
ਗੁਰ ਐਸ ਕਹਜੋ, "ਤੁਮ ਜਾਵਹੁ ਸਿਖਹੁ ਆਯਸ ਮਾਨ ਧਰੋ ਸੁਭ ਕਾਰੀ ॥੨੯॥ [੫੬॥]

**ਕਰ ਛੰਦ।** ਗੁਰ ਕਹਜੋ ਤਾ ਕਹੁ, "ਜਾਈਐ, ਅਬ ਸਮੋ ਹੈ ਸੁਖਕਾਰ[17]।"
ਤਿਹ ਕਹਜੇ, "ਕੈਸੇ ਜਾਈਐ, ਹੈ ਸਪਤ[18] ਚੋਕੀ ਸਾਰ।
ਪਾਦ ਮੈ ਜ਼ੰਜੀਰ ਕਰ ਮੈ ਬੰਧਨੰ ਪੁਨਿ ਕੋਟ।"
ਗੁਰ ਕਹਜੋ, "ਸਭ ਛੂਟ ਜਾਇਗੇ, ਤੁਮ ਜਾਹੁ ਅਬ ਨਿਹਸੋਗ ॥ [੫੭॥]
ਮੈ ਹੌਂ ਪ੍ਰਸੰਨ ਸੁ ਜਾਨੀਐ, ਨਹਿ ਬੈਨ ਭੰਗੋ ਮੋਰ।"
ਤਬ ਲਖਤ[19] ਸੋ ਮਨ ਮੈ ਭਏ, ਸਭ ਤੁਟੇ ਬੰਧਨ ਜੋੜ।
ਸੋ ਜਾਤ ਭੇ ਚੋਕੀ ਜਨਾ ਪੁਨਿ ਕੋਟ ਲੰਘ ਭਏ ਹੀਨ।

---

1. ਸ਼ਿਵ, ਕਲਿਆਣ ਰੂਪ। 2. ਅਪ, ਤੇਜ, ਵਾਯੂ, ਪ੍ਰਿਥਵੀ ਤੇ ਆਕਾਸ਼। 3. ਪਹਲਾਂ। 4. ਪਿੱਛੋਂ। 5. ਸ਼ੁਭ ਅੰਗ। 6. ਅਰਥਾਤ—ਔਰੰਗਜ਼ੇਬ ਦੇ ਕਹਿਣ ਤੇ ਗੁਰੂ ਜੀ ਨੂੰ ਤਸੀਹੇ ਦਿੱਤੇ ਜਾਣ ਲੱਗੇ। 7. ਸਖ਼ਤ, ਸਜ਼ਾ, ਸਖ਼ਤ ਤਸੀਹੇ। 8. ਜੜ। 9. ਉਖਾੜੇ। 10. ਪਾਪ। 11. ਹੋਵੇ। 12. ਤਾੜਨ ਵਾਲਾ। 13. ਕਈ ਭਾਰ ਛਟੀਆਂ (ਛਪਕਾਂ) ਦੇ ਉਸ ਨੇ ਤੁੜਾ ਲਏ ਹਨ। 14. ਦਿਨ। 15. ਨਿਸ਼ੀਥ, ਅੱਧੀ ਰਾਤ। 16. ਹਰਿ ਦੀ ਨੇਤ, ਹਰਿ ਦਾ ਭਾਣਾ। 17. ਸੁਖਦਾਈ। 18. ਸੱਤ। 19. ਦੇਖਦੇ ਹੀ।

ਤਬ ਏਕ ਸਿਖ ਜਾਵੈ ਨਹੀਂ, ਗੁਰ ਕਹਜੋ ਤਾਹਿ ਪ੍ਰਬੀਨ ॥ [੫੮॥]
"ਤੁਮ ਕਿਮੰ ਨਹਿ ਜਾਈਐ ਯਾ[1] ਸੀਸ ਹੰਤ[2] ਸੁ ਹੋਇ।
ਤਿਨ ਕਹਜੋ, "ਮੈ ਦੀਓ ਭੇਟ ਜੀ, ਮਤ ਤਜੋ ਸੰਗ ਨਿਜ ਜੋਇ।
ਮੋ ਭੀਖ ਦੀਜੈ ਸੰਗ ਕੀ" ਤਬ ਰਹਾ ਸੋ ਸਿਖ ਚਾਹ।
ਤ੍ਰੈ ਸਿਖ ਅਏ ਤਿਹ ਠੌਰ ਤੇ, ਨਹਿ ਲਖਾ ਕਾਹੂ ਵਾਹ[3] ॥ [੫੯॥]
ਯਾ ਭਾਂਤ ਪ੍ਰਾਤੇ[4] ਕੋਟ ਵਾਰੇ[5] ਦੁਆਰ ਭੀਤਰ ਜਾਯ।
ਸਾਹੇਜ[6] ਤਾਈ ਬਾਤ ਸਭ, ਕਰ ਕਸਮ ਕੌਲ ਖ਼ੁਦਾਇ।
ਅਤਿ ਸੁਨਤ ਬਡ[7] ਜੀ ਬਿਸਮ ਭਾ[8] ਅਬ ਲਖੋ ਜਾਕਰ ਮਾਤ।
ਗੁਰ ਕੋ ਸਜਾਏ ਦੇਤ ਹੈ ਨਿਜ ਨਾਸ ਹਿਤ ਕਰ ਪਾਪ ॥੩੦॥ [੬੦॥]

**ਦੋਹਰਾ।** ਥੰਭ ਤਪਾਵਤ ਲੋਹ ਕੇ ਨੀਰ ਦੇਤ ਨਹਿ ਰੰਚਤ
ਤਪਤ ਅਧੋ ਮੁਖ[9] ਕਰਤ ਹੈਂ, ਰੇਤ ਤਪਤ ਅਤਜੰਤ ॥੩੧॥ [੬੧॥]

**ਚੌਪਈ।** ਯਾ ਬਿਧ ਕਰਤ ਸਾਸਨਾ ਨਾਨਾ। ਕੌਨ ਕਹੈ ਤਾ ਕਾ ਵਖਜਾਨਾ।
ਏਕ ਰੈਨ ਗੁਰ ਰਹੈ ਧਿਆਨਾ। ਪਹਰ ਸਵਾ ਰਹੀ ਰਾਤ ਸੁ ਜਾਨਾ ॥ [੬੨॥]
ਤਾਹੀ ਕਾਲ ਸਲੋਕ ਉਚਾਰੇ। ਬਿਨਾ ਨਾਮ ਸਭ ਅਫਲ ਨਿਹਾਰੇ।
ਅਹੋ ਦੇਵ ਕੈਸੋ ਦੁਖ ਆਯੋ। ਯੌਂ ਸੁਨ ਸਿੱਖ ਕਹਜੋ ਮਨ ਭਾਯੋ ॥ [੬੩॥]
"ਹੇ ਗੁਰ ! ਤੁਮ ਆਇਸ ਜੋ ਪਈਐ। ਦਿੱਲੀ ਸਹਰ ਲਹੌਰ ਜੋ ਲਹੀਐ।
ਤਾ ਕੋ ਭੀਤ ਭੀਤ ਗਹ ਚੂਰਨ[10] ਕਰਤ ਬੇਰ ਨਹਿ ਬਿਲਮ[11] ਸੁ ਤੂਰਨ ॥ [੬੪॥]
ਸ੍ਰੀ ਗੁਰ ਕਹਜੋ "ਧੰਨ ਧਨ ਤੋਹੀ।" ਤੀਨ ਬੇਰ ਕੁੰਨਸਾ[12] ਯੁਤ[13] ਹੋਈ।
ਖਿੰਚ ਲੀਨ ਕਲ[14] ਤਾ ਕੀ ਸਾਰੀ। ਨਤ[15] ਦਿਖਰਾਵੈ ਏ ਬਲਭਾਰੀ ॥ [੬੫॥]
ਪੁਨਿ ਕਹਜੋ "ਕਾਂ ਤੇ ਪਾਈਂ ਪਜਾਰੇ?" ਤਾਹ ਕਹਜੋ ਇਸਨਾਨ ਜੁ ਧਾਰੇ।
ਤੁਮ ਅੰਘਰ[16] ਜਲ ਛੀਟਨ ਸੰਗਾ। ਤਾ ਤੇ ਪਦ ਪਾਯੋ ਅਰਿ ਭੰਗਾ[17] ॥ [੬੬॥]
ਅਬ ਤੁਮ ਲੀਨ ਖੈਂਚ ਸੁਖਕਾਰੀ। ਕਰਾਮਾਤ ਨਿਧ ਗੁਰੁ ਤੁਮ ਭਾਰੀ।
ਗਹਰ ਗੰਭੀਰ ਸਰਨਿ ਮੈ ਤੋਰੀ। ਕਰ ਕਿਰਪਾ ਰਾਖੋ ਪਤਿ ਮੋਰੀ ॥੩੨॥ [੬੭॥]

**ਸਵੈਯਾ।** ਪੁਨਿ ਪ੍ਰਾਤ ਭਏ ਸਭ ਲੋਕ ਅਏ, ਕਹੇ "ਦੇਹਿ ਦਿਖਾਵ ਜੁ ਤੋ ਬਲ ਭਾਰੀ।"
ਸ੍ਰੀ ਗੁਰ ਐਸ ਕਹੈ, "ਬਲ ਈਸ ਪੈ, ਹੌ ਤੋ ਫਕੀਰਨ ਕੋ ਤਨ ਧਾਰੀ।"
ਪੁਨਿ ਆਪ ਅਉਰੰਗ ਅਯੋ ਤਿਨ ਪੈ, ਤਿਨ ਬੈਨ ਕਹੈ ਭਲ ਭਾਂਤ ਬਿਚਾਰੀ।
ਕਰਾਮਾਤ ਦਿਜੈ ਕਤ[18] ਦੁਖ ਸਹੋ, ਨਤੁ[19] ਲੇਹੁ ਸੁਤਾ[20] ਹਮ ਦੀਨ ਸੁਧਾਰੀ[21] ॥੩੩ [੬੮॥]
ਕਾਂਗੜ ਅਟਕ ਪਿਸੌਰ ਲਹੌਰ ਕੋ, ਦੇਉ ਸੂਬਾ ਤੁਮ ਹੋ ਨ੍ਰਿਪ ਧਾਰੋ।

---

1. ਇਹ। 2. ਕਤਲ। 3. ਨਹੀਂ ਦੇਖਿਆ ਕਿਸੇ ਨੇ ਉਨ੍ਹਾਂ ਨੂੰ। 4. ਸਵੇਰੇ ਹੀ। 5. ਕਿਲ੍ਹੇਦਾਰ ਆਦਿ। 6. ਸ਼ਾਹਜ਼ਾਦਾ (ਭਾਵ ਸ਼ਾਹ ਔਰੰਗਜ਼ੇਬ)। 7. ਵੱਡਾ। 8. ਵਿਖਮਤਾ ਪੈਦਾ ਹੋਈ। 9. ਨੀਵਾਂ ਮੂੰਹ। 10. ਭੀਤ (ਕੰਧ) ਨਾਲ ਭੀਤ (ਕੰਧ) ਭੇੜ ਕੇ ਚੂਰਨ ਕਰ ਦੇਵਾਂ। 11. ਬਿਲੰਬ, ਦੇਰ। 12. ਕੋਰਨਸ਼ (ਨਮਸਕਾਰ) ਸਹਿਤ ਹੋ ਕੇ। 13. ਸ਼ੀਘਰ। 14. ਕਲਾ। 15. ਨਹੀਂ ਤਾਂ ਮਤ। 16. ਪੈਰ। 17. ਦੁਸ਼ਮਣ ਨੂੰ ਭੰਗ (ਨਸ਼ਟ) ਕਰਨ ਦੀ ਪਦਵੀ। 18. ਕਿਉਂ। 19. ਨਹੀਂ ਤਾਂ। 20. ਪੁਤ੍ਰੀ, ਲੜਕੀ (ਦਾ ਡੋਲਾ)। 21. ਹਮਾਰੇ (ਸਾਡੇ) ਦੀਨ (ਇਸਲਾਮ) ਨੂੰ ਧਾਰਣ ਕਰਕੇ।

ਲੋਹੁ ਸੁਤਾ ਹਮ ਦੀਨ ਧਰੋ ਤੁਮ, ਸਾਹਬ ਯਾਦ ਕਰੋ ਭ੍ਰਮ ਡਾਰੋ।
ਏਕ ਹੀ ਸਾਹਬ ਹੈ ਸਬ ਅੰਤਰ, ਬੋਲਤ ਬੈਨ ਗੁਰੂ ਤਬ ਭਾਰੋ।
ਨੀਚ ਚਲੋ ਬਕਬਾਦ ਕਰੋ ਕਤ[1], "ਸੁਪਨ ਕੋ ਰਾਜ ਮ੍ਰਿਖਾ"[2] ਤੁਮ ਸਾਰੋ" ॥੩੪॥ [੬੯॥]
ਸਾਹਿਬ ਏਕ ਲਖੋ ਮਨ ਮੈ, ਤਬ ਕਾ ਹਿਤ ਹਿੰਦਨ ਤੁਰਕ ਬਨਾਏ?
ਸਾਰੇ ਹੀ ਦੇਸ ਮੈ ਹੋਤ ਕੁਲਾਹਲ[3], ਰੋਦਤ ਤੋਰ ਜੋ ਧਰਮ ਤਜਾਏ[4]।
ਕਸਮੀਰ ਪਿਸੋਰ ਸਬੈ ਦੁਖ ਪੂਰਨ, ਤੋਰ ਸਵਾ ਮਣ ਤੱਗ[5] ਧਰਾਏ।
ਨੀਚ ਲਹੈ ਦੁਖ ਨਰਕ ਘਾਨੇ, ਤੁਮ ਜਾਹੁ ਰੇ ਨੈਨ ਪਰੈ ਦੁਖ ਪਾਏ ॥੩੫॥ [੭੦॥]
ਏਕ ਹੀ ਜੰਤਨ ਕੇ ਦੁਖ ਤੇ ਅਤਿ ਸਾਹਿਬ ਦੁਖ ਲਹੈ ਜਗ ਜਾਨੀ।
ਤੋ ਅਧਿਕਾਰ ਨਹੀ ਮਤਿ ਨੀਚ ਸੁ ਤਾਤ ਹਨਜੋ ਤਹਿ ਲੀ ਰਜਧਾਨੀ।
ਸੰਤ ਤਜੈ ਤੁਈ ਲੋਕਨ ਰਾਜ ਸੁ ਮਧਹ ਹੋਵਤ ਪਾਪ ਮਹਾਨੀ।
ਰੋਰਵ ਨਰਕ[6] ਪਰੈ ਨਰ ਸੋ, ਪਿਤ ਮਾਤ ਹਨੈ[7] ਭੁਗ ਭੋਗ[8] ਪ੍ਰਮਾਨੀ" ॥੩੬॥ [੭੧॥]
ਤੋ ਤਬ ਅਉਰੰਗ ਸਾਹ ਕਹੈ, "ਮੁਹ ਦੇਉ ਦਿਖਾਇ ਜੋ ਤੋ ਬਲ ਕੋਈ।
ਮੈ ਤਪ ਬਹੁਤ ਕੀਏ ਜਵ ਖਾਵਤ, ਜਾਇ ਸਦਾ ਨ ਮਕੇ ਮਲ ਧੋਈ।"
ਸ੍ਰੀ ਗੁਰ ਐਸ ਕਹੈ, "ਸੁਨ ਰੇ ਸਠ, ਅਸ੍ਰ ਖਾਤ ਜਵਾ ਭੁਸ ਜੋਈ।
ਪੰਖੀ ਪਰੰਪਰ ਹੈ ਸੁ ਕੁਰਾਨ, ਕਹੈ ਦਗਰਾ[9] ਸਭ ਜਾਨਤ ਲੋਈ ॥੩੭॥ [੭੨॥]
ਪੂਦਨਾ[10] ਜਾਪ ਤੂੰਹੀ ਤੂੰਹੀ ਕੋ ਕਰ, ਤੀਤਰ ਆਦਿ ਅਨੇਕ ਅਪਾਰੀ।
ਜਬ ਲੋ ਮਨ ਸ਼ੁੱਧ ਭਯੋ ਨਹਿ ਰੰਚਕ, ਤੌ ਲਗ ਪਾਵਤ ਦੁਖਨ ਯਾਰੀ।
ਕਰਾਮਾਤ ਸੁ ਕਹਰ ਪਰੈ ਤਿਨ ਕੋ, ਜਿਨ ਹੈ ਅਭਿਮਾਨ ਮਨੰਤਰ[11] ਭਾਰੀ।
ਸਤਿਨਾਮ ਬਿਨਾ ਸਭ ਸੁਪਨ ਸਮਾਨਿ ਤਪਾਵਤ ਦੁਖ ਘਨੇ ਨਰਨਾਰੀ ॥੩੮॥ [੭੩॥]

**ਚੋਪਈ।** ਤਬ ਅਉਰੰਗ ਕਹੈ, "ਮੈ ਜਾਨੀ।" ਮੋ ਸੋ ਹਠ ਕੀਨਾ ਮਮ ਮਾਨੀ।
ਕਰਾਮਾਤ ਕਰ ਸਿੱਖ ਨਸਾਏ। ਮੈ ਤੁਮ ਤੇ ਕਰਾਮਾਤ ਸੁ ਪਾਏ ॥ [੭੪॥]
ਅਬ ਹੋ ਚੋਕੀ ਪਰਤਨ ਧਾਰੋ। ਜੋ ਸਦ ਰੈਨ ਪਲਕ ਨਿਜ ਧਾਰੋ।"
ਯਾ ਬਿਧ ਔਰੰਗ ਗਜੋ ਨਿਜ ਧਾਮਾ। ਪੁਨਿ ਕਾਜੀ ਆਯੋ ਮਲ ਧਾਮਾ ॥ [੭੫॥]
"ਸੁਨੋ, ਦੂਤ ! ਯਾ ਕੋ ਤੁਮ ਮਾਰੋ। ਏ ਹੈ ਹਠੀ, ਕਰੈ ਹਠ ਭਾਰੋ।"
ਤਬ ਵੈ ਦੂਤ ਘਨੋ ਦੁਖ ਦੇਹੀ। ਸਾਹਿਬ[12] ਮਨੈ ਧਜਾਨ ਪ੍ਰਭ ਲੇਹੀ ॥ [੭੬॥]
ਨਹਿ ਦੁਖ ਸੁਖ ਮਨ ਮਾਹਿ ਬਿਚਾਰੇ। ਸਰਬ ਸਲੋਕ[13] ਭਨੇ ਰੁਚਿ ਧਾਰੇ।
ਤਾ ਸਿੱਖ ਕੋ ਅਸ[14] ਭਾਂਤ ਸੁਨਾਹੀ। ਹਰਖ ਸੋਗ ਜਾ ਕੈ ਮਨ ਨਾਹੀ ॥੩੯॥ [੭੭॥]

**ਸਲੋਕ ਪ੍ਰਮਾਨ।** "ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ।

---

1. ਕਿਉਂ। 2. ਮਿਥਿਆ, ਬਿਰਥਾ। 3. ਰੌਲਾ। 4. ਫੇਰ ਰੋਂਦੇ ਹੋ ਜਿਹੜਾ ਤੁਹਾਡਾ ਧਰਮ ਛੱਡ ਜਾਵੇ। 5. ਸਵਾ ਮਣ ਜਨੇਊ। 6. ਇਕ ਨਰਕ ਦਾ ਨਾਉਂ ਜੋ ਬੜਾ ਘੋਰ ਤੇ ਦੁਖਦਾਈ ਹੁੰਦਾ ਹੈ। 7. ਜੋ ਮਾਤਾ ਪਿਤਾ ਨੂੰ ਮਾਰੇ। 8. ਭੋਗਣ ਯੋਗ ਭੋਗ। 9. ਅਨਲ ਅਤੇ ਹੁਮਾ ਪੰਛੀ ਜੇਹਾ ਇਕ ਜਾਨਵਰ ਜਿਸ ਦੇ ਖੰਭਾਂ ਉੱਤੇ ਕੁਰਾਨ ਲਿਖਿਆ ਹੋਇਆ ਮੰਨਿਆ ਜਾਂਦਾ ਹੈ। 10. ਸੱਤ ਅੱਠ ਇੰਚ ਦਾ ਇਕ ਭੂਰੇ ਰੰਗ ਦਾ ਪੰਛੀ, ਜੋ ਜ਼ਮੀਨ ਪੁਰ ਆਲ੍ਹਣਾ ਬਣਾ ਕੇ ਰਹਿੰਦਾ ਹੈ। 11. ਮਨ ਦੇ ਅੰਦਰ। 12. ਗੁਰੂ ਤੇਗ਼ ਬਹਾਦੁਰ ਜੀ। 13. ਸ਼ਲੋਕ, ਮਹਲਾ ੯ ਦੀ ਬਾਣੀ ਜੋ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ 'ਭੋਗ ਦੀ ਬਾਣੀ' ਦੇ ਨਾਂ ਨਾਲ ਮਸ਼ਹੂਰ ਹੈ। 14. ਇਸ।

ਕਹੁ ਨਾਨਕ ਸੁਨਿ ਰੇ ਮਨਾ, ਗਜਾਨੀ ਤਾਹਿ ਬਖਾਨ[1]।"
ਯਾ ਬਿਧ ਸਭੈ ਸਲੋਕ ਉਚਾਰੇ। ਰੰਚਕ ਭੈ ਮਨ ਮਹਿ ਨ ਨਿਹਾਰੇ।
ਸ੍ਰੀ ਗੁਰ ਸੰਗ ਤੇ ਸਿੱਖ ਅਸ ਭਯੋ। ਤੱਤ ਗਜਾਨ ਵਾ ਮਨ ਪ੍ਰਗਟਯੋ।
ਰੈਨ ਭਹੇ ਦੁਰਜਨ ਤਹਿ ਆਏ। ਤ੍ਰਾਸ ਦਿਖਾਵੈ, ਦੁਖਹਿ ਤਪਾਏ ॥ [੭੮॥]
ਵਣ ਕੀ ਛਟੀ ਬ੍ਰਸਾਵੈਂ ਕੈਸੇ। ਲਾਸਾ ਪਰੀ ਗੁਰੂ ਤਨ ਕੈਸੇ।
ਕੰਚਨ ਮੈ ਜਨੁ ਚੂਨੀ ਪਾਤਾ। ਗਿਰੀ ਮਨੀ ਲਖ ਕੰਪਤ ਗਾਤਾ ॥ [੭੯॥]
ਗੁਰ ਤਨ ਤਜੈ ਸਾਹ ਪਛਤਾਈ। ਜਸ ਮਨਿ ਤਜੈ ਮਰੈ ਅਹਿ ਭਾਈ।
ਦੁਰਬੁਧਿ ਮਰਾ ਜੈਸ ਪਛੁਤਾਈ। ਚੰਦੂ ਹਾਸ ਸੋ ਕਰ ਦੁਸਟਾਈ।
ਅਤਿ ਹੀ ਛਟੀ ਲਾਸ ਸਿੱਖ ਤਨ ਮੈ। ਲਖ ਗੁਰ ਕਹੈ ਵਾਕ ਤਬ ਧਨ ਮੈ ॥ [੮੦॥]

**ਸਲੋਕ।** "ਸਿੱਖ ਸਖਾ ਸਬ ਤਜ ਗਏ, ਕੋਈ ਨ ਨਿਬਹੋ ਸਾਥ।
ਕਹੁ ਨਾਨਕ ਇਹੁ ਬਿਪਤ ਮੈ ਏਕ ਟੇਕ ਰਘੁ ਨਾਥ[2]।"
ਤਬ ਸ੍ਰੀ ਹਰਿ ਦਰਸਨ ਦਯੋ, ਕਹਜੋ, "ਕਰੋ ਜੁਗ ਔਰ।
ਸਦਾ ਰਹੋ ਤੁਮ ਸਰਨਿ ਜਿਮ ਸੁਰ ਨਰ ਬੰਦਤ ਪੌਰ" ॥੪੦॥ [੮੧॥]

**ਦੋਹਰਾ।** ਤਬ ਹੀ ਗੁਰ ਐਸੇ ਕਹਜੋ, "ਸਰਨਿ ਸਰਨਿ ਮੁਹਿ ਨਾਥ।
ਏ ਸਿਖ ਪਾਵੈ ਦੁਖ ਘਨੋ, ਔ ਜਗ ਸਬ ਦੁਖ ਸਾਥ" ॥੪੧॥ [੮੨॥]

**ਸਲੋਕ।** "ਰਾਮ ਗਇਓ ਰਾਵਨੁ ਗਇਓ, ਜਾਕਉ ਬਹੁ ਪਰਵਾਰ।
ਕਹੁ ਨਾਨਕ ਥਿਰੁ ਕਿਛ ਨਹੀ, ਸੁਪਨੇ ਜਿਉ ਸੰਸਾਰਿ[3] ॥੪੨॥ [੮੩॥]

**ਦੋਹਰਾ।** ਤਬ ਸ੍ਰੀ ਹਰਿ ਮੁਖ ਭਾਖਿਯੋ, "ਅੰਗ ਸੰਗ ਮੁਹ ਜਾਨ।"
ਐਸੇ ਕਹਿ ਤਹਿ ਲੋਪਤ ਭੇ, ਪਾਛੇ ਗੁਰ ਸੁਖ ਦਾਨ ॥੪੩॥ [੮੪॥]

**ਚੌਪਈ।** ਬੈਠੇ ਹਰਿ ਧਨ ਮਨ ਮੈ ਧਾਰੀ। ਨਿਜ ਬਪੁ ਦੀਨ ਜਗਤ ਹਿਤਕਾਰੀ।
ਕਾ ਹਿਤ ਜਗ ਕੋ ਹਿਤ ਹੋ ਜਾਈ। ਪਰ ਉਪਕਾਰੀ ਸੰਤ ਸਹਾਈ ॥ [੮੫॥]
ਕਛੁ ਵਾਂਛਾ[4], ਕਛੁ ਰਾਗ[5] ਨ ਦੋਖਾ। ਜਾ ਕੋ ਨਹੀ ਬੰਧ[6] ਅਰੁ ਮੋਖਾ[7]।
ਸਦਾ ਬੈਰਾਗ ਬੈਨੁ[8] ਮੁਖ ਕਈ। ਅਸੰਸਕਤਿ[9] ਕਹੁ ਪ੍ਰਗਟ ਦਿਖਈ ॥ [੮੬॥]
ਪਦਾਰਥ ਭਾਵਨੀ ਸਹਜੈ ਹੋਈ। ਨਹਿ ਮਨ ਰਾਜ ਸੁਪਨ ਸਮ ਲੋਈ।
ਤੁਰੀਆਤੀਤ[10] ਸੁ ਯਾ ਤੇ ਜਾਨੀ। ਨਿਰਵਿਕਲਪ, ਨਹਿ ਕਲਪ[11] ਸੁ ਠਾਨੀ ॥ [੮੭॥]
ਓਹੰ ਸੋਹੰ ਹੈ ਸਤਿ ਨਾਮਾ। ਅਜਪਾ ਜਾਪ ਸਦਾ ਸੁਖ ਧਾਮਾ।
ਨਹਿ ਮੈ ਤੂੰ ਹੈ ਯਾਹਿ ਬਿਚਾਰਾ। ਸਦਾ ਜਾਹਿ ਅਦ੍ਵੈਤ[12] ਪ੍ਰਕਾਰਾ ॥ [੮੮॥]

---

1. ਸ਼ਲੋਕ ਮਹਲਾ ੯ ਦਾ ੧੫ਵਾਂ ਸ਼ਲੋਕ, ਜਿਸ ਦੀ ਅੰਤਲੀ ਤੁਕ ਦਾ ਪਿਛਲਾ ਅੱਧ ਹੈ—"ਮੁਕਤਿ ਤਾਹਿ ਤੇ ਜਾਨ"। 2. *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਅਨੁਸਾਰ ਇਸ ਸ਼ਲੋਕ ਦਾ ਸਹੀ ਪਾਠ ਇਹ ਹੈ :

ਸੰਗ ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥ।
ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘਨਾਥ ॥੫੫॥

3. *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਅਨੁਸਾਰ ਇਸ ਸ਼ਲੋਕ ਦਾ ਸੰਖਿਆ ਅੰਕ ੫੦ ਹੈ। 4. ਇੱਛਾ। 5. ਪ੍ਰੇਮ, ਮੋਹ-ਭਾਵ। 6. ਬੰਧਨ। 7. ਮੁਕਤੀ, ਛੁਟਕਾਰਾ। 8. ਵਚਨ। 9. ਗੁਪਤ ਸ਼ਕਤੀ। 10. ਤੁਰੀਯਾਵਸਥਾ (ਰੂਹਾਨੀਅਤ ਦੀ ਚੋਥੀ ਭੂਮਿਕਾ) ਤੋਂ ਪਰੇ। 11. ਕਲਪਨਾ। 12. ਦ੍ਵੈਤ ਭਾਵ ਤੋਂ ਰਹਿਤ।

ਯਾ ਬਿਧ ਭਯੋ ਸੰਗਿ ਸਿਖ ਜੋਈ। ਨਹਿ ਮਮਤਾ, ਕਛੁ ਵਾਛ ਨ ਕੋਈ।
ਇਤ ਅਖੰਡ ਗੁਰ ਹਰਿ ਮਨ ਧਜਾਨਾ। ਉਤ ਵੈ ਦੁਸਟ ਦੇਤ ਦੁਖ ਨਾਨਾ ॥ [੮੯॥]
ਅਨਕ ਪ੍ਰਕਾਰ ਕਰੈ ਦੁਖ ਭਾਰੀ। ਲੋਕਕ ਮਾਤ੍ਰ ਕਸਟ ਤਨ ਧਾਰੀ।
ਜਬ ਔਰੰਗ ਮਨ ਦਯਾ ਧਰਾਈ। ਤਬੈ ਤਾਹ ਕੋ ਪਾਪ ਬਿਰਮਾਈ[1] ॥ [੯੦॥]
ਪੁਨਿ ਆਇਸ[2] ਦੇਵੈ ਦੁਖ ਦੇਹੁ। ਜਸ ਰਾਵਨ ਸੀਤਾ ਸਤ ਜੇਹੁ।
ਸਾਮ[3] ਦਾਮ[4] ਕੇ ਬੈਨ ਸੁਨਾਵੈ। ਡੰਡ ਭੇਦ ਨਾਨਾ ਬਿਧ ਗਾਵੈ ॥ [੯੧॥]
ਪਰ ਗੁਰ ਕੋ ਮਨ ਨਿਜ ਸੁਖਮਾਹੀ। ਕਛੁਕ ਬ੍ਰਿਤ ਬਾਹਰ ਮਨ ਨਾਹੀ।
ਕਰੈ ਦੁਸਟ ਅਤਿ ਖੇਦ ਪ੍ਰਕਾਰੀ। ਪੁਰ ਜਨ ਸੁਨੈ ਕਹੈ ਬਚ ਭਾਰੀ ॥ [੯੨॥]
"ਅਬ ਅਉਰੰਗ ਕੋ ਅੰਤ ਸੋ ਆਯੋ। ਤੁਰਕਨ ਨਾਸ ਹੋਵੈ ਲਖ ਪਾਯੋ।
ਗੁਰ ਨਾਨਕ ਹੋ ਦੀਨਾ ਰਾਜਾ। ਅਬ ਲੇਤੇ ਹੈਂ ਯਾ ਬਿਧ ਸਾਜਾ ॥੪੪॥ [੯੩॥]

**ਸਵੈਯਾ।** ਇਤ[5] ਦੁਖ ਅਪਾਰ ਸਹੈ ਗੁਰ ਜੀ; ਉਤ[6] ਅਉਰੰਗ ਨਾਸ ਲਖੈ ਮਨ ਮਾਹੀ।
ਚਾਹਤ ਹੈ ਕਿਮ ਬੋਲ ਰਹੈ, ਪਰ ਤਾਂ ਕਰ ਨਾਸ ਕਰੈ ਹਰਿ ਯਾਹੀ।
ਜਬ ਚੀਤ ਮਿਲਾਪ ਕੀ ਆਸ ਧਰੈ ਤਬ ਪਾਪ ਕੰਮਾਵਤ[7] ਤਾਤਨ ਮਾਹੀ[8]
ਜੈਸ ਹੀ ਮਾਨੁਖ ਭਾਜਤ ਬੱਸ ਤੇ ਜੁਆਲ ਤਿਨੈ ਖਿਚ ਲੇਤ ਨਿਜਾਹੀ ॥੪੫॥ [੯੪॥]
ਆਸ ਧਰੀ ਮਨ ਮੈ ਗੁਰ ਜੀ, ਨਿਰਬਾਨ ਰਹੈ ਹਮ ਕਜਾ ਦੁਖ ਪਾਹੀ।
ਚੀਤ ਸਦਾ ਨਿਰਮਾਇ[9] ਰਹੈ, ਨਹਿ ਸੋਚ ਬਿਚਾਰ ਕਛੂ ਮਨ ਮਾਹੀ।
ਸਾਂਤ ਮਨਾਦਿਕ ਧਜਾਨ ਧਰੈ, ਹਰਿ ਸੰਧਿਆ ਨਾਮ ਰਦੇ ਮੁਖ ਮਾਹੀ।
ਸਭ ਦੇਵ ਜੁਹਾਰ ਜੁਹਾਰ[10] ਕਰੈ, ਪੁਨਿ ਜੈਤ ਹੀ ਜੈਤ[11] ਸੁ ਮੰਗਲ ਗਾਹੀ ॥੪੬॥ [੯੫॥]
ਇਤ ਕਾਜੀ ਮੁਲਾਂ ਮਨ ਸੋਚਤ ਹੈਂ, ਪੁਨਿ ਸਾਹ ਕੈ ਪਾਸ ਸੁ ਐਸ ਬਖਾਨੀ।
ਹੈ ਕਰਾਮਾਤ ਸਹੀ ਇਨ ਪੈ, ਜਿਮ ਸਾਸਨ ਦੇਤ ਤਿਮੈ ਰੰਗ ਆਨੀ।
ਸਿਖ ਨਸਾਇ ਦਏ ਕਰਾਮਾਤਹਿ, ਯਾ ਕਹੁ ਤ੍ਰਾਸ ਦਿਜੈ ਅਤਿ ਜਾਨੀ।
ਤੌ ਕਰਾਮਾਤ ਦਿਖਾਵਹਿ ਗੇ, ਨਤ[12] ਦੀਨ ਕਬੂਲ ਕਰੈ ਹਮ ਸਾਨੀ ॥੪੭॥ [੯੬॥]

## [ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦੀ ਸ਼ਹੀਦੀ]

ਔਰੰਗ ਮੋਨ[13] ਰਹਾ ਧਰ ਕੈ, ਪੁਨਿ ਐਸ ਕਹਜੋ, "ਹਮ ਜੀ ਦੁਖ ਪਾਯੋ।
ਚਾਹਤ ਥੇ ਹਮ ਜਾ ਕਹੁ ਨੀਤ ਹੋ, ਸੋ ਹਮਰੇ ਕਰਿ[14] ਆਨ ਫਸਾਯੋ।
ਤਾ ਕਹੁ ਦੇਵਤ ਦੂਖ ਘਨੇ, ਤਿਨ ਨੇ ਹਠ ਕੀ ਮਨ ਮੋਹ ਰਚਾਯੋ।
ਯਾ ਅਬ ਤੁਰਕ ਭਯੋ ਸਗਰੋ ਜਗ, ਯਾ ਇਨ ਨਾਸ ਕੀਓ ਲਖ ਪਾਯੋ ॥੪੮॥ [੯੭॥]
ਜਾ ਕਰ ਦੂਖ ਦਿਜੈ ਅਤਿ ਹੀ ਪੁਨਿ, ਦੇਹੁ ਦਿਖਾਵ ਜੁ ਤੇ[15] ਬਲ ਕੋਈ।
ਨਾ ਤਰ[16] ਦੀਨ ਧਰੋ ਹਮਰੋ ਪੁਨਿ ਨਾ ਤਰ ਸੀਸ ਚਲੈ ਜਗ ਖੋਈ।"

---

1. ਰੋਕ ਲੈਂਦੇ ਸਨ। 2. ਹੁਕਮ। 3. ਸ਼ਾਂਤਮਈ, ਮਿਲਾਪ ਦਾ ਭਾਵ। 4. ਲਾਲਚ ਦੇਣਾ ਆਦਿ। 5. ਇਧਰ। 6. ਉਧਰ। 7. ਕੰਪਾਵਤ, ਕਾਂਬਾ ਛੇੜ ਦੇਂਦੇ ਹਨ। 8. ਉਸ ਦੇ ਸਰੀਰ ਵਿਚ। 9. ਮਾਇਆ ਤੋਂ ਰਹਿਤ। 10. ਨਮਸਤੇ, ਨਮਸਤੇ। 11. ਜੈ ਜੈ। 12. ਨਹੀਂ ਤਾਂ। 13. ਚੁਪ, ਖ਼ਾਮੋਸ਼। 14. ਹੱਥ ਵਿਚ। 15. ਤੇਰਾ। 16. ਨਹੀਂ ਤਾਂ।

ਯੌ ਨਹਿ ਜਾਨਤ ਮੂਰਖ ਸੋ ਮਨ ਆਪ ਹੀ ਤੇ ਅਏ[1] ਕਾਰਜ ਗੋਈ[2]।
ਜੈਸੇ ਹਨੂ ਨਿਜ ਪੂਛ ਬੰਧਾਇਕੈ ਲੰਕ ਜਰਾਇ ਦਈ ਪੁਨਿ ਸੋਈ ॥੪੯ [੯੮॥]
ਪੁਨਿ ਆਵਤ ਭਜੇ ਗੁਰ ਤੀਰ[3] ਸੁਈ, ਗੁਰ ਨਾਹਿ ਕੀਓ ਤਿਹ ਬੋਲ ਅਲਾਈ।
ਬਾਤ ਅਨੇਕ ਕਹੀ ਤਿਨ ਨੈ, ਗੁਰ ਧਾਰ ਸਮਾਧ ਰਹੈ ਮਗਨਾਈ।
ਅਤ ਖਪਜੋ ਸਠ[4] ਭਾਖਤ ਭਜੋ, "ਅਬ ਪ੍ਰਾਤ[5] ਦਿਜੈ ਇਕ ਕੋ ਮਰਵਾਈ।"
ਸ੍ਰੀ ਗੁਰ ਬਾਤ ਲਖੀ[6] ਸਬ ਹੀ ਪੁਨਿ ਸਿਖ ਕੋ ਗਜਾਨ ਕੇ ਬੈਨ ਦ੍ਰਿੜਾਈ ॥੫੦॥ [੯੯॥]
ਤਬ ਦੁਸਟ ਅਏ ਗਨ ਮਾਰਨ ਕੋ, ਅਤਿ ਸਾਸਨ ਦੀਨ ਅਨੰਤ ਅਪਾਰੀ।
ਤੌਨ ਸਮੇ ਗੁਰ ਨਾਹਿ ਗਨੀ, ਕਛੁ ਜੈਸੇ ਵਿਦੇਹ[7] ਪਦੰ ਬਸ ਧਾਰੀ।
ਨੈਕੁ ਸਮਾਧ ਲਗੀ ਮਨ ਮੈ, ਤਬ ਏਹ ਬਿਚਾਰ ਕਰਜੋ ਅਸੁਰਾਰੀ[8]।
"ਪ੍ਰਾਤ ਤਜੈ ਅਬ ਹੀ ਤਨ ਜਾਨੀਐ, ਭੇਟ ਨ ਆਸ ਰਹੈ ਸੁਖਕਾਰੀ" ॥੫੧॥ [੧੦੦॥]

**ਦੋਹਰਾ।** ਸੋ ਸੁਤ ਹਰਿ ਕੋ ਰੂਪ ਹੈ, ਤਾ ਤਨ ਯਾ ਚਖ ਪੇਖ[9]।
ਇਸਟ ਰੂਪ ਪੁਨਿ ਸੁਤ ਸਮਾ, ਜਨ ਸਮਾਧ ਸੁਖ ਦੇਤ ॥੫੨॥ [੧੦੧॥]
ਯਾ ਬਿਧ ਚਾਹਤ ਥੇ ਮਨਾ,ਤਬ ਅਤਿ ਜੋਤ ਨਿਹਾਰ।
ਨੈਨ ਚੌਕ ਭਏ ਸਿਖ ਕੇ, ਸ੍ਰੀ ਗੁਰ ਦਸਮ ਨਿਹਾਰ ॥੫੩॥ [੧੦੨॥]
ਮਿਲੇ ਸ੍ਰੀ ਗੁਰ ਆਪ ਮੈ, ਹਰਖੇ ਅਤਿ ਮਨ ਮਾਹਿ।
ਮਿਲਨ ਸਾਚ ਪਰਲੋਕ ਕੋ, ਯਾ ਤਨ ਮਿਥਿਯਾ ਆਹਿ ॥੫੪॥ [੧੦੩॥]
ਤਬਹਿਸੁ ਕਛੁ ਬੈਰਾਗ ਯੁਤ, ਕਹਜੋ ਬੈਨ ਅਸ ਹੇਤ।
ਹੇ ਹਰਿ ਤੁਮੈ ਸਹਾਇ ਭਵ, ਲੋਕ ਪ੍ਰਲੋਕ ਸਚੇਤ ॥੫੫॥ [੧੦੪॥]

**ਸਲੋਕ।** "ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ, ਗਜਿ ਜਿਉ ਹੋਹੁ ਸਹਾਇ" ॥੫੬॥ [੧੦੫॥]

**ਦੋਹਰਾ।** ਸ੍ਰੀ ਗੁਰ ਤਬ ਗਦ ਗਦ ਭਏ, ਦਸਮ ਰੂਪ ਸੁਖ ਚੈਨ।
ਸਦਾ ਮਿਲੈ ਨਿਜ ਤਾਤ ਸੋ, ਬਿਨ ਬਿਸੋਕ[10] ਕਰ ਚੈਨ।

**ਸਲੋਕ ਪਰਮਾਨ।** "ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮਹੀ ਹੋਤ ਸਹਾਇ" ॥੫੭॥ [੧੦੬॥]
ਸੁਨ ਕੈ ਗੁਰੁ ਸਾਨੰਦ[12] ਮਨ, ਕਹੈ ਬੈਨ[13] ਨਿਜ ਮਾਹ।

---

1. ਆ ਕੇ। 2. ਕਹੰਦਾ ਹੈ। 3. ਕੋਲ। 4. ਮੂਰਖ (ਔਰੰਗਜ਼ੇਬ)। 5. ਸਵੇਰੇ ਹੀ। 6. ਜਾਣ ਲਈ। 7. ਦੇਹਾ ਧਜਾਸ ਤੋਂ ਰਹਿਤ। 8. ਅਸੁਰਾਂ (ਦੈਤਾਂ ਅਥਵਾ ਮਲੇਛਾਂ) ਦੇ ਅਰਿ (ਦੁਸ਼ਮਨ) ਸ੍ਰੀ ਗੁਰੂ ਤੇਗ਼ ਬਹਾਦੁਰ ਜੀ। 9. ਏਥੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਵੱਲੋਂ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਸ੍ਰੀ ਦਸ਼ਮੇਸ਼ ਨੂੰ ਇਕ ਵੇਰ ਦੇਖਣ ਦੀ ਇੱਛਾ ਦਸੀ ਗਈ ਹੈ, ਜਿਸ ਕਰਕੇ ਉਹ ਅਗਲੀਆਂ ਤੁਕਾਂ ਵਿਚ ਪ੍ਰਕਾਸ਼ ਰੂਪ ਬਣ ਕੇ ਆਏ ਤੇ ਫੇਰ ਕੁਝ ਵਚਨ ਬਿਲਾਸ ਕਰਕੇ ਲੋਪ ਹੋਏ ਦਰਸਾਏ ਹਨ। 10. ਸ੍ਰੀ ਦਸ਼ਮੇਸ਼ ਜੀ ਸ਼ੋਕ ਤੋਂ ਰਹਿਤ ਆਪਣੇ ਤਾਤ (ਪਿਤਾ) ਨੂੰ ਮਿਲੇ। 11. ਪਹਲਾ ਸ਼ਲੋਕ "ਬਲੁ ਛੁਟਕਿਓ ਬੰਧਨ ਪਰੇ" ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦਾ ਹੈ ਤੇ ਦੂਜਾ ਸ਼ਲੋਕ ਅਥਵਾ ਦੋਹਾ (ਦੋਹਰਾ) "ਬਲ ਹੋਆ ਬੰਧਨ ਛੁਟੇ" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ। ਇਹ ਦੋਵੇਂ ਸ਼ਲੋਕ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਅੰਤ ਮਹਲਾ ੯ ਦੇ ਸ਼ਲੋਕਾਂ ਵਿਚੋਂ ਲਏ ਗਏ ਹਨ। 12. ਆਨੰਦ ਸਹਿਤ। 13. ਵਚਨ।

ਅਬ ਮਨ ਸਾਨੰਦ ਹੋਇਯੋ, ਮਿਲੈ ਤੁਮੈ ਸੁਖ ਯਾਹਿ ॥੫੮॥ [੧੦੭॥]

**ਸਵੈਯਾ।** ਯੋ ਬਿਧਿ ਆਪ ਮੈ ਭੇਟਤ ਭੇ, ਪ੍ਰਭ ਜਾਨਕ[1] ਸੁਪਨ ਸਮਾ ਪਲ ਖਾਹੀ।

ਅੰਤਰ ਧਯਾਨ ਭਏ ਅਸ[2] ਭਾਖ, "ਕੋਈ ਦਿਨ ਭੂਮਧ[3] ਰਾਜ ਕਰਾਈ।

ਸ਼ੀਘਰ ਆਨ ਮਿਲੈ ਤੁਮ ਕੋ, ਭਵ ਸ੍ਰੀ ਗੁਰੁ ਨਾਨਕ ਚਾਹ ਲਖਾਈ।

ਨੀਤ ਮਿਲਾਪ ਲਖੋ ਹਮਰੋ ਜਗ ਜੀਵਨ ਸੁਪਨ ਸਮਾ ਲਖ ਪਾਹੀ" ॥੫੯॥ [੧੦੮॥]

ਸ੍ਰੀ ਗੁਰੁ ਜਾਤ ਭਏ ਅਸ[4] ਭਾਂਤ ਸੁ, ਲੋਕਨ ਜਾਨਤ ਹੈ ਤਿਨ ਬਾਨੀ।

ਵਿਸਨੁ ਸਰੂਪ ਤੁਮੈ ਸਰਨਾਗਤਿ ਦੇ, ਨਿਰਬਾਨ ਨਿਜੰਪਦੈ[5] ਬਾਨੀ।

ਤਾਵਤ[6] ਜਾਮਕੁ[7] ਰਾਤ ਗਈ ਜਬ ਸ੍ਰੀ ਹਰਿ ਧਯਾਨ ਕੀਓ ਗੁਰਜਾਨੀ।

ਨਿਰਵਿਕਲਪ ਸਮਾਧ ਵਿਰਾਮ[8] ਭਈ ਜਬਰਾਤ ਰਹੀ ਡੇਢ ਜਾਮਸੁ ਮਾਨੀ ॥੬੦॥ [੧੦੯॥]

**ਚੌਪਈ।** ਤਬ ਗੁਰ ਸਿਖ ਸੋ ਬੈਨ ਉਚਾਰੇ। "ਅਹੋ, ਸਿਖ! ਸੁਨ ਪ੍ਰਾਨ ਪਿਆਰੇ।"

ਈਸ[9] ਨੇਤ ਹੋਵੈ ਅਬ ਪ੍ਰਾਤਾ। ਹਮ ਤਨ ਤਜ ਹੈ ਨਿਹਚੈ ਜਾਤਾ ॥ [੧੧੦॥]

ਤਾ ਤੇ ਤੁਰਕ ਹਾਥ ਨਹਿ ਲਾਗੇ। ਤੁਮ ਮੋ[10] ਸਿਰ ਕਟ ਅਤਿ ਅਨੁਰਾਗੇ।

ਸੁਨ ਸਿਖ ਥਰ ਥਰ ਕੰਪਤ ਭਯੋ। ਕੌਨ ਬੈਨ ਖੰਡੇ[11] ਮਨ ਲਯੋ ॥ [੧੧੧॥]

ਕਹਾ, "ਸ੍ਰੀ ਗੁਰੂ ਜੀ! ਮੁਹ ਸਰਨਾ। ਮੇਰੋ ਥਾਨ ਕਉਨ ਹੋ ਕਰਨਾ?"

ਤਬ ਸ੍ਰੀ ਗੁਰੁ ਭਨ, "ਜਹ ਮੈਂ ਜਾਊਂ। ਸਾਧ ਸੰਗ ਨਿਰਬਾਨ ਲਖਾਊ ॥ [੧੧੨॥]

ਤਾਹ ਤੁਮੈ ਨਿਜ ਦਾਸ ਪ੍ਰਕਾਰਾ। ਨਹਿ ਸੰਸਾ ਮਨ ਧਰੋ ਪਿਆਰਾ।

ਸ੍ਰੀ ਗੁਰੂ ਨਾਨਕ ਜਹਾਂ ਬਿਰਾਜੈ। ਸੁੰਦਰ ਸਭਾ ਦੇਵਗਨ ਰਾਜੈ ॥ [੧੧੩॥]

ਤਾ ਨਿਵਾਸ ਹਮ ਪ੍ਰਾਤ ਕਰਾਹੀ। ਜਬਹਿ ਨਿਰਬਾਨ ਪਦੰ ਦੁਤਿ ਜਾਹੀ।

ਦੋ ਪ੍ਰਕਾਰ ਕੋ ਸੁਖ ਤਹਿ ਥਾਨਾ। ਇਕ ਨਿਰਬਾਨ ਹੋਤ ਸੁਖ ਥਾਨਾ ॥ [੧੧੪॥]

ਭਗਤਿ ਰਹੈ ਸਤਿ ਸੰਗਤਿ ਮਾਹੀ। ਤਹਾਂ ਬਿਲਾਸ ਕਰੈ ਭਲ ਤਾਹੀ।

ਜਬ ਹਮ ਕਰ ਇਸਨਾਨ ਜਪ ਪੜ੍ਹਹੀ। ਭੋਗ ਜਪਹਿ ਪਾਵਹਿ ਮਨ ਧਰਈ ॥ [੧੧੫॥]

ਮਸਤਕ ਟੇਕਹਿ ਕਰ ਅਰਦਾਸਾ। ਤਬ ਹਮ ਇਕ ਚਿਤ ਸਹਤ ਬਿਲਾਸਾ।

ਤਾਵਤ ਕਾਲ ਅੱਸ[12] ਕੇ ਸੰਗਾ। ਮੇਰੋ ਸੀਸ ਭੇਟ ਕਰ ਰੰਗਾ ॥ [੧੧੬॥]

ਅਸ ਬਚ ਸੁਨ ਸਿਖ ਨਿਰਮਮ[13] ਭਯੋ। ਗੁਰ ਬਚ ਸੀਸ ਮਾਨ ਕੇ ਲਯੋ।

ਤਬ ਸ੍ਰੀ ਗੁਰ ਕਰ ਭਲ ਇਸਨਾਨਾ। ਜਪ ਜੀ ਪੜੈ ਇਕ ਚਿਤ ਥਾਨਾ।

ਤਬ ਸਬ ਦੇਵ ਗੈਨ[14] ਮੈ ਆਏ। ਪੁਹਪ ਯਾਨਿ[15] ਪਰ ਮੰਗਲ ਗਾਏ ॥੬੧॥ [੧੧੭॥]

**ਸਵੈਯਾ।** "ਹੇ ਪ੍ਰਭੁ ! ਤੋ ਉਪਕਾਰ ਕਰਜੋ, ਅਬ ਦਾਨ ਦਯੋ ਨਿਜ ਦੇਹ ਬੰਧਾਈ।

ਜੈਸ ਦਧੀਚਿ ਸੁਰਾਂਕ[16] ਬਲੀ, ਅਰ ਮੋਰ ਧੁਜਾਨ ਕਰੀ ਪ੍ਰਭਤਾਈ!

ਸੰਤ ਸਰੂਪ ਧਰੈ ਅਵਤਾਰ ਸੁ, ਤਾਰਨ ਕੋ ਜਗ ਪੋਤ[17] ਬਨਾਈ।

ਹੇ ਪ੍ਰਭ ! ਦਾਨ ਦਿਜੈ ਨਿਰਭੈ, ਅਬ ਤੁਰਕਨ ਨਾਸ ਭਯੋ ਗੁਰਰਾਈ" ॥੬੨॥ [੧੧੮॥]

---

1. ਜਾਣੋ। 2. ਇਸ ਤਰ੍ਹਾਂ। 3. ਕੂ (ਧਰਤੀ) ਮੱਧ (ਵਿਚ)। 4. "ਰਾਜਤ ਹੈਂ ਅਸ.........." (ਮੋ. ਲਾ. ੭੧) 5. ਆਤਮ ਪਦ। 6. ਇਤਨੇ ਚਿਰ ਨੂੰ। 7. ਪਹਰ ਕੁ। 8. ਅਡੋਲ। 9. ਈਸ਼੍ਵਰ, ਪਰਮਾਤਮਾ। 10. ਮੇਰਾ। 11. ਕੌਣ ਵਚਨ ਟਾਲੇ। 12. ਅਸਿ, ਤਲਵਾਰ। 13. ਮਮਤਾ ਰਹਿਤ। 14. ਗਗਨ, ਆਕਾਸ਼। 15. ਪੁਸ਼ਪਕ ਵਿਮਾਨ ਉੱਤੇ ਚੜ ਕੇ। 16. ਦਧੀਚਿ ਰਿਸ਼ੀ ਦੀਆਂ ਹੱਡੀਆਂ। 17. ਜਹਾਜ਼।

ਜਯ ਜੈਤੁ[1] ਉਚਾਰਤ ਹੈਂ ਅਤਿ ਹੀ, ਅਤਿ ਮੋਦ ਭਨੇ ਮਗ ਗੈਨ ਮੈ ਆਵੈ।
ਕਿੰਨਰ ਗੰਧਰਬ ਗਾਨ ਕਰੈਂ, ਗਨ ਜੱਛ ਅਪੱਛਰਨ ਨਿਰਤ ਦਿਖਾਵੈ।
ਗਾਵਤ ਗੀਤ ਸਭੈ ਹਰਿ ਛੰਦਨ, ਨਾਮ ਬਿਨਾ ਤਹਿ ਨਾ ਲਖ ਪਾਵੈ।
ਤਾਵਤ ਸੀਸ ਨਿਵਾਵਤ ਭੇ ਗੁਰੁ, ਭੋਗ ਸੁ ਤਾਹਿ ਜਪੈ ਕਰ ਪਾਵੈ ॥੬੩॥ [੧੧੯॥]
ਸਿਖ ਤੀਰ ਖਰੋ ਅਸਿ ਹਾਥ ਲਏ, ਗੁਰ ਸੰਨਤ ਤਾਹਿ ਕਰੀ ਜਬ ਚਾਹੀ।
ਤੋ ਤਿਨ ਰੂਪ ਕੀਓ ਨਿਰਮੈ, ਪੁਨਿ ਖੰਡੇ ਬੀਚ ਇਹ ਬਾਤ ਸੁਨਾਈ।
ਧਰਤ ਪੜੇ, ਗੁਰ ਧਰਮ ਤਜਜੋ ਨਹਿ, ਏਕਹਿ ਖੰਡੇ ਕੀ ਧਾਰ ਚਲਾਈ।
ਕਰ ਸੋ ਸਿਰਿ ਸ੍ਰੀ ਗੁਰ ਕੋ ਇਵ ਗਯੋ ਜਨ, ਗਗਨ ਕੇ ਸਾਥ ਸੋ ਜੋਤ ਮਿਲਾਈ[2] ॥੬੪॥ [੧੨੦॥]

**ਚੋਪਈ।** ਸਿਖ ਸਾਥ ਇਹ ਬਚਨ ਸੁਨਾਵਾ। ਗਗਨ ਮਾਹਿ ਮਮ ਯਾਨ[3] ਰਹਾਵਾ।
ਤੁਮ ਕੋ ਸਾਥ ਲਏ ਪੀਛੈ ਤਬ। ਛਾਇ ਸੀਸ ਤਬ ਖਬਰ ਭਵੇ[4] ਸਬ ॥੬੫॥ [੧੨੧॥]

**ਝੂਲਨਾ ਛੰਦ।** ਤਬ ਭਯੋ ਹੈ ਸੋਰ ਜੈਕਾਰ ਕੋ ਜੀ, ਧਰ, ਸੋ ਅਰ ਗੈਨ ਮੈ ਗੀਤ ਗਾਹੀ।
ਸਨ ਸੇਸ ਕੇ ਦੰਤ ਤਬ ਸੁਕਰੰ ਕੈ, ਤਬਗੈਨ ਮੈ ਗੀਤ ਭਏ ਏਕ ਸਾਹੀ।
ਅਤਿ ਸੋਰ, ਸੋ ਸਿਖ ਬਿਸਮਾਦ[5] ਹੋਯੋ, ਇਤ ਤੁਰਕ ਆਏ ਘੜੀ ਰਾਤ ਤਾਹੀ।
ਤਹ ਪੇਖ ਕੇ ਤੁਰਕ ਬਿਸਮਾਦ ਹੋਯੋ, ਤਬ ਸਿਖ ਕੋ ਮਾਰਤੇ ਭਏ ਵਾਹੀ ॥ [੧੨੨॥]
ਯਾ ਭਾਂਤ ਸੋ ਦਿਨ ਚੜਜੋ ਜਾਮ[6] ਸਵਾ ਤਾਹੀ ਗੈਨ[7] ਮੈ ਸਿਖ ਸਨ ਗੁਰੂ ਰਾਜੈ।
ਅਤਿ ਭਾਂਤ ਹੀ ਗੈਨ ਮੈ ਕੌਤਕੰ ਜੀ ਇਵ[8], ਜੋਤ[9] ਜੈਕਾਰ ਕੇ ਸਬਦ ਰਾਜੈ।
ਇਤ ਹੋਤ ਹਾਕਾਰ ਕੀ ਬਾਤ ਭਾਰੀ ਪੁਰੰ ਲੋਕ ਹੈ ਹੈ ਕਰੈਂ ਧਰਤ ਸਾਰੀ।
ਖਿਨ ਤਾਹਿ ਸਿਖ ਭੇਜਿਯੋ ਪੌਨ ਬੇਗੰ[10] ਜੋਈ, ਕਰੈਗੋ ਖਬਰ ਗੁਰ ਸੁਨਤ ਹਾਰੀ।
ਬਿਸਮਾਦ ਭੇ ਤੁਰਕ ਜਨ ਪ੍ਰਾਨ ਹੀਨੰ, ਪੁਨਿ ਕਹੈ ਭਈ ਕੋ ਨਹੀਂ ਕੌਨ ਠਾਨੀ।
ਨਿਜ ਨਾਸ ਜਾਨਜੋ ਇਹੀ ਭਾਂਤ ਗੁਰ ਪਜਾਨ ਕੀ ਸੀਸਨੰ ਭੇਟ ਜਾਨੀ ॥੬੬॥ [੧੨੩॥]

**ਦੋਹਰਾ।** ਸਤਰਹ ਸੈ ਬੱਤੀਸ ਮੈਂ, ਮਘਰ ਸੁਦੀ ਸੁ ਪੰਚ।
ਵੀਰਵਾਰ ਕਛੁ ਦਿਨ ਚੜੈ, ਜਾਮ ਘੜੀ ਪੁਰ ਸੰਚ ॥੬੭॥ [੧੨੪॥]

ਇਤਿ ਸ੍ਰੀ ਗੁਰ ਬਿਲਾਸ ਗੁਰ ਤੇਗ ਬਹਾਦੁਰ ਦਿੱਲੀ ਸੀਸ ਗਮਨ
ਬੈਕੁੰਠ ਬਰਨਨੰ ਅਫਜੂ।

## [ਸ੍ਰੀ ਦਸ਼ਮੇਸ਼ ਕੀ ਸ਼ਾਦੀ ਮਾਤਾ ਜੀਤ ਕੌਰ ਨਾਲ]

**ਚੋਪਈ।** ਇਤਿ ਸ੍ਰੀ ਗੁਰ ਬਿਵਾਹੁ ਪ੍ਰਕਾਰੀ। ਸੁਨੋ ਗਾਥ ਸੋ ਪਰਮ ਪਿਆਰੀ।

---

1. ਜੈ ਜੈਕਾਰ ਦੀ ਧੁਨੀ। 2. *ਬਚਿਤ੍ਰ ਨਾਟਕ* (ਸ੍ਰਜੀਵਨੀ) ਪਾਤਸ਼ਾਹੀ ੧੦ ਵਿਚ "ਠੀਕਰ ਫੋਰ ਦਿਲੀਸ ਸਿਰ......." ਲਿਖ ਕੇ ਗੁਰੂ ਤੇਗ਼ ਬਹਾਦੁਰ ਦੀ ਸ਼ਹੀਦੀ ਔਰੰਗਜ਼ੇਬ ਦੇ ਹੁਕਮ ਨਾਲ ਹੋਣੀ ਦੱਸੀ ਹੈ ਅਤੇ ਇਸੇ ਤਰ੍ਹਾਂ ਪ੍ਰਸਿੱਧ ਇਤਿਹਾਸਕਾਰ ਸਰ ਜਦੁ ਨਾਥ ਸਰਕਾਰ ਨੇ ਵੀ ਲਿਖਿਆ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਨੂੰ ਕਸ਼ਮੀਰੀ ਹਿੰਦੂਆਂ ਦੀ ਅਗਵਾਈ ਕਰਨ ਦੇ ਦੋਸ਼ ਵਿਚ ਔਰੰਗਜ਼ੇਬ ਨੇ ਗ੍ਰਿਫ਼ਤਾਰ ਕਰਵਾ ਕੇ ਦਿੱਲੀ ਮੰਗਵਾਇਆ ਤੇ ਜਦ ਗੁਰੂ ਸਾਹਿਬ ਮੁਸਲਮਾਨ ਬਣਨਾ ਨ ਮੰਨੇ ਤਾਂ ਪੰਜ ਦਿਨ ਤਸੀਹੇ ਦੇ ਕੇ ਫੇਰ ਕਤਲ ਕਰਵਾ ਦਿੱਤਾ ਸੀ। ਇਹ ਘਟਨਾ ਦਸੰਬਰ, ੧੬੭੫ ਈ. ਦੀ ਹੈ ਦੇਖੋ *(Cambridge History of India* Vol, IV, P. 245) ਪਰ ਭੱਟ—ਵਹੀਆਂ ਦੇ ਅਨੁਸਾਰ ਗੁਰੂ ਜੀ ਪੰਜ ਮਹੀਨੇ ਕੈਦ ਰਹੇ ਸਨ। 3. ਵਿਮਾਨ। 4. ਹੋਵੇ। 5. ਹੈਰਾਨ। 6. ਪਹਰ। 7. ਆਕਾਸ਼। 8. ਇਸ ਤਰ੍ਹਾਂ। 9. ਜੈ, ਜਯ। 10. ਪੌਣ ਵਾਂਗ ਤੇਜ਼ ਚਾਲ ਨਾਲ।

ਏਕ ਸਿਖ ਲਵ ਪੁਰ ਸੰਗਤ ਮਹ। ਆਯੋ ਗੁਰ ਪਹਿ ਕਹੀ ਬਾਤ ਤਿਹ ॥ [੧੨੫॥]
"ਜੀਤ ਕੁਯਰ[1] ਮੋ ਕੰਨਜਾ ਲੀਜੈ। ਮਯਾ ਨਿਧੀ[2] ਪਾਵਨ ਮੋ ਕੀਜੈ।"
ਸੁਨ ਕੈ ਯਾ ਬਿਧਿ ਮਾਤਾ ਬਾਨੀ। ਭਲੀ ਬਾਤ ਸਭਹਨ ਪਰਮਾਨੀ ॥ [੧੨੬॥]
ਇਤ ਸੇਵਕ ਗੁਰ ਢੂੰਢਤ ਆਏ। ਲਭਤ ਨਹੀ ਤਿਨ ਕਹੁ ਅਸ ਭਾਏ।
"ਮਾਤਾ ! ਕਹਾ ਗਏ ਕਿਹ ਦੇਸਾ? ਬੇਪਰਵਾਹ ਅੰਤ ਨਹਿ ਤੇਸਾ" ॥ [੧੨੭॥]
ਉਤ ਸਿਖ ਆਨ ਬੇਨਤੀ ਕੀਨੀ। ਲਵਪੁਰ ਮੈ ਚਲ ਗੁਰ ਮਨ ਭੀਨੀ।
ਸ੍ਰੀ ਗੁਰ ਕਹੈ "ਬਜਾਹੁ ਹਜਾ ਕੀਜੈ। ਜਗ ਮੈ ਭਲੀ ਭਾਂਤ ਜਸ ਲੀਜੈ ॥ [੧੨੮॥]
ਜੇ ਲਾਹੌਰ ਕੋ ਚਹਤ ਪਸਾਰਾ। ਇਹਾਂ ਲਹੌਰ ਰਚੈਂ ਸੁਖਕਾਰਾ।"
ਤਾ ਪੁਰ ਤੇ ਦੁਤ[3] ਕੋਸ ਮਹਾਨਾ। ਰਚਾ ਲਹੌਰ ਮਹਾ ਸੁਖਦਾਨਾ ॥ [੧੨੯॥]
ਤਾ ਮਧ ਭਯੋ ਬਿਯਾਹ ਉਛਾਹੂ। ਬਾਂਧ ਸੇਹਰਾ ਸ੍ਰੀ ਗੁਰ ਚਾਹੂ।
ਗਾਵਤ ਮੰਗਲ ਗੀਤ ਅਪਾਰਾ। ਰੰਕ ਧਨੀ ਭਏ ਹਰਖ ਸੁਧਾਰਾ ॥ [੧੩੦॥]
ਪਰਮਾਨੰਦ ਧਰਤ ਗਿਰ ਪੂਰੀ। ਆਤਸਬਾਦ ਆਦਿ ਜਿਹ ਰੂਰੀ।
ਕਰ ਸੰਖੇਪ ਕਹੀ ਏ ਬਾਤਾ। ਪ੍ਰਭ ਬਜਾਹ ਅਤਿ ਮੰਗਲ ਦਾਤਾ ॥੧॥ [੧੩੧॥]

**ਸਵੈਯਾ।** ਬਿਜਾਹੁ ਕੀਓ ਅਤਿ ਹੀ ਸੁਖ ਪਾਇ ਕੇ, ਗਾਵਤ ਛੰਦ ਕਬਿੱਤਨ ਭਾਰੀ।
ਉਤ ਤੇ ਸੁਧ ਆਨ ਦਈ ਗੁਰ ਕੀ, ਸਿਖ ਰੋਵਤ ਭਯੋ ਅਤਿ ਦੂਖ ਅਪਾਰੀ ॥ [੧੩੨॥]
ਸ੍ਰੀ ਗੁਰ ਜਾਨਤ ਥੇ ਇਹ ਬਾਤ, ਪੁਰੀ ਸਭ ਰੋਰ ਪਰੀ ਅਤਿ ਗਾਰੀ।
ਰੈਨ ਪਰੀ ਜਨ ਭਯੋ ਅੰਧਿਆਰੁ ਸੁ, ਹੈ ਹੈ ਕਰੈ ਹਾਹਾਕਾਰਨ ਬਾਰੀ।
ਅਸ[4] ਰੱਥ ਨਰੰ ਪੁਨਿ ਤ੍ਰੀਅ ਘਨੀ, ਸਬ ਦਾਸਨ ਦਾਸ ਜੁ ਬਰਨ ਪ੍ਰਕਾਰੀ ॥੨॥ [੧੩੩॥]
ਆਸ੍ਰਮ ਲੋਕ ਘਨੇ ਦੁਖ ਪਾਵਤ, ਰੋਦਤ ਹੈ ਕਰ ਉਚ ਪ੍ਰਕਾਰੀ।
ਧੀਰ ਗਿਰਯੋ ਤਬ ਸ੍ਰੀ ਗੁਰ ਆਇ ਕੈ, ਧੀਰਜ ਦੀਨ ਕਹਾ ਬਚ ਸਾਰੀ।
ਤੁਰਕਨ ਨਾਸ ਭਯੋ ਅਸ ਜਾਨਤ, ਸੋਚਤ ਜੋ ਕਰ ਗਜਾਨ ਬਿਚਾਰੀ ॥੩॥ [੧੩੪॥]
ਲੋਕ ਬੁਲਾਇ ਕੇ ਬਰਨ ਲਿਖੈ, ਸਬ ਤਾਹਿ ਕਹਯੋ ਗੁਰ ਕੋ ਸਿਖ ਕੋਈ।
ਬੋਲ ਸਕੈ ਨਹਿ ਕੋ ਤਬ ਹੀ, ਮਨ ਤ੍ਰਾਸ[5] ਕਰੈ ਅਰੁ ਔਰੰਗ ਲੋਈ।
ਤਾਵਤ ਕਾਲ ਉਠਯੋ ਇਕ ਦਾਸ ਸੁ, ਜਾਤ ਚੰਡਾਲ[6] ਹੈ ਪਾਲਕ ਸੋਈ।
ਸਾਬਤ ਸਿੱਖ ਤਨੰ ਮਨ ਕੈ ਪੁਨਿ ਯਾ ਬਿਧਿ ਸਾਥ, ਬਿਨੈ ਤਿਨ ਗੋਈ ॥੪॥ [੧੩੫॥]
ਤਾਹ ਕਹਯੋ ਮੁਹਿ ਪਾਨ ਦਿਜੈ, ਗੁਰ ਜਾਇ ਨਿਹਾਲ ਕੀਓ ਤੁਝ ਤਾਈ।
ਜਾਵਤ ਭਯੋ ਗੁਰ ਪਾਤੀ ਲਏ ਕਰ, ਐਸੇ ਲਿਖਯੋ ਤਾਹਿ ਮੱਧ ਰਚਾਹੀ।
ਸੀਸ ਰਖੋ ਤੁਮ ਮੱਧ ਦਿੱਲੀ ਕਰ, ਦੇਹ ਪਠੋ ਕਰ ਕਰਮਨ ਤਾਈ।
ਔਰ ਬਨਾਇ ਕੇ ਬਾਤ ਲਿਖੀ ਸਬ ਜਯ ਸਿੰਘ ਜੋ ਗ੍ਰਿਹ ਸਿਖ ਸਵਾਈ[7] ॥੫॥ [੧੩੬॥]
ਆਇ ਗਯੋ ਸਿਖ ਤਾ ਪੁਰ ਮੈ, ਤਹਿ ਜਾਇ ਰਹਯੋ ਗ੍ਰਿਹ ਜਾਨ ਸਵਾਈ।

---

1. ਮਾਤਾ ਜੀਤ ਕੋਰ ਸੁਭਿੱਖੀਏ ਖਤ੍ਰੀ ਹਰਿਜਸ ਲਾਹੌਰ ਨਿਵਾਸੀ ਦੀ ਸੁਪੁਤ੍ਰੀ ਸੀ। ਇਸ ਦਾ ਵਿਆਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ੨੩ ਹਾੜ, ਸੰਮਤ ੧੭੩੪ ਬਿ. (੧੬੭੭ ਈ. ਨੂੰ ਗੁਰੂ ਕੇ ਲਾਹੌਰ ਆਨੰਦਪੁਰ) ਹੋਇਆ। 2. ਕ੍ਰਿਪਾਨਿਧਿ, ਮਿਹਰਵਾਨ। 3. ਦੋ। 4. ਅਸ਼੍ਵ, ਘੋੜਾ। 5. ਡਰ। 6. ਭਾਵ ਮਜ਼ਹਬੀ ਸਿੱਖ। 7. ਰਾਜਾ ਜਯ ਸਿੰਘ ਸਵਾਈ ਜੈਪੁਰ ਵਾਲਾ।

ਘ੍ਰਾਸ ਕੀ ਬੈਲ ਭਰੈ ਤਬ ਈ ਮਿਸ[1] ਨਾਹਿ ਕੋਊ ਤਿਹ ਕਾਂਖ[2] ਅੜਾਈ।
ਓਰਾ ਪਰਜੋ ਤਬ ਭਜੋ ਅੰਧਿਯਾਰ ਸੋ, ਘਾਸ ਮਿਸੇ[3] ਅਯੋ ਤਾਹਿ ਹੀ ਰਾਹੀ।
ਜਾਹਿ ਪਰਜੋ ਬਪੁ ਸ੍ਰੀ ਗੁਰ ਕੋ, ਜਹ ਰੱਖਕ ਪੰਚ ਸੈ ਤੁਰਕ ਲਸਾਹੀ[4] ॥੬॥ [੧੩੭॥]
ਦਾਬਨ[5] ਚਾਹਿ ਧਰੀ ਤਬ ਹੀ ਮਨ ਅਤ ਸੁ ਮ੍ਰਿਤ ਭੇ ਦੀਨ ਧਰਾਵੈ।
ਤਾ ਮਧ ਘਾਸ ਕੋ ਹੀਲਾ ਬਨਾਇ ਕੈ, ਲੇਤ ਭਯੋ ਗੁਰ ਕੋ ਬਪੁ ਚਾਵੈ।
ਐਸੇ ਸੁ ਮਾਯਾ ਡਰੀ ਹਰਿ ਜੀ, ਤਿਨ ਨਾਹਿ ਕੋਈ ਯਹਿ ਭੇਦ ਸੁ ਪਾਵੈ।
ਬੈਹਲ ਪਾਇ ਕੈ ਜਾਤ ਭਯੋ, ਗੁਰ ਸੀਸ ਧਰਾ ਜਿਹ ਸਿੱਖ ਅਲਾਵੈ ॥੭॥ [੧੩੮॥]
ਤਾ ਦਿਨ ਹੀ ਮਗ ਬੇਗ ਚਲਜੋ, ਜਨ ਪੌਨ ਚਲੈ ਅਸ ਬੈਲ ਸੁ ਭਾਰੈ।
ਤਹਿ ਰੈਨ ਸੁ ਆਨ ਸਰਿੰਦ ਪੜੀ, ਗਵ[6] ਲੀਨ ਵਟਾਇ ਰਹੈ ਲਗ ਦਾਰੈ।
ਰਾਰ[7] ਪਰੀ ਤਿਨ ਕੀ ਤਬ ਹੀ, ਗੁਰ ਧਯਾਨ ਧਰਾ ਇਨ ਕੈ ਜੀਅ ਨਾਰੈ।
ਬੈਹਲ ਮਸੂਲ ਚੁਕੋ ਜਿਨ ਕੋ ਤਿਨ ਮੱਧ ਬਰਜੋ ਨਹਿ ਭੇਦ ਲਖਾਰੈ ॥੮॥ [੧੩੯॥]
ਪੁਨਿ ਕੀਰਤ ਮੈ ਪੁਰ ਆਤ ਭਯੋ, ਤਬ ਹੋਤ ਭਈ ਸੁਧ ਲੋਕ ਸੁ ਆਏ।
ਚੋਦਿਸ ਲੋਕ ਇਕਤ੍ਰ ਭਏ, ਜਨ ਨਾਰਿ ਨਰੰ ਕਛ ਅੰਤ ਨ ਪਾਏ।
ਢਾਢਿਨ ਕੋ ਪੁਨਿ ਭਾਟਨ ਕੋ ਤਹ ਲੋਕਨ ਕੇ ਸਮੁਦਾਇ[8] ਜਨਾਏ।
ਸੌਜ[9] ਇਕਤ੍ਰ ਕਰੀ ਸਬ ਹੀ, ਪੁਨਿ ਫੂਲ ਗੁਲਾਬ ਕੇ ਆਨ[10] ਧਰਾਏ ॥੯॥ [੧੪੦॥]

**ਦੋਹਰਾ।** ਚੰਦਨ ਅਤਰ ਅੰਬੀਰ ਅਤਿ, ਕਰ ਬਿਵਾਨ ਬਡ ਸੋਭ।
ਤਾਲ ਮ੍ਰਿਦੰਗ ਉਪੰਗ[11] ਧੁਨਿ, ਦੁੰਦਭਿ ਕੀ ਧੁਨਿ ਖੋਭ[12] ॥੧੦॥ [੧੪੧॥]

**ਚੋਪਈ।** ਗਾਤੀ[13] ਬਾਂਧੀ ਸ੍ਰੀ ਗੁਰ ਸਾਈਂ। ਤਰਲ[14] ਤੁਰੰਗਮ[15] ਲਲਿਤ[16] ਸੁਹਾਈ।
ਕੋਤਲ[17] ਅਧਿਕ ਬਿਵਾਨ ਚਲਾਏ। ਝਾਲਰ ਕਨਕ[18] ਗਜਨ[19] ਘੰਟ[20] ਛਾਏ।
ਬਨੀ ਅੰਬਾਰੀ ਹੇਮਨ[21] ਜੈਸੀ ਘਨ[22] ਪਰ ਬਿੱਜੁ[23] ਲਸੈ[24] ਦੁਤਿ[25] ਤੈਸੀ।
ਡੋਮ ਢਾਢੀਅਨ ਭਾਟ ਬਿਯੂਹਾ[26]। ਜਸ ਗਾਵਤ ਗੁਰ ਦੇਵ ਸਮੂਹਾ ॥ [੧੪੨॥]
ਨਾਦ ਸੰਖ ਧੁਨਿ ਵਾਰਨ ਪਾਰੀ। ਸੁਨੀਅਤ ਬੈਨ ਨਹੀਂ ਕਛੁ ਸਾਰੀ।
ਕਰ ਅਰਦਾਸ ਗੁਰੂ ਕਰੁਨਾਕਰ। ਟੋਰ ਬਿਵਾਨ ਚਲੈ ਸਬ ਰੁਚਿ ਧਰ ॥ [੧੪੩॥]
ਸੂਰਬੀਰ ਚੋਦਿਸ ਗਨ[27] ਆਏ। ਚਾਰ ਪਦਾਰਥ ਹੈ ਤਿਹ ਤਾਏ।
ਚੋਰ ਕਨਕ[28] ਕੇ ਕਰਤ ਅਪਰਾਰਾ। ਮੋਰਨ ਕੇ ਕਈ ਕਰਤ ਸੁਧਾਰਾ ॥ [੧੪੪॥]
ਪੁਹਪ ਬਰਖ ਹੋਵੈ ਗਨ ਮੇਵਾ। ਦਾਮਨ[29] ਮੁਹਰ ਜਾਚਕਨ ਸੇਵਾ।
ਚੰਦਨ ਚਿਤਾ ਬਨਾਇ ਅਪਾਰੀ। ਕੁਲ ਕੀ ਰੀਤ ਕਰੀ ਸੁਖਕਾਰੀ ॥ [੧੪੫॥]
ਸਬਦਿ ਧੁਨੀ ਹਰਿਨਾਮ ਉਚਾਰੇ, ਜਹਿ ਤਹਿ ਕੋਸਨ ਲੋ ਸੁ ਅਖਾਰੇ।
ਗੁਰ ਬਿਧਿ ਸਰਬ ਪੁਨਹਿ ਗਾਤ੍ਰ ਦਸ। ਕ੍ਰਿਆ ਕਰਮ ਸਬ ਕਰੈ ਬਡੈ ਜਸ ॥ [੧੪੬॥]

---

1. ਇਸ ਬਹਾਨੇ। 2. ਅੱਤੜ, ਰੋਕ। 3. ਘਾਹ ਦੇ ਬਹਾਨੇ। 4. ਸ਼ੋਭਦੇ ਹਨ। 5. ਦਫ਼ਨਾਉਣ ਦੀ। 6. ਬੈਲ, ਬਲਦ। 7. ਲੜਾਈ। 8. ਸਮੂਹ। 9. ਸਾਮਾਨ। 10. ਇਕ ਵਾਜਾ। 11. ਵੱਡਾ ਨਗਾਰਾ ਜਾਂ ਧੌਂਸਾ। 12. "ਗੁਲਾਬ ਗੁਲਾਲ" ਪਾਠ ਵੀ ਹੈ। (ਦੇਖੋ ਖ਼ਾ. ਕਾ. ਅ ੬੦੫)। 13. ਗਾਤੀ, ਗਾਤ (ਸਰੀਰ) ਉੱਤੇ ਲਪੇਟੀ ਹੋਈ ਚਾਦਰ। 14. ਚੰਚਲ, ਚੁਸਤ। 15. ਘੋੜਾ। 16. ਸੋਹਣਾ, ਮਨਮੋਹਣਾ। 17. ਘੋੜੇ। 18. ਸੋਨੇ ਦੀ। 19. ਹਾਥੀਆਂ ਦੀ। 20. ਘੰਟੇ। 21. ਸੋਨੇ। 22. ਬੱਦਲ। 23. ਬਿਜਲੀ। 24. ਸੋਹੰਦੀ ਹੈ। 25. ਚਮਕ। 26. ਭੱਟਾਂ ਦੇ ਝੁੰਡ। 27. ਚਾਰੇ ਦਿਸ਼ਾਂ ਦੇ ਲੋਕ। 28. ਸੋਨੇ ਦੇ ਚੋਰ। 29. ਦਾਮ, ਰੁਪਏ।

ਕਈ ਦਿਵਸ ਯਾ ਭਾਂਤ ਬਿਤਾਏ। ਪੁਨਿ ਦਸਤਾਰ ਬੰਧਨ ਦਿਨ ਆਏ।
ਸੰਗਤ ਸਰਬ ਅਈ ਢਿਗ ਮਾਤਾ। ਈਸ ਨੇਤ ਬਰਨੇ ਗੁਰ ਬਾਤਾ ॥ [੧੪੭॥]
ਪਰ ਹਿਤ ਤਨ ਸਤਿਗੁਰ ਤਜਿ ਦੀਨੋ। ਧੂੰਅ ਕੋ ਧੌਲਰ ਜਗ ਸਬ ਚੀਨੋ।
ਗੁਰ ਜੀਵਤ ਸਦ ਹੀ ਤਿਨ ਨਾਮਾ। ਮਰਤ ਜੀਵ ਜਗ ਕੇ ਗਨ ਬਾਮਾ ॥ [੧੪੮॥]
ਤੁਰਕਨ ਰਾਜ ਦੀਨ ਗੁਰ ਆਦੂ[1] । ਯਾ ਬਿਧ ਲੀਨ ਅਬੇ ਪਰਮਾਦੂ[2]।
ਇਤ ਸਬ ਮਿਲ ਮਸੰਦ ਮਨ ਠਾਨੀ। ਨਾਮ ਤਿਨੇ ਕਬਿ ਕਰਤ ਬਖਾਨੀ ॥ [੧੪੯॥]
ਸਾਹਿਬ ਚੰਦ ਸਿੰਧ ਸਰਿਤਾ[3] ਕਰ। ਭਲਾ ਕੜੀ ਆਲਾ ਧੰਨੀ[4] ਬਰ[5]।
ਬਿਪ੍ਰ ਜਾਤ ਤਾਕੀ ਮਨ ਜਾਨੋ। ਦੁਨੀ ਚੰਦ ਚੋਥੋ ਸੁਖ ਦਾਨੋ ॥ [੧੫੦॥]
ਭਾਈ ਸਾਲੋ ਨਾਤੀ ਜਾਨ[6]। ਪੁਨਿ ਰਾਮਦਾਸ ਚਕ ਕੇ ਮਾਨ।
ਨਦੀ ਬਿਦਸਤਾ[7] ਜੇਲਮ ਤੀਰਾ। ਰਾਮ ਦਾਸ ਚੱਕਨ ਕੇ ਬੀਰਾ ॥ [੧੫੧॥]
ਸੰਗਤ ਦਾਸ ਦੱਖਨ ਕੋ ਬਣੀਆ। ਕ੍ਰਿਪਾ ਰਾਮ ਦਿਜ ਜਾਨ ਸੁ ਅਣੀਆ।
ਸਿੰਧ ਤਟ ਡੇਰੇ[8] ਕੀ ਵਾਸੀ। ਗਰੀਬ ਚੰਦ ਰੋੜੇ ਸੁਖ ਰਾਸੀ ॥ [੧੫੨॥]
ਸੇਵਾ ਦਾਸ ਦਖਨ ਕੋ ਬਣੀਆ। ਸਰਬ ਦੇਸ ਜਿਹ ਪਾਯਕ[9] ਗਨੀਆ[10]।
ਸੇਵਾ ਦਾਸ ਬਖਤ ਕਰ ਮਨ ਗਨ। ਰਿੱਕਾਬੀ[11] ਮਸੰਦ ਮਹਾ ਗੁਨ ॥ [੧੫੩॥]
ਰਹੈਂ ਗੁਰੂ ਢਿਗ ਏ ਅਬ ਤੇਹੀ। ਕਰੀ ਸਲਾਹ ਇਨੋ ਬਿਧਨੇਹੀ।
"ਖਾਵਤ ਹੈ ਹਮ ਧਨ ਗੁਰ ਕੇਰਾ। ਭਰੇ ਅਜਾਰਾ[12] ਕਛੁ ਦਿਨ ਬੇਰਾ ॥ [੧੫੪॥]
ਤ੍ਰੈ ਪੀੜੀ ਲੇਖਾ ਨਹੀਂ ਲੀਨਾ। ਗੁਰੂ ਬਨੇ ਹਮ ਰਹੈ ਸੁ ਚੀਨਾ।
ਯਾ ਤੇ ਤਾਕੋ ਥਾਪੈ ਰਾਜਾ। ਜੋ ਭੋਲਾ ਗੁਰ ਬਾਲਕ ਸਾਜਾ ॥ [੧੫੫॥]
ਕਾਹੂ ਕਾ ਦੀਜੈ ਗੁਰਤਾਈ। ਪੁਰ ਕਰਤਾਰ ਕੇ ਬ੍ਰਿੱਧ ਲਖਾਹੀ।"
ਔਰਨ ਕਹਾ, "ਓ ਬਡੇ ਸਿਆਨੇ। ਗੁਰ ਸੁਤ ਭੋਲਾ ਕਛੂ ਨ ਜਾਨੇ ॥ [੧੫੬॥]
ਪਿਤ ਸਮ ਤਾ ਕੋ ਮਿਲੀਐ ਜਾਈ। ਕਿਹ ਲੈਣਾ ਲੇਖਾ ਹਮ ਭਾਈ।
ਜਾਨਤ ਹੈ ਇਆਣੋ ਨਰ ਜੈਸੇ। ਪਾਵੈ ਫਲ ਜੈਸੋ ਪਛ ਤੈਸੈ ॥ [੧੫੭॥]
ਏ ਸਭ ਮਿਲੈ ਔਰ ਪੁਰ ਆਏ। ਕਹਿ ਮਾਤਾ ਕੋ ਬੈਨ ਸੁਨਾਏ।
"ਮਾਤਾ ਜੀ, ਅਬ ਬੈਰ ਨ ਕੀਜੈ। ਨਾਤੀ[13] ਕੋ ਤੁਮ ਤਿਲਕ ਸੁ ਦੀਜੈ" ॥ [੧੫੮॥]
ਸਭ ਸੰਗਤ ਕੀ ਰੁਖ ਪੁਨਿ ਜਾਨੀ। ਮਾਤਾ ਸੌਜ[14] ਅਨਾਈ[15] ਮਾਨੀ।
ਜਹ ਦਮਦਮਾ ਪੁਜਤੇ ਭਾਈ। ਮਾਤਾ ਜੀ ਤਬ ਤਹਾਂ ਸਿਧਾਈ ॥ [੧੫੯॥]
ਜੋ ਦਮਦਮਾ ਸਾਚ ਸਿੰਘਾਸਨ। ਧਰੀ ਸੌਜ ਅਤਿ ਹੀ ਸੁਖ ਤਾਸਨ[16]।
ਕੇਸਰ ਨੀਰ[17] ਤਰੁਨ ਦਲ[18] ਆਨੇ। ਭੇਟ ਲਿਆਵਤ ਭੇ ਰੁਚਿ ਠਾਨੇ ॥ [੧੬੦॥]

---

1. ਮੁਢ ਵਿਚ ਗੁਰੂ ਨਾਨਕ ਨੇ ਤੁਰਕਾਂ ਨੂੰ ਰਾਜ ਦਿੱਤਾ। 2. ਹੁਣ ਇਸ ਤਰ੍ਹਾਂ ਪ੍ਰਮਾਦ (ਅਭਿਮਾਨ) ਕਰਨ ਲਗੇ ਹਨ। 3. ਦਰਿਆ ਸਿੰਧ ਦਾ ਵਸਨੀਕ। 4. ਧੱਨੀ (ਪੋਠੋਹਾਰ) ਦੇ ਇਲਾਕੇ ਵਿਚ ਕੜੀਆਲਾ ਨਾਮੀ ਸਥਾਨ। 5. ਸ੍ਰੇਸ਼ਟ। 6. ਰਿਸ਼ਤਾ (ਨਾਤਾ) ਰੱਖਣ ਵਾਲਾ। 7. ਨਦੀ ਵਿਤਸਤਾ, ਜੋ ਦਰਿਆ ਜਿਹਲਮ ਦੇ ਨਾਂ ਨਾਲ ਮਸ਼ਹੂਰ ਹੈ। 8. ਦਰਿਆ ਸਿੰਧ ਦੇ ਕਿਨਾਰੇ ਡੇਰਾਜਾਤ ਦਾ ਇਲਾਕਾ, ਜਿਸ ਵਿਚ ਡੇਹਰਾ ਗਾਜ਼ੀ ਖ਼ਾਨ, ਡੇਹਰਾ ਇਸਮਾਈਲ ਖ਼ਾਨ ਆਦਿ ਸ਼ਾਮਿਲ ਹਨ। 9. ਪੈਦਲ, ਪਿਆਦਾ, ਹਰਕਾਰਾ। 10. ਮਿਣਿਆ ਜਾਂਦਾ ਹੈ। 11. ਤਾਬੇਦਾਰ, ਰਿਕਾਬ ਵਿਚ ਰਹਿਣ ਵਾਲਾ। 12. ਇਜਾਰਾ, ਠੇਕਾ। 13. ਪੋਤ੍ਰਾ। 14. ਸਾਮਗ੍ਰੀ। 15. ਮੰਗਵਾਈ। 16. ਤਾਂ (ਉਸ) ਆਸਨ (ਸਥਾਨ) ਤੇ। 17. ਕੇਸਰ ਦਾ ਪਾਣੀ। 18. ਬ੍ਰਿਛਾਂ ਦੇ ਪਤ੍ਰ।

ਸਭ ਸੰਗਤ ਮਿਲ ਅਨਕ ਮਸੰਦਾ। ਦੇਸ ਦੇਸ ਕੇ ਸੋਢੀ ਚੰਦਾ।
ਸਭ ਮਿਲ ਸੁਤ[1] ਰੀਤਨ ਸੋ ਕੀਨੀ। ਅਤਿ ਹੀ ਪੰਕਤ ਭੀ ਰੁਚਿ ਭੀਨੀ ॥੧੧॥ [੧੬੧॥]

**ਦੋਹਰਾ।** ਸੁਰਗਨ[2] ਨਭ[3] ਇਤ ਨਰ ਧਰਨਿ[4], ਭਏ ਏਕਠੇ ਆਨ।
ਤਬ ਮਾਤਾ ਸ੍ਰਤਿ ਰੀਤਿ ਸੋ, ਬੈਠਾਏ ਭਗਵਾਨ ॥੧੨॥ [੧੬੨॥]

**ਸਵੈਯਾ।** ਸ੍ਰੀ ਗੁਰ ਸੋ ਜੋ ਅਰੂਢ ਭਏ, ਤਬ ਮਾਤ ਸੁ ਆਦਿ ਧਰੀ ਬਲ ਚਾਹੀ।
ਸੇਲੀ ਔ ਗੋਦੜੀ ਔ ਬਟੂਆ ਇਕ ਮਾਤ੍ਰਾ ਆਦਿ ਧਰੀ ਗੁਰ ਪਾਹੀ।
ਮੋਤਿਨ ਮਾਲ ਸੁ ਪੈਸੇ ਹੈ ਪਾਂਚ ਸੁ ਟੋਪੀ[5] ਜਰੀ ਮੁਕਤਾ ਪਗ ਮਾਹੀ।
ਆਯੁਧ[6] ਸਰਬ ਸੁ ਕੇ ਹਰਿ ਛਾਜਤ, ਭੂਖਨ ਔਰ ਗਨੇ ਨਹਿ ਜਾਹੀ ॥੧੩॥ [੧੬੩॥]
ਬਾਮ ਕ੍ਰਿਪਾਨ ਛਕਾਇ ਕਟਾਰ, ਜਿਗਾ ਕਲਗੀ ਮੁਕਟੰ ਮਨਿ ਧਾਰੀ।
ਚਾਪ[7] ਨਿਖੰਗ[8] ਧਰੈ ਪਟ[9] ਭੂਖਨ, ਕੰਕਨ ਅੰਗਦ[10] ਕੀ ਰੁਚਿ ਸਾਰੀ।
ਸੋਢੀ ਮਸੰਦਨ ਭੇਟ ਦਈ ਇਤਨੀ ਇਤਨੀ ਜਿਤਨੀ ਕਹਿ ਸਾਰੀ।
ਪੰਚ ਹੀ ਮੁਹਰ ਸੋ ਗੋਦੜੀ ਖਜੋ ਮਨ[11] ਅਸਟ ਗਜੰ ਰਥ ਆਯੂ ਧਾਰੀ ॥੧੪॥ [੧੬੪॥]
ਭੂ ਲ ਮਾਲਸੁ ਸੀਪਜ[12] ਕੀ ਗਲ ਸੇਲੀ ਦਈ ਗਨ ਅੰਬਰ ਭਾਰੀ।
ਟੋਪੀ ਦਈ ਸਬ ਕੋ ਗੁਰ ਜੀ ਤਬ, ਐਸ ਪ੍ਰਕਾਰ ਸਿੰਘਾਸਨ ਭਾਰੀ।
ਬੈਠੇ ਲਸੇ[13] ਗੁਰ ਜੀ ਇਹ ਭਾਂਤ, ਸੁ ਚੰਦਹਿ ਕੋ ਮਧ ਤਾਰਨ[14] ਸਾਰੀ।
ਅੱਚੁਤ ਨਾਥ ਅਨੰਤ ਰਮਾਕਰ[15], ਰੰਗ ਸਮਾ ਜਿਹ ਕੀਰਤਿ[16] ਸਾਰੀ ॥੧੫॥ [੧੬੫॥]

**ਭੁਜੰਗ ਛੰਦ।** ਧਰਾ ਭਾਲ ਟੀਕੰ ਮਹਾਰਾਜ ਐਸੇ। ਜਿਗਾ ਕਲਗੀ ਆਨ ਦੀਨੀ ਤਥੈਸੇ।
ਤਬੈ ਰਾਮ ਕੁਯਰੰ ਕੀ ਬਾਤੈਂ ਪ੍ਰਮਾਨੀ। ਲਈ ਸੋ ਛਕਾਈ ਮਹਾਰਾਜ ਧਾਨੀ।
ਜੁ ਆਦੰ ਵਜੀਰੰ ਤਿਨੈ ਭੇਟ ਧਾਰੇ। ਲਏ ਅੰਗ ਮੈ ਧਾਰ ਆਯੁਧ ਪ੍ਰਕਾਰੇ।
ਪੁਨੰ ਬੰਸ ਰੀਤੰ ਕਰੀ ਸੋਭ ਸਾਰੀ। ਲਖੈ ਤਾਸ ਰੀਤੰ ਕਰੀ ਸੋਭ ਸਾਰੀ ॥੧੬॥ [੧੬੬॥]

**ਦੋਹਰਾ।** ਬੰਸ ਪਰੋਹਤ ਆਇ ਕੈ, ਤਬ ਚਲ ਗੁਰ ਕੀ ਤੀਰ।
ਜੰਞੂ ਆਨਜੋ ਗੁਰੂ ਹਿਤ ਕਹਜੋ "ਧਾਰੀਐ ਧੀਰ" ॥੧੭॥ [੧੬੭॥]
ਸ੍ਰੀ ਗੁਰੁ[17] ਕਹਾ ਬਖਾਨ ਕੈ, "ਪਾਯੋ ਅਗ੍ਰੂੰ[18] ਜਨੇਵ[19]।"
ਸੋ ਬਿਧ ਕਹ ਹੈ ਆਗਲੇ, ਧਜਾਇ ਮਹਾਂ ਸੁਖਦੇਵ ॥੧੮॥ [੧੬੮॥]
ਦਿਜ[20] ਕਹਿਆ ਹੈ ਅਤਿ ਬਡੋ ਹਿੰਦਵਨ ਪਰਮ ਨੀਸਾਨ।
ਚੋਟੀ ਤਿਲਕ ਜਨੇਵ ਕੋ ਲਾਗ ਧਰਮ ਪਰਮਾਨ ॥੧॥ [੧੬੯॥]
ਇਤਿ ਸ੍ਰੀ ਗੁਰ ਬਿਲਾਸ ਬਰਨਨੰ ਨਾਮ ਚਤੁਰਥੋ ਧਿਆਇ[21] ॥੪॥

---

1. ਵੇਦ-ਸ਼ਾਸਤ੍ਰ। 2. ਦੇਵਤੇ। 3. ਆਕਾਸ਼। 4. ਧਰਨਿ (ਧਰਤੀ) ਉੱਤੇ ਨਰ (ਆਦਮੀ)। 5. ਉਸ ਸਮੇਂ ਗੁਰਿਆਈ ਦੀਆਂ ਨਿਸ਼ਾਨੀਆਂ ਸਨ : ਸੇਲੀ, ਟੋਪੀ, ਮਾਲਾ, ਬਟੂਆ, ਗੋਦੜੀ ਆਦਿ। ਸੇਲੀ ਇਕ ਪ੍ਰਕਾਰ ਦੀ ਉੱਨ ਦੀ ਰੱਸੀ ਦਾ ਨਾਂ ਹੈ ਜਿਸ ਨੂੰ ਫ਼ਕੀਰ ਲੋਕ ਟੋਪੀ ਉਤੋਂ ਦੀ ਵਲ ਕੇ ਜਨੇਊ ਵਾਂਗ ਪਹਨਦੇ ਹਨ। 6. ਸ਼ਸਤ੍ਰ, ਹਥਿਆਰ। 7. ਕਮਾਣ। 8. ਤਰਕਸ਼, ਤੀਰਾਂ ਦਾ ਭੱਥਾ। 9. ਰੇਸ਼ਮ, ਪੱਟ। 10. ਬਾਜ਼ੂਬੰਦ, ਭੁਜਬੰਦ, ਇਕ ਗਹਣਾ। 11. ਇਕ ਪ੍ਰਕਾਰ ਦੇ ਤੀਰ। 12. ਸਿੱਪ ਤੋਂ ਪੈਦਾ ਹੋਏ ਮੋਤੀਆਂ ਦੀ। 13. ਸ਼ੋਭਦੇ ਹਨ। 14. ਤਾਰਿਆਂ। 15. ਰਮਾ (ਸ਼ੋਭਾ) ਦੇਣ ਵਾਲਾ। 16. ਸ਼ੋਭਾ, ਜਸ। 17. ਪਾਠਾਂਤਰ—ਸ੍ਰੀ ਮੁਖ (ਖ. ਕ. ਅ. ੬੦੫)। 18. ਪਹਲਾ। 19. ਜਨੇਊ। 20. ਦ੍ਵਿਜ, ਬਾਹਮਣ। 21. ਮੋਤੀ ਬਾਗ਼ (ਪਟਿਆਲਾ) ਦੀ ਹੱਥ-ਲਿਖਤ ਨੰ. ੭੧ ਦੇ ਅਨੁਸਾਰ ਏਥੇ 'ਅੰਕ' ਪਾਠ ਹੈ।

ਪੰਜਵਾਂ ਅਧਿਆਇ

# ਰਾਜ ਸਾਜ

**ਦੋਹਰਾ।** ਅਥ ਪੰਚਮ ਅਧਿਆਇ ਮਹਿ, ਕਹੈਂ ਗਾਥ ਸੁਰ ਸੰਤ।
ਗਾਥ ਜਨੇਵਨ ਭਾਖ ਹੈ, ਮਿਲਨ ਭੂਪ ਕੋ ਨੰਤ ॥੧॥
**ਚੋਪਈ।** ਸ੍ਰੀ ਮੁਖ ਕਹੈਂ ਬਿੱਪ੍ਰ ਸੋ ਗਾਥਾ। ਹਿੰਦੂ ਨੀਸਾਨੀ ਕੋ ਤਨ ਸਾਥਾ।
ਸੋ ਹੋਵੈ ਅੰਤਨ ਤਨ ਸੰਗਾ। ਜੋ ਨਹਿ ਅੰਤ ਰਹੈ ਸੋ ਭੰਗਾ[1] ॥[੨॥]
ਦਿਜ ਕਹੈ, "ਬਡਨ ਰੀਤ ਜਗਧਾਰੀ। ਸੋ ਬਡਿ ਬਿਧ ਹਰਿ ਸੰਭੁ ਪ੍ਰਕਾਰੀ।"
ਸ੍ਰੀ ਗੁਰ ਕਹੈ, "ਬਡੋ ਮਹਾਕਾਲਾ। ਜਾ ਤੇ ਭਜੋ ਮਹੱਤੁਤ ਬਿਸਾਲਾ ॥[੩॥]
ਕਈ ਹਰੀ ਬਿਧ ਜਾਨੇ[2] ਜਾਏ। ਤਾ ਨੇ ਮੋਹ ਐਸੇ ਬਚ ਠਾਏ।
ਧਰੋ ਅੱਸਿ[3] ਤੁਮ ਗ੍ਰੀਵਾ[4] ਅੰਤਰ। ਮਾਰੋ ਤੁਰਕ ਮਲੇਛ ਨਿਰੰਤਰ[5] ॥[੪॥]
ਯਾਹਿ ਤਜੋ ਨਹਿ ਬਿਖੈ ਤਿਆਗੀ। ਕਰੋ ਨਾਮ ਸੋ ਰਸ ਅਨੁਰਾਗੀ।
ਤਨ ਸੋ ਮਿਥਿਜਾ ਜਾਨੋ ਸਾਰੇ। ਯਾਹਿ ਨੀਸਾਨੀ ਨਾਸ ਪ੍ਰਕਾਰੇ ॥ [੫॥]
ਖੜਗ ਧਰੋ ਤਨ ਉੱਜਲ ਹੋਈ। ਨਾਮ ਜਪੋ ਮੁਖ ਕੰਠ ਸੋ ਲੋਈ।
ਹੈ ਤਨ ਭੰਗ ਸੁ ਤਾਗਾ ਨਾਸੀ। ਹੋਤ ਪੁਰਾਤਨ ਤਗ ਸੁਖ ਰਾਸੀ ॥ [੬॥]
ਪੰਚ ਤਤ ਅਪਵੀਤ[6] ਨਿਦਾਨਾ। ਅੰਨ ਕੋਸ ਬਿਨ ਅੰਨ ਨਸਾਨਾ।
ਲਿੰਗ ਦੇਹ ਜੁਗ ਕੋਸ ਪ੍ਰਕਾਰੀ। ਹੰਸ ਭਾਂਵ ਨਰ ਕੋਮਲ ਭਾਰੀ ॥ [੭॥]
ਸ੍ਰੀ ਗੁਰ ਸੋ ਦਿਜ ਬੈਨ ਉਚਾਰੈ। ਤੁਮ ਸੋ ਧਰੀ ਅਨੀਤ ਬਿਚਾਰੈ।
ਤਾ ਆਗਜਾ ਐਸੀ ਹੈ ਜਾਨੀ। ਬੋਲੇ ਸ੍ਰੀ ਗੁਰ, "ਸੁਨ, ਦਿਜ ਮਾਨੀ ॥ [੮॥]
ਆਤਮ ਸੰਗ ਜੁ ਰਹੈ ਜਨੇਊ। ਸ੍ਰੀ ਗੁਰ ਨਾਨਕ ਗੁਰ ਕਹਜੋ ਏਊ।
ਦਯਾ[7] ਕਪਾਹ ਸੰਤੋਖ ਸੂਤ ਭਨ। ਜਤ ਗੰਢੀ ਸਤ ਵੱਟ ਮਹਾਂ ਗੁਨ ॥ [੯॥]
ਏਹੁ ਜੀਵ ਸੰਗ ਰਹੈ ਜਨੇਊ।" ਸ੍ਰੀ ਗੁਰ ਕਹਾ, "ਸੁਨੋ, ਦਿਜ ! ਏਊ।"
ਸੁਨ ਦਿਜ ਬਿਮਨ[8] ਭਯੋ ਸੁਨ ਭਾਈ। ਮਾਤਾ ਤੀਰ ਬਾਤ ਅਸ ਗਾਈ ॥ [੧੦॥]
"ਏ ਗੁਰ ਭਲੀ ਅਨੀਤ ਚਲਾਈ। ਹੇਮ ਜਨੇਊ[9] ਤਾਹਿ ਅਨਾਈ।"

---

1. ਨਾਸ਼ਵਾਨ। 2. ਜਿਸ ਨੇ। 3. ਕ੍ਰਿਪਾਨ। 4. ਗਲ। 5. ਇਕ ਟਕ, ਲਗਾਤਾਰ। 6. ਅਪਵਿਤ੍ਰ, ਮਲੀਨ। 7. ਇਸ ਗੁਰ-ਵਾਕ ਦਾ ਸਹੀ ਪਾਠ ਇਸ ਪ੍ਰਕਾਰ ਹੈ :
*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥* (ਵਾਰ ਆਸਾ, ਸਲੋਕ ਮ. ੧)
8. ਉਦਾਸ, ਮਨ ਕਰਕੇ ਦੁਖੀ। 9. ਸੋਨੇ ਦਾ ਜੰਞੂ।

ਤਬੈਂ ਹੋਮ ਅਨਵਾਇ ਜਨੇਊ। ਪੂਜ ਬਿੱਪ੍ਰ ਧਰ ਕੰਠ ਸੁ ਲੇਊ।
ਧੰਨ ਬਿੱਪ੍ਰ ਕਹ ਮੋਦ[1] ਪ੍ਰਕਾਰੀ। ਚਲਾ ਗਾਤ ਗੁਨ ਹਰਖ ਸੁਧਾਰੀ ॥੨॥ [੧੧॥]

**ਦੋਹਰਾ।** ਜਾਚਕ[2] ਆਏ ਬੰਸ ਕੇ, ਭਾਟ ਕਲਾਵਤ[3] ਔਰ।
ਗਾਵਤ ਉਪਮਾ ਬੰਸ ਕੀ, ਸੋਢੀ ਜੋ ਸਿਰਮੌਰ[4] ॥੩॥ [੧੨॥]

**ਸਵੈਯਾ।** ਅਚੁਤ ਆਦਿ ਅਨੰਤ ਅਸੰ ਧਰ[5], ਦਰਸ ਦਿਖਾਵਤ ਸੰਗਤ ਸਾਰੀ।
ਧੇਨਸੁ[6] ਪਾਰਸ ਕਲਪਤਰੁ[7] ਇਨ ਤੇ ਅਧਿਕੰ ਜਸ ਆਹਿ ਅਪਾਰੀ।
ਚਾਰ ਪਦਾਰਥ ਮੋਖ ਤੇ ਆਦਿ ਹੀ, ਦੇਤ ਹੈ ਭੀਖ ਜੁ ਜਾਚਕ ਚਾਰੀ।
ਮਾਗਧ[8] ਚਾਰਨ[9] ਸੂਤਨ[10] ਕੋ ਪੁਨਿ ਦੇਵਤ ਦਾਨ ਜੁ ਮੋਖ ਪ੍ਰਕਾਰੀ ॥੪॥ [੧੩॥]
ਕਵਿ ਕੋਵਿਦ[11] ਆਦਿ ਕਬਿੱਤ ਪੜੈ ਸੁਨ ਛੰਦ ਸਵੈਯਨ ਕੇ ਬਿਧ ਲਾਈ।
ਡੋਮ ਧੁਨੀ ਸਬਦੰ ਕਰ ਹੈਂ, ਤਿਨ ਕੰਕਨ ਅੰਗਦ ਦਾਨ ਧਰਾਈ।
ਦੀਨ ਸੁ ਬੰਧ ਸੁ ਸਾਹਿਬ ਜੀ ਪ੍ਰਭ ਗਾਫਲ ਗੰਜਨ[12] ਸੰਤ ਹਿਤਾਈ।
ਕੀਰਤਿ ਕੇਤੁ[13] ਸੁ ਬੰਸ ਵਤੰਸਤਿ[14] ਰੂਪ ਅਨੂਪ ਧਰਯੋ ਹਰਿ ਆਈ ॥੫॥ [੧੪॥]
ਕਰ ਖੜਗ ਬਿਰਾਜਤ ਹੈ ਜਿਨ ਕੈ, ਖਲ ਨਾਸਨ ਹੈ ਦੁਖ ਦੀਨ ਹਤਾਈ।
ਪੂਰਨ ਪੁਰਖ ਸਬੈ ਜਗ ਸੇਵਤ, ਦੁਆਦਸ ਭਾਨ[15] ਸਮਾਨ ਸੁਹਾਈ।
ਨੱਤ[16] ਜੁਈ ਰਾਮਦਾਸ ਗੁਰੂ, ਕਰ ਭਾਨ ਉਦੇ ਤਮ[17] ਨਾਸ ਕਰਾਈ।
ਕੋਕ[18] ਉਲੂਕ[19] ਕਵੀਗਨ[20] ਬੇਮੁਖ, ਮਲਨ ਭਏ ਜਨ ਦੂਖ ਧਰਾਈ ॥੬॥ [੧੫॥]

**ਚੌਪਈ।** ਝੁਠੇ ਗੁਰੂ ਦੁਰਤ ਭਏ[21] ਐਸੇ। ਜਿਮ ਤਮ ਨਸਤ ਪੇਖ ਰਵਿ ਕੈਸੇ।
ਸਿੰਧ[22] ਸਾਤ ਹੂੰ ਪੁਨਿ ਜਸ ਛਾਯੋ। ਧੀਰਜ ਧਾਮ ਗੁਰੂ ਲਖ ਪਾਯੋ ॥ [੧੬॥]
ਮਨ ਅਕਾਲ ਸੋ ਜਾਕਾ ਪੂਰੀ। ਛਤ੍ਰ ਸੀਸ ਜਿਹ ਨਾਮ ਸੋ ਰੂਰੀ[23]।
ਅਗਨਿ ਸਮਾ ਸੁਖ ਜੋਤ ਲਸਾਹੀ। ਨੈਨ ਲਾਲ ਜਸ ਲਾਜ ਸੁਹਾਈ ॥ [੧੭॥]
ਚਵਗਤਨ[24] ਕੇ ਨਾਸਨ ਹੇਤਾ। ਧਰ ਅਵਤਾਰ ਗੁਰੂ ਸੁਖ ਕੇਤਾ।
ਯਾ ਬਿਧ ਤਾ ਮਹਮਾ ਅਤਿ ਭਾਰੀ। ਥਕਤ ਸਾਰਦਾ[25] ਮੋ ਮਤਿ ਬਾਰੀ ॥੭॥ [੧੮॥]

**ਬਿਜੈ ਛੰਦ।** ਬੀਰ ਸੁ ਮੀਰਨ ਧੀਰ ਸਿਰੋਮਨਿ, ਜਾਨਤ ਜਾਹਿ ਕਲਾ ਅਤਿ ਭਾਰੀ।
ਬਿਸਨ ਮਹੇਸ ਜਲੇਸ[26] ਨਿਸੇਸ[27] ਸੁਰੇਸ[28] ਧਰਯੋ ਜਿਹ ਸੀਸ ਛਤ੍ਰਾਰੀ।
ਸ੍ਰੀ ਗੁਰੂ ਨਾਨਕ ਬ੍ਰਹਮ ਮਯੰਬਰ[29], ਤਾ ਪਦ ਰਾਜ ਸਿੰਘਾਸਨ ਕਾਰੀ।
ਜੀਵ ਉਧਾਰ ਕਰੈ ਜਗ ਮਾਲਕ, ਨਾਸ ਕਰੈ ਚਵਗੱਤਨ ਭਾਰੀ ॥੮ [੧੯॥]

---

1. ਆਨੰਦ, ਖੁਸ਼। 2. ਮੰਗਤੇ, ਸਵਾਲੀ। 3. ਗਵੱਯੇ। 4. ਸ਼ਿਰੋਮਣੀ। 5. ਅਸੰ (ਅਸ ਅਥਵਾ ਖੜਗ) ਧਰ (ਧਾਰਣ ਕਰਨ ਵਾਲਾ)। 6. ਕਾਮਧੇਨ, ਕਪਿਲਾ ਗਊ। 7. ਕਲਪ ਬ੍ਰਿਛ। 8. ਭੱਟਾਂ ਦੀ ਇਕ ਸ਼ਾਖ਼। 9. ਬੰਦੀਜਨ, ਉਸਤਤ ਕਰਨ ਵਾਲੇ। 10. ਇਕ ਪ੍ਰਕਾਰ ਦੇ ਮਰਾਸੀ ਜੋ ਲੋਕਾਂ ਦੇ ਕੁਰਸੀਨਾਮੇ ਦਸਦੇ ਹਨ। 11. ਵਿਦ੍ਵਾਨ। 12. ਅਪਮਾਨ ਜਾਂ ਤ੍ਰਿਸਕਾਰ ਕਰਨਾ। 13. ਕੀਰਤਿ (ਜਸ) ਦਾ ਕੇਤੁ (ਝੰਡੀ) ਲਹਰਾਉਣ ਵਾਲਾ। 14. ਵੰਸ਼ (ਖ਼ਾਨਦਾਨ) ਵਿਚ ੩੨ ਸ਼ੁਭ ਲੱਛਣਾਂ ਵਾਲਾ। 15. ਦੁਆਦਸ (ਬਾਰਾਂ) ਭਾਨੁ (ਸੂਰਜਾਂ) ਦੀ ਤਰ੍ਹਾਂ ਤਪ ਤੇਜ ਵਾਲਾ। 16. ਪੜੋਤ੍ਰਾ। 17. ਅੰਨ੍ਹੇਰਾ। 18. ਚਕਵਾ। 19. ਉੱਲੂ, ਘੁੱਗੂ। 20. ਕੁਮੁਦ, ਭਮੂਲ। 21. ਲੁਕ ਗਏ 22. ਸਮੁੰਦ੍ਰ। 23. ਰੂਰ, ਸੁੰਦਰ, ਸੋਹਣਾ। 24. ਚੁਗ਼ੱਤੇ, ਤੁਰਕ, ਮੁਗਲ। 25. ਦੇਵੀ ਸਰਸ੍ਵਤੀ। 26. ਜਲ ਦਾ ਈਸ਼੍ਵਰ, ਵਰੁਣ ਦੇਵਤਾ। 27. ਨਿਸ਼ (ਰਾਤ) ਦਾ ਈਸ਼੍ਵਰ (ਸ੍ਵਾਮੀ), ਚੰਦ੍ਰਮਾ। 28. ਸੁਰ (ਦੇਵਤਿਆਂ) ਦਾ ਈਸ਼੍ਵਰ, ਰਾਜਾ ਇੰਦ੍ਰ। 29. ਬ੍ਰਹਮ ਰੂਪ ਸ਼੍ਰੇਸ਼ਟ।

**ਤ੍ਰਿਭੰਗੀ।** ਸ੍ਰੀ ਪ੍ਰਭ ਆਯੋ, ਜਗ ਜਸ ਪਾਯੋ, ਜਨ ਰਵਿ ਛਾਯੋ ਰੈਨ ਹਤੀ[1]।
ਜਗ ਨਰ ਤਨ ਧਾਰੀ, ਬ੍ਰਹਮ ਸੁਰਾਰੀ,[2] ਰਾਮ ਪੁਕਾਰੀ ਰੂਪ ਸੁਚੀ।
ਖਟ ਕਾਰਨ[3] ਮਾਹੀ, ਅਸਟ ਦਸਾਹੀ[4] ਸਭ ਜਗ ਮਾਹੀ, ਏਕ ਤੁਹੀ।
ਸ੍ਰੀ ਗੁਰ ਆਹੀ, ਹੰਸ ਧਰਾਈ, ਬਾਵਨ ਮਾਹੀ ਰਾਮ ਮਹੀ ॥ [੨੦॥]
ਪੁਨਿ ਦੁਖ ਪਾਏ, ਲੋਕ ਸਬਾਏ, ਕਿਸਨ ਹੋ ਆਏ, ਕੰਸ ਹਨਾ।
ਪੁਨਿ ਧਰਮ ਨਸਾਨਾ, ਧਰ ਦੁਖ ਮਾਨਾ, ਸ੍ਰੀ ਪ੍ਰਭ ਜਾਨਾ, ਆਪ ਅਨਾ।
ਧਰ ਸੰਤ ਅਵਤਾਰੀ, ਨਾਮ ਸਮਾਰੀ, ਕਾਮ ਗਤਾਰੀ, ਬ੍ਰਹਮ ਮਏ।
ਸ੍ਰੀ ਗੁਰ ਆਦੀ, ਤਾਕੀ ਗਾਦੀ, ਦਸਮ ਪ੍ਰਸਾਦੀ, ਰੂਪ ਜਏ ॥ [੨੧॥]
ਧਰ ਰਾਜ ਸੁ ਜੋਗਾ, ਕੀ ਸੁਖ ਲੋਗਾ, ਨਿਜ ਰਸ ਭੋਗਾ, ਨੀਤ ਅਮਾ।
ਪੁਨਿ ਜਨ ਆਏ, ਨਾਮ ਹਿਤਾਏ, ਕਰ ਮਨ ਭਾਏ, ਹਰਖ ਸਮਾ।
ਬੇਦਨ ਜਸ ਗਾਯੋ, ਅੰਤ ਨ ਪਾਯੋ, ਨਾਮ ਧਰਾਯੋ ਤੋਹ ਸਦਾ।
ਦੀਜੈ ਮਨ ਸਾਤਾ, ਹੇ ਗੁਰ ਨਾਤਾ, ਹੇ ਜਗ ਤਾਤਾ, ਬ੍ਰਹਮ ਮਦਾ ॥੯॥ [੨੨॥]

**ਗੀਆ ਛੰਦ।** ਨਗ ਮੁਨੀ ਭੂਖਨ ਰਾਜ ਰਾਜਨ, ਸੰਤ ਪਾਲਨ, ਲਾਲ ਜੀ।
ਸੁਕ[5] ਗਜਹਰੀ[6] ਮ੍ਰਿਗ ਅਗਸ ਮਨਹਿ, ਸੋਭ ਤਵਨ ਦਿਆਲ ਜੀ।
ਸੂਰ ਸਸਿ ਰਵਿ ਨਭ ਬਿਰਾਜੈ, ਤਾਹਿ ਗਜਾਨ ਨ ਅਸ ਦਯੋ।
ਜਸ ਗੁਰ ਦਯਾ ਮਨ ਸਾਂਤ ਭਾ ਹਮ ਸਰਨ ਤੇ ਗੁਰ ਅਸ ਲਯੋ।
ਪੁਨਿ ਭਾਟ ਕਹਿ ਹੈ ਈਸ ਜੀ ਤੁਮ ਤਖਤ ਪਰ ਰਾਜਤ ਭਲੈ।
ਜਨ 'ਬਿਸਨ ਹਰਿ' ਸੇ ਸੋਭ ਈ, ਸਭ ਦੇਵਤਾ ਉਸਤਤਿ ਕਲੈ ॥੧੦॥ [੨੩॥]

**ਸਵੈਯਾ। ਔਰ ਪ੍ਰਕਾਰ।**
ਗੁਨ ਗਾਵਤ ਸਭ ਲੋਕ ਤੁਮੈ ਪ੍ਰਭ, ਇੰਦ੍ਰ ਮੁਨਿੰਦ੍ਰ[7] ਧਿਆਨ ਧਰੈ।
ਜਗ ਭਾਰ ਅਪਾਰ ਨਿਵਾਰਨ ਕੋ, ਤੁਮ ਨਾਸ ਮਲੇਛਨ ਕੀਨ ਖਰੇ।
ਅਬਿਨਾਸੀ ਅਵਿਗਤ[8] ਸੁਆਮੀ ਨਾਸ ਕਰੋ ਮਨ ਕਾਮਨ ਕ੍ਰੋਧਾ।
ਜੈ ਜੈ ਤੁਮ ਸਦਾ ਸੁਆਮੀ, ਨਾਸ ਕਰੋ ਹਮਰੋ ਮੋਹ ਲੋਭਾ ॥ [੨੪॥]
ਧੀਰ ਨ ਮੀਰ ਨ ਬੀਰ ਨ ਤੋ ਸਮ, ਤੋਹ ਲਖਾ ਹਮ ਸ੍ਰੀ ਕਰਤਾਰ।
ਸਾਹਨ ਸਾਹ ਗੁਬਿੰਦ ਗੁਰੂ, ਪ੍ਰਭੁ ਜੋ ਅਵਤਾਰਨ ਕੋ ਅਵਤਾਰ।
ਹਮ ਭੀਖਕ[9] ਭੇਖਾਰੀ ਤੇਰੇ, ਦੀਜੈ ਦਾਨ ਸਦਾ ਧਨ ਧਾਮ।
ਸੁਤ ਨਾਤੀ[10] ਕੇ ਸਦਾ ਸੰਜੋਗਾ, ਦੂਧ ਅੰਨ ਧਨ ਰਹੈ ਨ ਕਾਮ।
ਭੋਗ ਮੋਖ ਮਨ ਤ੍ਰਿਪਤ ਸਦਾਈ, ਧਰੋ ਧਰਮ ਕਰ ਤੁਰਕਨ ਨਾਸ।
ਜਹ ਕਹ ਨਾਮ ਤੁਮਾਰਾ ਗਾਵੈ, ਤੋਹ ਪੰਥ ਨਿਪ ਤੁਮੈ ਸੁਭਾਸ ॥੧੧॥ [੨੫॥]

---

1. ਨਸ਼ਟ ਹੋਈ, ਲੰਘ ਗਈ। 2. ਸੁਰਾਂ (ਦੇਵਤਿਆਂ) ਦਾ ਅਰਿ (ਦੁਸ਼ਮਨ)। 3. ਖਟ (ਛੇ) ਕਾਰਨ (ਕਰਮ), ਬ੍ਰਾਹਮਣਾਂ ਦੇ ਛੇ ਕਰਮ। 4. ਅਠਾਰਾਂ ਸਿੱਧੀਆਂ ਅਥਵਾ ਕਰਾਮਾਤਾਂ, ਜਿਨ੍ਹਾਂ ਵਿਚ ਭੁਖ-ਤ੍ਰੇਹ ਤੋਂ ਰਹਿਤ ਹੋਣਾ ਦੂਰੋਂ ਗੱਲ ਸੁਣਨੀ, ਦੂਰ-ਦ੍ਰਿਸ਼ਟੀ ਆਦਿ ਖੂਬੀਆਂ ਸ਼ਾਮਿਲ ਹਨ। 5. ਤੋਤਾ। 6. ਸ਼ੇਰ, ਸਿੰਘ। 7. ਮੁਨੀਆਂ (ਰਿਸ਼ੀਆਂ) ਦੇ ਇੰਦ੍ਰ (ਰਾਜੇ ਅਥਵਾ ਸ਼ਿਰੋਮਣੀ)। 8. ਕਥਨ ਤੋਂ ਬਾਹਰ, ਅਕਥਨੀਯ। 9. ਭਿੱਛਕ। 10. ਪੋਤਾ।

**ਦੋਹਰਾ।** ਯੋ ਸੁਨਿ ਬਿਗਸਤ ਕਹਤ ਮਨ, ਬਾਛਤ ਤਿਨ ਦੇ ਸੰਗ।
ਦਾਨ ਸਮਾ ਤਹਿ ਪੂਰ ਤਹਿ, ਦੀਨ ਦਰਬ[1] ਮਨ ਰੰਗ ॥੧੨ [੨੬॥]
ਢਾਢੀ ਡੋਮਨ ਚਾਰਨੰ[2], ਸੂਤ ਮਾਗਧੀ[3] ਸੁਜਾਨ।
ਦਿਜ ਭਾਟਨ ਕੋ ਦਾਨ ਦੀ, ਭਏ ਨ੍ਰਿਪਤ ਸਨਮਾਨ ॥੧੩ [੨੭॥]
ਏਕ ਬਾਰ ਮਨ ਧਾਰ ਜਿਹ ਦਰਸ ਲਹਾ ਗੁਰ ਬਾਰ।
ਦੁੰਦਭਿ ਭੇਰ ਮ੍ਰਿਦੰਗ ਕੋ, ਅੰਤ ਨ ਪਾਰਾਵਾਰ ॥੧੪ [੨੮॥]
ਸਤ੍ਹ ਸੈ ਸ਼ਿਵ ਨੈਨ[4] ਭਨ, ਪੁਨਿ ਅਗਨੀ[5] ਪਰਮਾਨ।
ਆਦਿ ਸਿੰਘਾਸਨ ਦਮ ਦਮਾ, ਰਾਜ ਧਰਾ ਗੁਰ ਜਾਨ ॥੧੫॥ [੨੯॥]

**ਚੌਪਈ।** ਜੋ ਦਮਦਮਾ ਪੂਜਤੇ ਭਾਈ। ਮਨ ਵਾਂਛਤ ਤਿਨ ਹੂੰ ਫਲ ਪਾਈ।
ਦਿਨਪਤਿ[6] ਲੋਪ ਨਿਸਾਗਮ[7] ਜਾਨੀ। ਚਕਵੀ ਕਮੁਲ ਭਏ ਦੁਤਿ ਹਾਨੀ ॥ [੩੦॥]
ਪ੍ਰਾਚੀ[8] ਦਿਸ ਤੇ ਨ੍ਰਿਪ ਬਰ ਆਯੋ। ਅਰੁਨ[9] ਛਤ੍ਰ ਸਿਰ ਸੀਸ ਬਨਾਯੋ।
ਕੁਮੁਦਨਿ[10] ਕੋਕ[11] ਸਕਲ ਬਿਗਸਾਨੇ। ਨਿਜ ਨਾਯਕ[12] ਕੀ ਜੀਤ ਪਛਾਨੇ ॥ [੩੧॥]
ਜੋ ਪੁਰ ਹੋਤ ਕੁਲਾਹਲ[13] ਭਾਰੀ। ਥਕਤ ਵਿਸ੍ਰਾਮ ਕਰਤ ਨਰ ਨਾਰੀ।
ਪੁਨਿ ਪ੍ਰਾਤੇ ਸਭ ਲੋਕ ਸਕਾਰੇ[14]। ਸ੍ਰੀ ਰਵਿ ਦਰਸ ਬੰਦਨਾ ਧਾਰੇ ॥ [੩੨॥]
ਲਖਤ ਦਿਵਾਕਰ[15] ਤਬ ਨਰ ਨਾਰੀ। ਜਗ ਦਾਨਨ ਮਹਿ ਰੁਚਿ ਅਤਿ ਧਾਰੀ।
ਕਰੁਨਾ ਨਿਧਿ ਤਬ ਨਾਥ ਸੁਹਾਵਨ। ਕਰ ਸਨਾਨ ਅਤਿ ਦਾਨ ਸੁਭਾਵਨ ॥ [੩੩॥]
ਸਿੰਘਾਸਨ ਚੜ੍ਹ ਲਾਇ ਦਿਵਾਨਾ। ਬੋਲੇ ਨੌਬਤੇਸ[16] ਸੁਖਦਾਨਾ।
ਸ੍ਰੀ ਨਿਦੇਸ਼[17] ਮੁਖ ਤੇ ਦੀ ਐਸੇ। "ਕਰੋ ਤਯਰ ਨੌਬਤੇ ਤੈਸੇ ॥ [੩੪॥]
ਆਜ ਅਖੇਟ[18] ਖੇਲ ਹੈਂ ਭਾਰੀ। ਸ੍ਰੀ ਰਣਜੀਤ[19] ਚੋਬ ਕਰ[20] ਧਾਰੀ।"
ਏਹੀ ਬਾਤ ਮਸੰਦਨ ਸੁਨੀ। ਮਾਤਾ ਤੀਰ[21] ਬੇਗ[22] ਜਾ ਭਨੀ[23] ॥ [੩੫॥]
"ਹੇ ਮਾਤਾ ! ਨਾਤੀ[24] ਸਮਝਾਵਉ। ਰਾਜਨ ਸੋ ਮਤਿ ਰਾਰ[25] ਬਢਾਵਉ।
ਹਮ ਹੈਂ ਜਗਤ ਪੂਜ ਨਿਰਵਾਦੀ[26], ਹਮ ਕਉ ਬਨਤ ਨ ਐਸੀ ਸਾਦੀ ॥ [੩੬॥]
ਰਾਜਾ ਰਾਤ ਕਲੂਰ ਸੋ ਆਯੋ। ਏ ਸਭ ਭੇਵ ਹਮੈ ਸੁਨ ਪਾਯੋ।
ਵਹਿ ਜੋ ਸੁਨ ਹੈ ਬਜਤ ਨਗਾਰਾ। ਕਰੇ ਬਿਨਾ ਨਹੀਂ ਰਹਿ ਹੈ ਰਾਰਾ ॥ [੩੭॥]
ਤਾ ਤੈ ਯਾ ਗੁਰ ਕੋ ਸਿਖ ਦੀਜੈ। ਯਾ ਅਖੇਟ ਮੈ ਚੀਤ ਨ ਕੀਜੈ।"
ਯੌਂ ਮਾਤਾ ਸੁਨ ਸਿੱਖ ਬੁਲਾਯੋ। ਸਰਬ ਭੇਦ ਕਹਿ ਕੈ ਸਮਝਾਯੋ ॥ [੩੮॥]
ਸੁਨ ਬਿਨ ਨੌਬਤ ਜਾਹਿ ਸਿਕਾਰਾ। ਨੌਬਤੇਸ ਸੁਨ ਐਸ ਪ੍ਰਕਾਰਾ॥

---

1. ਦ੍ਰਵਜ, ਧਨ-ਦੌਲਤ। 2. ਇਕ ਪ੍ਰਕਾਰ ਦੇ ਭੱਟ ਅਥਵਾ ਬੰਦੀਜਨ ਜੋ ਰਾਜਸਥਾਨ ਦੇ ਰਾਜ ਦਰਬਾਰਾ ਵਿਚ ਰਹੰਦੇ ਸਨ। 3. ਬੰਦੀਜਨਾਂ ਦੇ ਪੁਤ੍ਰ। 4. ਸ਼ਿਵਜੀ ਦੇ ਨੇਤ੍ਰ ਤਿੰਨ (੩)। 5. ਅਗਨਿ ਅਰਥਾਤ ਤਿੰਨ (ਅਰਥਾਤ ਸੰ. ੧੭੩੩ ਬਿ.)। 6. ਸੂਰਜ। 7. ਨਿਸ਼ਾ (ਰਾਤ) ਦਾ ਆਗਮਨ। 8. ਪੂਰਬ ਦਿਸ਼ਾ। 9. ਅਰੁਣ, ਲਾਲ। 10. ਕੰਮੀ, ਭਮੂਲ। 11. ਚਕਵਾ। 12. ਆਗੂ, ਮੋਢੀ। 13. ਰੌਲਾ, ਸ਼ੋਰ। 14. ਸੱਦੇ, ਬੁਲਾਏ। 15. ਸੂਰਜ। 16. ਨੌਬਤ (ਨਗਾਰੇ) ਦੇ ਈਸ਼ (ਸ੍ਵਾਮੀ), ਭਾਵ-ਸ੍ਰੀ ਦਸ਼ਮੇਸ਼ ਜੀ। 17. ਆਗਿਆ। 18. ਸ਼ਿਕਾਰ। 19. ਗੁਰੂ ਦਸ਼ਮੇਸ਼ ਦਾ ਪ੍ਰਸਿੱਧ ਰਣਜੀਤ ਨਗਾਰਾ। 20. ਚੋਟ ਲਗਾ ਕੇ। 21. ਕੋਲ। 22. ਛੇਤੀ। 23. ਕਹੀ, ਆਖੀ। 24. ਪੋਤ੍ਰਾ (ਸ੍ਰੀ ਦਸ਼ਮੇਸ਼)। 25. ਝਗੜਾ, ਲੜਾਈ। 26. ਵਾਦ-ਵਿਵਾਦ ਤੋਂ ਰਹਿਤ।

ਸ੍ਰੀ ਗੁਰ ਤੀਰ ਜਾਗਯੋ ਸੋਈ। ਸ੍ਰੀ ਗੁਰ ਤਾਕੋ ਕਹਾ ਸੁ ਜੋਈ ॥ [੩੯॥]
"ਨੌਬਤ ਕਿਮ ਤਿਯਾਰ ਨਹੀ ਕੀਨਾ।" ਮਾਤਾ ਜੀ ਕੋ ਭੇਦ ਸੁ ਚੀਨਾ।
ਮਾਤਾ ਕੇ ਬਚ ਸਭ ਕਹਿ ਦੀਨੇ। ਤਬ ਗਜ ਕੇ ਬੋਲਤ ਗੁਰ ਚੀਨੇ ॥ [੪੦॥]
ਕਾ ਹਮ ਰਾਜਾ ਤੇ ਡਰਪੈ ਹੈਂ। ਤਾ ਕੇ ਤ੍ਰਾਸ[1] ਨ ਨਾਦ[2] ਬਜੈ ਹੈਂ।
ਕਹਾਂ ਭਯੋ ਜੋ ਰਾਜਾ ਆਯੋ। ਹਮ ਤਾ ਕੋ ਕਛੁ ਮੁਲਖ ਛਿਨਾਯੋ ॥ [੪੧॥]
ਜੋ ਪੈ ਯੌਂ ਹੀ ਕਰ ਹੈਂ ਰਾਰਾ। ਆਗੇ ਕਹਾ ਨਾਰਿ ਤਨ ਧਾਰਾ।
ਤਿਨ ਯੌ ਕਹੀ, "ਪ੍ਰਭੁ ਅਸਿ ਪਾਨਾ[3]। ਮਾਤਾ ਕੋਪ ਕਰਤ ਬਿਧ ਨਾਨਾ।
ਤਾ ਕੇ ਡਰ ਨਹਿ ਨਾਦ ਬਜਾਯੋ। ਆਗੇ ਜਜੋ ਤੁਮਰੇ ਮਨ ਭਾਯੋ" ॥੧੬॥ [੪੨॥]

**ਛੰਦ।** ਸੁਨੇ ਬੈਨ ਤਾ ਕੇ। ਮਹਾਰਾਜ ਬਾਂਕੇ।
ਕਹੈਂ ਬਾਤ ਜੈਸੇ। ਸੁਨੋ ਸਿੱਖ ਤੈਸੇ।
ਕਹੋ ਬਾਤ ਤੋਹੀ। ਕਰੈ ਗੋਪ[4] ਲੋਈ[5]।
ਕਿਸੈ ਨਾਹਿ ਆਖੋ। ਜੁ ਮੈ ਤੋਹ ਭਾਖੋ ॥੧੭॥ [੪੩॥]

**ਸਵੈਯਾ।** ਸੁਨ ਬਾਤ ਨ ਗੋਪ ਰਹੈ ਹਮਰੀ, ਤੁਮ ਬੇਗ ਹੀ ਦੁੰਦਭਿ[6] ਕੀ ਧੁਨਿ ਕੀਜੈ।
ਮਾਈ ਸੁਭਾਉ ਕੋ ਤ੍ਰਾਸ ਮਨੰਤਰ[7], ਈਸਰ ਜੀ ਹਮਰੇ ਚਿਤ ਦੀਜੈ।
ਗੋਪ ਰਹੇ ਹਮ ਸੋ ਅਤਿ ਹੀ ਅਬ, ਸ੍ਰੀ ਹਰਿ ਮੋਹ ਨ ਗੋਪ ਰਖੀਜੈ।
ਅਕਾਲ ਪਠਜੋ ਹਮ ਕੋ ਅਬ ਤਾਵਤ, ਕੇਤਕ ਕਾਲ ਲੁਕੈ ਹਮ ਭੀਜੈ ॥੧੮॥ [੪੪॥]
ਸਿੰਘਾਸਨ ਹੈ ਗੁਰ ਨਾਨਕ ਕੋ, ਜਿਹ ਰੂਪ ਅਕਾਲ ਕੋ ਹੈ ਸੁਖਕਾਰੀ।
ਬ੍ਰਹਮ ਮਹੇਸਰ ਸਕ੍ਰ ਜਪੈ, ਜਿਹ ਤਾਹ ਥਪਜੋ ਹਮ ਕੋ ਦੁਖਹਾਰੀ।
ਕੋਟ ਪ੍ਰਕਾਰ ਕਰੀ ਬਿਨਤੀ, ਹਮ ਲਾਯਕ ਨਾਹ ਸੁ ਯਾਹ[8] ਪ੍ਰਕਾਰੀ।
ਧਜਾਨ ਧਰੈ ਹਮ ਰਾਜਤ[9] ਤਾ ਪਦ, ਤਾਹ ਪਠਜੋ ਸਭ ਜਾਹਰ ਸਾਰੀ ॥੧੯॥ [੪੫॥]
ਜਿਮ ਆਯਸ[10] ਤਾਹਿ ਕਰੀ ਹਮ ਕੋ, ਤਿਮ ਸੇਵ ਸਭੈ ਕਰ ਹੈ ਰੁਚਿ ਧਾਰੀ।
ਜਾਹਿ ਸਹਾਯ ਕਰੈ ਪ੍ਰਭ ਜੀ, ਤਿਹ ਤ੍ਰਾਸ ਨਹੀਂ ਕਰ ਭੇਦ ਨ ਜਾਰੀ।
ਅਬ ਕੈਸ ਛਪੇ ਤਿਨ ਆਯਸ ਤਜਾਗ, ਨਹੀ ਮੋਹ ਬਨੈ ਕ੍ਰਿਤ ਔਰ ਸੁਧਾਰੀ।
ਸੰਸੇ ਹੋਤੇ ਤੁਮ ਬੇਗ ਲਿਜਾਵਹੁ, ਦੁੰਦਭਿ ਭੇਰ ਨੀਸਾਨ ਅਪਾਰੀ ॥੨੦॥ [੪੬॥]
ਸੁਨ ਕੈ ਸੁਨਿ ਦੇਸ ਧਰੀ ਸਿਰ ਪੈ ਤਬ ਚੋਬਨ ਸੋ ਭਲ ਦੁੰਦਭਿ ਵਾਰੀ।
ਕਾਂਪਤ ਭਯੋ ਤਿਨ ਕੋ ਸੁਨਕੈ ਸਭ ਧਾਰ ਪਹਾਰ[11] ਕੀ ਤ੍ਰਾਸ ਅਪਾਰੀ।
ਨ੍ਰਿਪ ਦੇਸ ਕਲੂਰ ਮੈ ਰਾਜਤ ਥੋ ਮਨ ਚੋਕ ਰਹਜੋ ਸੁਨ ਕੈ ਹੀਆ ਭਾਰੀ।
ਮੰਤ੍ਰੀ ਤਾਹਿ ਵਜੀਰ ਬੁਲਾਇ ਕੈ ਪੂਛਤ ਭੇਦ ਸਭੋ ਸੁਖ ਕਾਰੀ ॥੨੧॥ [੪੭॥]

**ਚੌਪਈ।** ਤਬ ਮੰਤ੍ਰੀ ਸਭ ਗਾਥ ਸੁਨਾਈ। ਪੂਰਬ ਆਦਿ ਜੋ ਛੋਰ ਸੁਨਾਈ।
"ਸ੍ਰੀ ਗੁਰ ਨਾਨਕ ਕੇ ਅਸਥਾਨਾ। ਨਾਤੀ ਹਰਿ ਗੋਬਿੰਦ ਦਾ ਜਾਨਾ ॥ [੪੮॥]

---

1. ਡਰ। 2. ਨਗਾਰਾ। 3. ਅਸਿ (ਤਲਵਾਰ) ਹੈ ਜਿਸ ਦੇ ਪਾਨ (ਹੱਥ) ਵਿਚ, ਭਾਵ-ਖੜਗਧਾਰੀ ਗੁਰੂ ਦਸ਼ਮੇਸ਼ ਜੀ। 4. ਗੁਪਤ। 5. ਲੋਕ। 6. ਨਗਾਰਾ। 7. ਮਨ ਦੇ ਅੰਤਰ (ਵਿਚ)। 8. ਇਸ। 9. ਸ਼ੋਭਦੇ। 10. ਆਗਿਆ। 11. ਭਾਵ ਪਹਾੜ ਦੀਆਂ ੨੨ ਧਾਰਾਂ ਦੇ ਰਾਜੇ।

ਗੋਬਿੰਦ ਸਿੰਘ ਗੁਰੂ ਸੁਖਕਾਰੀ। ਜਨ[1] ਸ੍ਰੀ ਰਾਮ ਕ੍ਰਿਸਨ ਅਵਤਾਰੀ।
ਰੂਪ ਅਨੂਪ ਨ ਯਾ ਸਮ ਕੋਈ। ਚੌਦਹਿ ਲੋਕ ਜਪੈ ਜਿਨ ਲੋਈ ॥ [੪੯॥]
ਤਾ ਕੋ ਬਜਤੋ ਯਾਹਿ ਨਗਾਰਾ। ਮਾਖੋਵਾਲ ਪੁਰੀ ਕੇ ਮੰਝਾਰਾ।
ਪੂਰਬ ਤੇ ਆਏ ਇਹ ਥਾਨਾ। ਕਰੁਨਾ ਸਿੰਧੁ[2] ਨਾਥ ਸੁਖਦਾਨਾ" ॥ [੫੦॥]
ਭਲੀ ਭਾਂਤ ਬਰਨੀ ਸਭ ਗਾਥਾ। ਪੁਨਿ ਤਿਹ ਕਹੀ ਭੂਪ ਕੈ ਸਾਥਾ।
"ਦਰਸਨ ਕਰੋ ਯਾਹਿ ਨਿਜ ਨੈਨਾ। ਪੇਖਤ ਰੂਪ ਹੋਤ ਮਨ ਚੈਨਾ" ॥ [੫੧॥]
ਯੋ ਸੁਨ ਭਯੋ ਤਿਯਾਰ ਸੁ ਭੂਪਾ। ਅਗੇ ਪਠਾ ਵਜੀਰ ਸੁ ਰੂਪਾ।
ਸੋ ਵਜੀਰ ਆਯੋ ਗੁਰ ਪਾਹੀ। ਜਹਾਂ ਦਿਵਾਨ ਗੁਰੂ ਭਲ ਆਹੀ ॥ [੫੨॥]
ਹਾਥ ਜੋੜ ਤਿਨ ਸੀਸ ਨਿਯਾਯੋ। ਸਰਬ ਕਥਾ ਗੁਰ ਕੈ ਮਨ ਭਾਯੋ।
ਤੁਮ ਦਰਸਨ ਹਿਤ ਰਾਜਾ ਆਯੋ। ਚਾਹਤ ਹੈ ਬਰ[3] ਦਰਸਨ ਪਾਯੋ ॥ [੫੩॥]
ਸਿੱਖਨ ਕਹੀ, "ਭਲਾ, ਚਲਿ ਆਵੈ। ਮਨਸਾ ਪੂਰ ਅਧਿਕ ਬਿਗਾਸਾਵੈ"।
ਇਤਨੇ ਮੈ ਰਾਜਾ ਤਹਿ ਆਯੋ। ਸਿਖਨ ਤੀਰ[4] ਹਜ਼ੂਰ ਸੁਨਾਯੋ ॥ [੫੪॥]
"ਏ ਪ੍ਰਭੁ ! ਏ ਰੰਘੜ ਹੈਂ ਕਾਚੇ। ਕਛੁ ਨ ਸਮਝੇ ਝੂਠ ਅਰੁ ਸਾਚੇ।
ਇਨ ਬਿਧ ਇਨ ਕੋ ਆਯਸ ਦੀਜੈ। ਸਰਬ ਲੋਕ ਤਹਿ ਖੜੇ ਸੁ ਕੀਜੈ ॥ [੫੫॥]
ਸਊਅਨ[5] ਸਹਿਤ ਰਾਵ[6] ਚਲਿ ਆਵੈ। ਦਰਸਨ ਕਰੈ ਅਧਿਕ ਬਿਗਸਾਵੈ[7]।"
ਕਰੁਨਾ ਸਿੰਧ[8] ਸੋਈ ਬਚ ਕਯੋ। ਸਊਅਨ ਸਹਿਤ ਬੋਲ ਕੇ ਲਯੋ ॥ [੫੬॥]
ਦਰਸਨ ਕਰਾ ਆਨ ਤਿਹ ਤਹਾਂ। ਖਾਸ ਹਜ਼ੂਰ ਬਿਰਾਜਤ ਜਹਾਂ।
ਭਲੀ ਤਰਾਂ ਵਹਿ ਲਯੋ ਬੈਠਾਈ। ਸੀਤਲ ਭਏ ਦਰਸ ਕਉ ਪਾਈ।
ਜਸ[9] ਕੋਈ ਗਜਾਨ ਸਿੰਧੁ[10] ਮੈ ਨਾਵੈ। ਅੰਗ ਅੰਗ ਸੀਤਲ ਹੋਇ ਜਾਵੈ ॥੨੨॥ [੫੭॥]

**ਦੋਹਰਾ।** ਕਰ ਦਰਸਨ ਨ੍ਰਿਪ ਮੋਦ[11] ਭਯੋ, ਸੀਤਲ ਦਰਸ ਅਪਾਰ।
ਗੈ ਯੁਤ[12] ਤਪਤ ਜੁ ਘਾਮ[13] ਕਰ, ਕਰ ਸਨਾਨ ਸਰ ਭਾਰ ॥੨੩॥ [੫੮॥]

**ਸਵੈਯਾ।** ਚਾਹ ਧਰੀ ਨ੍ਰਿਪ ਤੋ ਮਨ ਮੈ, ਹਮ ਸਿੱਖ ਹੁਵੈ ਗੁਰ ਕੈ ਮਨ ਧਾਰੀ।
ਯਾ[14] ਪਰ ਵਾਰ ਦਿਜੈ ਤਨ ਔ ਮਨ, ਰੈਨ ਦਿਨਾ ਮਨ ਯਾ ਪ੍ਰਵਾਰੀ।
ਕੀਨ ਬਿਬੇਕ ਨ੍ਰਿਪੇ[15] ਤਬ ਯਾ ਬਿਧ, ਮੋਹਿ ਰਹਾ ਨਹਿ ਔਰ ਬਿਚਾਰੀ।
ਸ੍ਰੀ ਗੁਰ ਜਾਨ ਲਈ ਮਨ ਕੀ ਤਬ, ਕੀਨ ਵਿਚਾਰ ਮਨੇ ਪ੍ਰਭ ਭਾਰੀ ॥੨੪॥ [੫੯॥]
ਹਮ ਦਰਸਨ ਤੇ ਸੁ ਭਯੋ ਮਨ ਸੀਤਲ, ਜੇ ਅਬ ਸਿੱਖ ਭਯੋ ਅਬ ਆਈ।
ਭੀਮ ਸੁ ਚੰਦ ਬਡੋ ਬਰ ਰਾਜਨ, ਤਾ ਕਰ ਫੇਰ ਦਯੋ ਮਨ ਸਾਈ।
ਮਾਨਸ[16] ਰੂਪ ਲਖੇ ਗੁਰ ਕੋ ਤਿਨ ਦੂਰ ਭਯੋ ਗੁਰ ਗਜਾਨ ਗਵਾਈ।
ਤਾਵਤ ਕਾਲ[17] ਸੁ ਕਾਲ ਕ੍ਰਿਪਾ ਕਰ, ਔਰ ਤੇ ਔਰ ਭਯੋ ਮਨ ਰਾਈ[18] ॥੨੫॥ [੬੦॥]

---

1. ਜਾਣੋ, ਮਾਨੋ। 2. ਕਰੁਣਾ (ਦਯਾ) ਦੇ ਸਿੰਧੁ (ਸਮੁੰਦ੍ਰ)। 3. ਸ੍ਰੇਸ਼ਟ, ਸ਼ੁਭ। 4. ਕੋਲ, ਨਜ਼ਦੀਕ। 5. ਮਹਾਜਨ ਲੋਕ, ਦਰਬਾਰੀ। 6. ਰਾਜਾ। 7. ਵਿਕਸੇ, ਪ੍ਰਸੰਨ ਹੋਵੇ। 8. ਕ੍ਰਿਪਾ (ਦਯਾ) ਦੇ ਸਿੰਧੁ (ਸਾਗਰ)। 9. ਜਿਸ ਤਰ੍ਹਾਂ, ਜਿਵੇਂ। 10. ਗਿਆਨ ਰੂਪ ਸਮੁੰਦ੍ਰ। 11. ਪ੍ਰਸੰਨ, ਖ਼ੁਸ਼। 12. ਗੈ (ਗਜ)=ਹਾਥੀ, ਯੁਤ (ਸਹਿਤ ਜਾਂ ਸਮੇਤ)। 13. ਧੁੱਪ, ਗਰਮੀ। 14. ਇਸ (ਗੁਰੂ ਸਾਹਿਬ)। 15. ਰਾਜੇ ਨੇ। 16. ਮਨੁੱਖ। 17. ਉਸ ਸਮੇਂ ਤਕ। 18. ਰਾਇ (ਰਾਜੇ) ਦਾ।

**ਦੋਹਰਾ।** ਤਾ ਮਿਸ[1] ਮਾਰਹਿਗੋ ਪ੍ਰਭੂ, ਕੋਟਿ ਸੈਨ ਤੁਰਕਾਨ।
ਭਾਰ ਨਿਵਾਰੈ ਧਰਤ ਕੋ, ਯਾਂ ਤੇ ਠਟੀ ਸੁ ਜਾਨ ॥੨੬ [੬੧॥]
ਪੁਨਿ ਪੂਛੀ ਗੁਰ ਬਾਤ ਸਬ, ਤਾ ਗਿਰਦੈ ਸੁ ਪ੍ਰਮਾਨ।
ਸੈਨ ਕੋਸ[2] ਪੁਨਿ ਨਗਰ ਬਿਧਿ, ਨ੍ਰਿਪ ਪੁਨਿ ਪੂਛੀ ਜਾਨ ॥੨੭॥ [੬੨॥]
ਇਤਨੇ ਮੈ ਆਯੋ ਤਬੈ ਘੂਮਤ ਗਇੰਦ[3] ਸੁ ਐਸ।
ਐਰਾਵਤ[4] ਜਾ ਪਿਖ ਲਜੈ, ਚੰਚਲ ਸੇਤ[5] ਅਸੇਤ[6] ॥੨੮ [੬੩॥]

**ਸਵੈਯਾ।** ਚੰਚਲ ਲੋਲ[7] ਅਮੋਲ ਕਰੀ ਬਰ[8], ਭਾਲ ਸੰਧੂਰ ਕੀ ਖੋਰ[9] ਬਿਰਾਜੈ।
ਝਾਲਰ ਘੰਟ ਅੰਬਾਰ ਅਨੂਪਮ[10], ਚਾਰੁ[11] ਜਰਾਇਨ[12] ਕੋ ਸਬ ਸਾਜੈ।
ਸੀਤਲ ਬਾਰ ਪਹਾਰ[13] ਕਿਧੋ, ਬਰ ਯੋ ਉਪਮਾ ਕਹਿ ਊਰਧ[14] ਛਾਜੈ।
ਬਾਰਧ ਖੀਰ[15] ਕਿ ਫੀਲ[16] ਕਿਧੋਂ ਬਰ, ਸ੍ਰੀ ਗੁਰ ਕੋ ਗਜ ਯਾ ਬਿਧ ਰਾਜੈ ॥੨੯ [੬੪॥]
ਜੌਨ[17] ਕਰੀ[18] ਪਰ ਆਪ ਗੁਰੂ ਅਤਿ ਤਾ ਉਪਮਾ ਕਸ[19] ਭਾਂਤ ਬਖਾਨੈ।
ਕੋਟਿ ਕਵੀ ਥਕਤੇ ਗੁਰ ਕੀ ਗਤ, ਜਾਨਨ ਹਾਰ ਸੋਈ ਪ੍ਰਭੁ ਜਾਨੈ।
ਤੀਰ[20] ਅਯੋ[21] ਰਾਜ ਸ੍ਰੀ ਗੁਰੁ ਕੈ ਕਰ[22], ਚੌਰ ਲਯੋ ਕਰਤੋ ਭਲ ਠਾਨੈ।
ਦੇਖ ਕੈ ਲੋਕ ਸਭੈ ਤਹਿ ਚੱਕ੍ਰਿਤ, ਚੌਰ ਝੁਲਾਵਤ ਚੌਦਿਸ[23] ਥਾਨੈ ॥੩੦ [੬੫॥]

**ਸਵੈਯਾ।** ਭੂਪ ਪ੍ਰਸੰਨ ਭਯੋ ਲਖ ਕੈ ਮਨ, ਚੌਕ ਰਹਜੋ ਤਹਿ ਧਜਾਨ ਲਗਾਈ।
ਕੁੰਭ[24] ਬਡੋ ਯਹਿ ਕੌਤਕ ਰੂਪ ਹੈ, ਕੈਸ[25] ਅਯੋ[26] ਗੁਰ ਕੇ ਨਿਕਟਾਈ?
ਪੂਰਨ ਰੂਪ ਕੇ ਪਾਸ ਬਿਰਾਜਤ, ਸ੍ਰੀ ਗੁਰ ਹੈ ਨ੍ਰਿਪ ਤੇ ਅਧਿਕਾਈ।
ਧੁਨਿ ਔਰ ਹੀ ਕੌਤਕ ਤਾਹਿ ਲਖਾਵਤ, ਸ੍ਰੀ ਗੁਰੁ ਜੂ ਸਭ ਕੇ ਸੁਖਦਾਈ ॥੩੧ [੬੬॥]

**ਚੌਪਈ।** ਯਾ ਬਿਧਿ ਪੁਨਿ ਸਾਹਿਬ ਬਿਗਸਾਈ। ਪਾਂਚ ਬਿਸਿਖ[27] ਤਬ ਦਏ ਚਲਾਈ।
ਪੁਨਿ ਸ੍ਰੀ ਮੁਖ ਸਿੰਧੁਰ[28] ਸੋ ਭਾਖੀ। ਚੁਨ ਲੈ ਬਿਸਿਖ ਸਭੈ ਜਨ ਸਾਖੀ[29] ॥ [੬੭॥]
ਚਲਾ ਕੁੰਭਿ ਤਬ ਸੀਘਰ ਧਾਈ। ਜਾ ਬਿਧਿ ਪੱਬ[30] ਲਜੋ ਧਰ[31] ਜਾਈ।
ਕਰੰ[32] ਅੱਗ੍ਰ[33] ਧਰ ਚੂਨ ਆਨੇ ਸਰ[34]। ਦਏ ਆਨ ਸਤਿਗੁਰ ਕੇ ਪਗ[35] ਪਰ ॥ [੬੮॥]
ਕੌਤਕ ਨਿਰਖ ਲੋਕ ਅਨੁਰਾਗੇ। ਤਾ ਕੋ ਜਸ ਸੁ ਉਚਾਰਨ ਲਾਗੇ।
ਪੋ੍ਛ[36] ਇੱਖ[37] ਗੁਰ ਇਖੁਧੀ[38] ਧਾਰੇ। ਭੂਖ ਨਿਰਖ ਗੁਰੁ ਬਿਸਮ ਉਚਾਰੇ ॥ [੬੯॥]
ਪੂਛਤ ਭਯੋ ਸ੍ਰੀ ਗੁਰੁ ਪਾਸਾ। "ਆਯੋ ਕਾ ਤੇ ਗਜ[39] ਸੁਖ ਰਾਸਾ?
ਕਵਨ ਦੇਸ ਤੇ ਯਹਿ ਗਜ ਆਯੋ। ਆਨ ਆਪ ਕੇ ਤਰੈ[40] ਸੁਹਾਯੋ" ॥ [੭੦॥]

---

1. ਉਸ ਬਹਾਨੇ। 2. ਖ਼ਜ਼ਾਨਾ। 3. ਗਜੇਂਦ੍ਰ, ਹਾਥੀ। 4. ਦੇਵਤਿਆਂ ਦੇ ਰਾਜੇ ਇੰਦ੍ਰ ਦਾ ਹਾਥੀ। 5. ਸ੍ਵੇਤ, ਸਫ਼ੇਦ, ਚਿੱਟਾ। 6. ਜੋ ਸ੍ਵੇਤ (ਸਫ਼ੇਦ) ਨਾ ਹੋਵੇ। 7. ਚਪਲ। 8. ਕਰਿ (ਹਾਥੀ) ਬਰ (ਸ੍ਰੇਸ਼ਟ)। 9. ਟਿੱਕਾ, ਤਿਲਕ। 10. ਉਪਮਾ ਤੋਂ ਰਹਿਤ। 11. ਚਾਰ (ਸੁੰਦਰ)। 12. ਜੜਿਤ, ਜੜਾਊ। 13. ਪਹਾੜ ਦਾ ਸੀਤਲ (ਠੰਢਾ) ਬਾਰਿ (ਪਾਣੀ)। 14. ਉੱਚਾ। 15. ਬਾਰਿਧਿ ਖੀਰ, ਦੁੱਧ ਦਾ ਸਾਗਰ (ਸਮੁੰਦ੍ਰ)। 16. ਹਾਥੀ। 17. ਜਵਨ, ਜਿਸ, ਜਿਹੜੇ। 18. ਕਰਿ (ਹਾਥੀ)। 19. ਕਿਸ ਤਰ੍ਹਾਂ। 20. ਕੋਲ, ਨਿਕਟ। 21. ਆਇਆ। 22. ਕਰਿ, ਹੱਥ ਵਿਚ। 23. ਚਾਰੇ ਪਾਸੇ। 24. ਹਾਥੀ। 25. ਕਿਸ ਤਰ੍ਹਾਂ। 26. ਆਇਆ। 27. ਵਿਸ਼ਿਖ, ਤੀਰ, ਬਾਣ। 28. ਹਾਥੀ। 29. ਗਵਾਹ। 30. ਪਹਾੜ। 31. ਧਰਤੀ ਉੱਤੇ। 32. ਸੁੰਡ। 33. ਅੱਗੇ, ਉਪਰ। 34. ਤੀਰ। 35. ਪੈਰਾਂ। 36. ਅੱਖਾਂ ਤੋਂ ਪਰੇ। 37. ਤੀਰ। 38. ਭੱਥਾ, ਤਰਕਸ਼। 39. ਹਾਥੀ। 40. ਹੇਠਾਂ, ਤਲੇ।

ਸ੍ਰੀ ਮੁਖ ਤਾ ਕੋ ਭਾਖ ਸੁਨਾਯੋ। "ਸਾਮ ਸੈਨ ਸੁਤ[1] ਭੂਪ ਚਢਾਯੋ।
ਦੱਖਨ ਦੇਸ ਬਸਤ ਸੁਭ ਜਹਾਂ। ਮਾਨ ਸਿੰਘ ਰਾਜਾ[2] ਹੈ ਤਹਾਂ ॥ [੭੧॥]
ਸੁਰਪਤਿ[3] ਸਮ ਗੁਰ ਸੇਵਕ ਭਾਰੀ। ਤਾ ਗੁਰ ਤੀਰ ਪਠਾ ਰੁਚਿ ਧਾਰੀ।"
ਔਰ ਬਸਨ[4] ਮਨਿ ਗਨ ਦੀਏ ਤਹ। ਦਿਖਰਾਏ ਰਾਜਾ ਕੋ ਗੁਰ ਵਹਿ ॥ [੭੨॥]
ਇਖੁਧੀ[5] ਆਯੁਧ[6] ਮਨਿ ਗਨ ਚਾਪਾ[7]। ਦੇਖ ਭੂਪ ਮਨ ਚੋਪ ਸੁ ਆਪਾ।
ਸ੍ਰੀ ਗੁਰ ਤਾਹਿ ਸਪਰਧਾ[8] ਧਾਰੈ। ਕਾ ਵਿਧਿ[9] ਰਾਜਾ ਗੈਰਤ ਸਾਰੈ ॥ [੭੩॥]
ਗੁਰ ਨਿਦੇਸ਼[10] ਲੈ ਰਾਜਾ ਗਯੋ। ਇਤ ਪ੍ਰਭ ਮਨ ਅਖੇਟ ਮੈ ਦਯੋ।
ਸੁੰਦਰ ਧੀਰ ਬੀਰ ਸੰਗ ਲੀਨੇ। ਮੀਰ ਸਿਕਾਰ ਹੇਤ ਮਨ ਦੀਨੇ ॥ [੭੪॥]
ਬਾਜ ਸੀਚਾਨੇ[11] ਧੂਤੀ ਲੀਨੇ[12]। ਲਗਰ ਚਰਗ[13] ਕਹ ਜਾਤ ਨ ਬੀਨੇ[14]।
ਯਾ ਬਿਧਿ ਔਰ ਅਨੇਕ ਪ੍ਰਕਾਰੀ। ਕਰੀ ਸਮ੍ਰਿੱਧਿ[15] ਸੰਗ ਸੁਖ ਭਾਰੀ ॥ [੭੫॥]
ਬਾਰ ਨਿੰਦ੍ਰ[16] ਪੈ ਚਢ ਗੁਰ ਜਾਵੈ। ਜਨੁ[17] ਉੱਦਜਾਚਲ[18] ਪੈ ਰਵਿ ਭਾਵੈ।
ਜਿਹ ਦਿਸ ਸੁਨਜੋ ਸੁ ਅਧਿਕ ਸਿਕਾਰਾ। ਤਵਨ ਓਰ[19] ਪ੍ਰਭ ਕੀਹ ਸਵਾਰਾ ॥੩੨॥ [੭੬॥]

**ਸਵੈਯਾ।** ਕਾਨਨ[20] ਮਾਹਿ ਪ੍ਰਵੇਸ ਕੀਓ ਜਹਿ, ਸਿੰਘ ਸਸੇ[21] ਕਛ ਅੰਤ ਨ ਪਾਰੀ।
ਤਬ ਸ੍ਰੀ ਗੁਰੁ ਬਾਜਿ[22] ਆਰੂਢ[23] ਭਏ, ਅਤਿ ਸੁੰਦਰ ਕ੍ਰਾਂਤ[24] ਲਸੇ ਤਨ ਭਾਰੀ।
ਜੀਨ ਜਿਗਾ ਕਲਗੀ ਅਤਿ ਰਾਜਤ, ਬਾਰਿਜ[25] ਅੰਗ ਉਤੰਗ[26] ਅਸਾਰੀ।
ਰੋਝ 'ਰੁ ਰੀਛ ਝੰਖਾਰ ਅਪਾਰ ਸੁ, ਅਰਨੇ[27] ਅਰੁ ਗੈਂਡੇ ਕੋ ਅੰਤੁ ਨ ਪਾਰੀ ॥੩੩॥ [੭੭॥]
ਕੰਚਨ[28] ਔ ਮੁਕਟੰ[29] ਪਨਿ ਜੇਵਰ[30], ਮਾਰੁਤ[31] ਜਜੋਂ ਤਬ ਬਾਜਿ[32] ਦੌੜਾਹੀ।
ਦੀਨ ਦਯਾਲ ਕਰੈ ਕਰੁਨਾ ਨਿਧਿ ਤਾਰਨ ਲੋਕਨ ਕੋ ਹਿਤ ਜਾਹੀ।
ਆਯਸ ਸੈਨ ਦਈ ਸੁ ਸਿਕਾਰਹਿ[33], ਮਾਰਤ ਰੋਝ 'ਰੁ ਰੀਛ ਸਸਾਹੀ[34]।
ਜੋ ਨਭ[35] ਮੈ ਧਰ[36] ਮੈ ਲਖ ਪਾਵਤ, ਬਾਜ ਸੁ ਕੂਕਰ ਤੇ ਹਨਵਾਹੀ[37] ॥੩੪॥ [੭੮॥]
ਤੀਤਰ ਔਰ ਬਟੇਰੇ ਘਨੇ, ਤਹਿ ਮਾਰ ਫਿਰੈ ਅਤਿ ਹੀ ਸੁਖ ਪਾਯੋ।
ਤੀਰ ਸਤਦ੍ਰਵ[38] ਆਨ ਖਰੇ ਜਿਹ ਰਾਜਤ[39] ਪੰਕਿਤ[40] ਨੀਰਜ[41] ਭਾਯੋ[42]।
ਸੰਗ ਲਏ ਬਰ ਸੂਰ ਅਪਾਰ, ਕਰੇ ਸੁਖ ਤਾ ਮਨ ਭੋਜਨ ਖਾਯੋ।
ਨਾਗ[43] ਬਿਦਾਵਤ ਭੇ ਅਸ ਭਾਂਤਨ[44], ਆਵਨ ਧਾਮ ਚਹਜੋ ਪ੍ਰਭੁ ਭਾਯੋ ॥੩੫॥ [੭੯॥]

---

1. ਸਾਮ ਸੈਨ ਸੁਤ ਦੀ ਥਾਵੇਂ ਇੱਥੇ ਕਈ ਲੇਖਕਾਂ ਨੇ ਆਸਾਮ ਦੇਸ਼ ਦਾ ਰਾਜਾ ਰਤਨ ਰਾਇ ਲਿਖਿਆ ਹੈ। (ਦੇਖੋ, ਗੁਰੂ ਸ਼ਬਦ ਰਤਨਕਾਰ ਮਹਾਨ ਕੋਸ਼ ਪੰਨਾ ੧੯੬੦, ਪੰਨਾ ੫੯੫)। 2. ਇੱਥੇ ਆਸਾਮ ਦੇਸ਼ ਦੀ ਥਾਂ ਦੱਖਣ ਦੇਸ਼ ਤੇ ਰਾਜਾ ਮਾਨ ਸਿੰਘ ਦਾ ਵਰਣਨ ਅਪ੍ਰਸਗਿਕ ਤੇ ਸਮੇਂ ਤੋਂ ਬਾਹਰਲੀ ਗੱਲ ਹੈ। 3. ਇੰਦ੍ਰ। 4. ਵਸਤ੍ਰ। 5. ਤਰਕਸ਼, ਭੱਥਾ। 6. ਸ਼ਸਤ੍ਰ। 7. ਧਨੁਖ, ਕਮਾਨ। 8. ਈਰਖਾ। 9. ਕਿਸ ਤਰੀਕੇ ਨਾਲ। 10. ਆਗਿਆ, ਹੁਕਮ। 11. ਇਕ ਸ਼ਿਕਾਰੀ ਪੰਛੀ। 12. ਤੂਤੀ। 13. ਬਾਜ਼ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ। 14. ਕੁਹੀ ਆਦਿ ਪੰਛੀ ਬੀਨੇ (ਚੁਣੇ)। 15. ਸੰਪੱਤੀ, ਧਨ ਪਦਾਰਥ। 16. ਹਾਥੀਆਂ ਦਾ ਰਾਜਾ। 17. ਜਾਣੋ। 18. ਇਕ ਪਰਵਤ, ਜਿਥੋਂ ਸੂਰਜ ਚੜ੍ਹਦਾ ਹੈ। 19. ਉਸ ਤਰਫ਼। 20. ਵਣ, ਜੰਗਲ। 21. ਸ਼ੇਰ ਤੇ ਸਹੇ। 22. ਘੋੜੇ। 23. ਚੜ੍ਹੇ। 24. ਚਮਕ-ਦਮਕ। 25. ਕਮਲ। 26. ਉੱਚੀ। 27. ਜੰਗਲੀ ਝੋਟਾ। 28. ਸੋਨਾ। 29. ਤਾਜ, ਸਿਰ ਦਾ ਭੂਸ਼ਣ। 30. ਗਹਣਾ। 31. ਹਵਾ, ਪੋਣ। 32. ਘੋੜਾ। 33. ਸ਼ਿਕਾਰ ਦੀ। 34. ਸਹੇ। 35. ਆਕਾਸ਼। 36. ਧਰਤੀ। 37. ਮਰਵਾ ਦੇਂਦੇ। 38. ਦਰਿਆ ਸਤਲੁਜ ਦੇ ਤੀਰ (ਕਿਨਾਰੇ)। 39. ਸੋਹੰਦੇ ਹਨ। 40. ਚਿੱਕੜ ਭਰੇ। 41. ਨੀਰ (ਪਾਣੀ) ਤੋਂ ਉਪਜੇ ਕਮਲ। 42. ਤਰ੍ਹਾਂ, ਵਾਂਗ। 43. ਅਠਵਾਰ। 44. ਇਸ ਤਰ੍ਹਾਂ।

**ਛੰਦ।** ਕਰੇ ਚਰਿਤ ਭਾਰੇ। ਮਹਾਰਾਜ ਧਾਰੇ।
ਤਬੈ ਨਾਗ ਅਤੂ। ਲਖੈ ਮਾਨ ਮੰਤੂ ॥ [੮੦॥]
ਨਿਜੰ ਧਾਮ ਆਏ। ਮਨੰ ਸੁਖ ਪਾਏ।
ਸੁਨੋ ਰੈਨ ਸੋਏ। ਸਭੇ ਦੂਖ ਖੋਏ ॥ [੮੧॥]
ਮਨੀ ਸਿੰਘ ਗਾਹੀ। ਕਥਾ ਔਰ ਚਾਹੀ।
ਜਬੇ ਭੀਮ ਚੰਦੰ। ਗਯੋ ਧਾਮ ਨੰਦੰ[1] ॥ [੮੨॥]
ਬੁਲਯੋ ਕੋਟਵਾਰੰ[2]। ਕਹੀ ਬਾਤ ਸਾਰੰ।
"ਸੋਈ ਕਾਮ ਕੀਜੈ। ਗਜੰ[3] ਜੇਮ[4] ਲੀਜੈ ॥ [੮੩॥]
ਗੁਰੂ ਪਾਸ ਦੇਖਾ। ਮਹਾਂ ਸੋਭ ਲੇਖਾ।
ਕਰੈ ਕੋਨ ਪੇਚੰ। ਲਹੈ ਤਾਹਿ ਐਚੰ[5] ॥ [੮੪॥]
ਨਵੀਨੰ ਪ੍ਰਕਾਰੰ। ਮਹਾਂ ਸੋਭ ਧਾਰੰ।"
ਅਯੋ ਤੋ ਵਜੀਰੰ। ਸੁਨੋ ਬੈਨ ਪੀਰੰ ॥ [੮੫॥]
ਕਹਾ ਭੂਪ ਸੰਗੰ। ਸੁਨੋ ਗਾਥ ਅੰਗੰ।
"ਗੁਰੂ ਪੂਜ ਚਾਹੋ। ਨ ਐਸੀ ਨਿਬਾਹੋ ॥ [੮੬॥]
ਜਿਨੈ ਪੂਜ ਕੀਨੀ। ਤਿਨੈ ਸੋਭ ਲੀਨੀ।
ਜਿਨੈ ਧਾਮ ਮਾਯਾ। ਤਿਹੂੰ ਲੋਕ ਛਾਯਾ ॥ [੮੭॥]
ਕਹਾ ਸੋ ਵਿਚਾਰਾ। ਕਰੀ[6] ਜੋ ਦਿਖਾਰਾ[7]।
ਮਹਾਰਾਜ ਐਸੇ। ਲਖੋ ਵਿਸਨੁ ਜੈਸੇ ॥੩੬ [੮੮॥]

**ਦੋਹਰਾ।** ਖੀਰ ਸਿੰਧ ਸਤਿਗੁਰ ਅਮਲ, ਲਾਲ ਰਤਨ ਕਰ ਪੂਰ।
ਮਰ ਜੀਅਰਾ[8] ਮਨ ਕੀਜੀਏ, ਲਹੋ ਰਤਨ ਯੋ ਰੂਰ[9] ॥੩੭ [੮੯॥]
ਬਿਨ ਸੇਵਾ ਸ੍ਰੀ ਗੁਰੂ ਕੀ, ਕੋਟਿ ਜਤਨ ਦੁਖ ਹੋਤ।
ਮਹਾਂ ਭਾਗ ਤੇਰੇ ਭਏ, ਨਿਕਟ ਤੋਰ[10] ਗੁਰ ਪੋਤ[11] ॥੩੮ [੯੦॥]

**ਚੌਪਈ।** ਯਾ ਸਹਾਇ ਚਾਹੋ ਮਨ ਮਾਹੀ। ਕੋਟਿ ਅਰਿਨਿ[12] ਕੇ ਨਾਮ ਕਰਾਹੀ।
ਯਾਹਿ ਛਾਇ ਕਰ ਬੈਰਨ ਨਾਸਾ। ਕਰ ਹੈ ਤੋ ਕੋ ਸੂਰ[13] ਪ੍ਰਕਾਸਾ ॥ [੯੧॥]
ਦੇਸ ਦੇਸ ਕੀ ਸੰਗਤਿ ਆਵੈ। ਮਨ ਵਾਂਛਤ[14] ਯਾ ਤੈ ਬਰ ਪਾਵੈ।
ਤੁਮ ਹੂੰ ਤਿਸ ਦਿਨ ਕਰੋ ਦੀਦਾਰਾ। ਕਹਾਂ ਬਾਤ ਯਹਿ ਕਰੀ ਬਿਚਾਰਾ ॥ [੯੨॥]
ਇਹ ਬਿਧਿ ਅਧਿਕ ਰਾਵ ਸਮਝਾਯੋ। ਤਦਪਿ[15] ਚੀਤ ਏਕ ਨਹਿ ਲਜਾਯੋ।
ਬੋਲਤ ਬੈਨ ਭਯੋ ਤਿਹ ਸਗਾ। "ਸੋ ਤੁਮ ਆਏ ਸੁਨਹੁ ਪ੍ਰਸੰਗਾ ॥ [੯੩॥]
ਕਵਨ ਕਾਜ ਸੇਵੋ ਮੈ ਜਾਈ। ਮੈ ਤਾ ਕੀ ਕਛੁ ਪਾਹੁਲ ਖਾਈ[16]।
ਮੈ ਨਿਜ ਭੀਮ ਚੰਦ ਬਰ ਰਾਜਾ। ਰਾਜਪੂਤ ਸਭ ਕੋ ਸਿਰਤਾਜਾ ॥ [੯੪॥]

---

1. ਆਪਣੇ ਪੁਤ੍ਰ ਦੇ ਘਰ ਗਇਆ। 2. ਉਸ ਨੇ ਆਪਣਾ ਕੋਤਵਾਲ ਬੁਲਾਇਆ। 3. ਹਾਥੀ (ਪ੍ਰਸ਼ਾਦੀ)। 4. ਜਿਸ ਤਰ੍ਹਾਂ, ਜਿਵੇਂ। 5. ਖਿੱਚ ਅਥਵਾ ਖੋਹ ਲਈਏ। 6. ਕਰਿ (ਹਾਥੀ)। 7. ਦਿਖਾਇਆ। 8. ਮਰਜੀਉੜਾ। 9. ਸੁੰਦਰ। 10. ਤੇਰੇ। 11. ਗੁਰੂ ਰੂਪ ਜਹਾਜ਼। 12. ਦੁਸ਼ਮਣ। 13. ਸੂਰਜ। 14. ਇੱਛਿਤ, 15. ਤਾਂ ਭੀ। 16. ਪਾਹੁਲ ਖਾਧੀ, ਅਰਥਾਤ ਅੰਮ੍ਰਿਤ ਛਕਿਆ।

ਏਕੈ ਸਹੀ ਦੇਵ ਹਮ ਮਾਨੈ। ਮਾਨਸ ਕੋ ਨਰ ਕਰ ਪਹਿਚਾਨੈ।
ਨੀਚ ਲੋਕ ਕਹਿ ਨੀਹਲ[1] ਵਾਸੀ। ਤਾਕਹੁ ਕਹਤ ਆਦਿ ਅਬਿਨਾਸੀ[2]।
ਮੋ ਕੋ ਭਲੀ ਬਾਤ ਯਹਿ ਨਾਹੀ। ਤਾ ਕੇ ਪਰੌਂ ਚਰਨ ਕਹਿ ਜਾਹੀ ॥੩੯॥ [੯੫॥]

**ਦੋਹਰਾ।** ਜੇ ਅਬ ਸਿੱਖ ਤਾ ਕੋ ਬਨੋ, ਨਿੰਦਹਿ ਮੋਹ ਭੁਪਾਲ[3]।
ਖਤ੍ਰੀ ਕੋ ਸੇਵਕ ਭਯੋ, ਗੈ[4] ਹਿਤ ਭੀਮ ਨ੍ਰਿਪਾਲ[5] ॥੪੦ [੯੬॥]
ਸੌ ਪਚਾਸ ਰਾਜਾ ਨਹੀ, ਤਾ ਸੇਵਕ ਪਰਮਾਨ।
ਰਾਜਪੂਤ ਨਿੰਦਾ ਕਰੈਂ, ਧਰ ਕਲੰਕ ਸਿਰ ਤਾਨ ॥੪੧ [੯੭॥]

**ਚੌਪਈ।** ਅਪਨੇ ਰਾਜ ਜੋਰ ਗਜ ਲੈਹੋਂ। ਨਾਤਰ[6] ਖੇਦ ਦੇਸ ਤੇ ਦੈਹੋਂ।
ਯਹਿ ਕਲੰਕ ਨਿਜ ਕੁਲਹ ਲਗਾਊਂ। ਤੌ ਕਹ ਤੁਮਰੇ ਬਚਨ ਕਮਾਊਂ ॥ [੯੮॥]
ਆਗੇ ਹਜਰਤ ਸੋ ਇਮ ਭਈ। ਪੁਨਿ ਹਮ ਸੋ ਜੇ ਇਹ ਬਿਧਿ ਠਈ।
ਦੇਖਾਂ ਕਹਾਂ ਭਾਜ ਕਰ ਜੈਹੈ। ਕੋਟਿ ਉਪਾਉ ਕਰੀ[7] ਮੁਹ ਦੈ ਹੈ ॥ [੯੯॥]
ਤੈਂ ਅਬ ਸਹੀ ਬਾਤ ਯਹਿ ਕੀਜੈ। ਗੁਰੂ ਪਾਸ ਭੈ ਰੰਚ ਨ ਕੀਜੈ।
ਏ ਬਤੀਆਂ[8] ਤਾ ਕੋ ਕਹੁ ਜਾਈ। ਅਭਿਬੰਦਨ[9] ਹਮਰਾ ਸੋ ਗਲਾਈ[10] ॥ [੧੦੦॥]
ਸਿਰੀ ਨਗਰ ਰਾਜਾ ਕੋ ਲੋਗਾ। ਐਹੈਂ ਹਮਰੇ ਲਗਨ ਸੰਜੋਗਾ[11]।
ਤਾ ਕੇ ਦਿਖਰਾਵਨ ਕੇ ਕਾਜਾ। ਹਾਥੀ ਦੇਹੁ ਗਰੀਬ ਨਿਵਾਜਾ ॥ [੧੦੧॥]
ਦੋਇ ਤੀਨ ਦਿਨ ਹਮ ਕੋ ਦੀਜੈ। ਤਾ ਤੇ ਬਹੁਰ ਕ੍ਰਿਪਾ ਕਰ ਲੀਜੈ।"
ਸੁਨਤ ਵਜੀਰ ਰਾਵ ਕੇ ਬੈਨਾ। ਆਯੋ ਸ੍ਰੀ ਸਤਿਗੁਰ ਕੇ ਐਨਾ[12] ॥ [੧੦੨॥]
ਪਰਸੇ ਚਰਨ ਗੁਰੂ ਕੇ ਆਈ। ਅੰਬੁਜ[13] ਅਰੁਨ[14] ਬਿਮਲ[15] ਅਧਿਕਾਈ ॥੪੨ [੧੦੩॥]

**ਦੋਹਰਾ।** ਹਾਥ ਜੋੜ ਸਿਰ ਨਜਾਇ ਕੈ ਦਯਾ ਸਿੰਧ ਪਗ ਤੀਰ।
ਨਿਜ ਨਾਯਕ[16] ਕੀ ਬੇਨਤੀ, ਬਰਨਤ ਭਯੋ ਵਜੀਰ ॥੪੩ [੧੦੪॥]
ਸਿਰੀ ਨਗਰ ਕੋ ਰਾਵ ਜੋ, ਸੁਮਤਿ ਸੁਘਰ ਅਭਿਰਾਮ।
ਤਵਨ[17] ਸੁਤਾ[18] ਯਹਿ ਭੂਪ ਕੋ, ਆਹੀ ਇਨ ਕੇ ਧਾਮ[19] ॥੪੪ [੧੦੫॥]
ਤਾ ਕੇ ਲਾਗੀ ਲੋਗ ਪ੍ਰਭ, ਆਏ ਨ੍ਰਿਪ ਕੇ ਐਨ।
ਤਾ ਦਿਖਰਾਵਨ ਹੇਤ ਗਜ, ਦੀਜੈ ਪ੍ਰਭੁ ਸੁਖਦੈਨ ॥੪੫ [੧੦੬॥]

**ਸਵੈਯਾ।** ਦਿਨ ਕੋਯ[20] ਰਖੈਂ ਪ੍ਰਭ ਤਾ ਪੁਰ ਮੈ, ਪੁਨਿ ਆਨ ਹੈਂ ਤੋ ਪਗ ਤੀਰ ਸੁਆਮੀ।
ਯਾ ਬਿਧਿ ਭੂਪ ਕਰੀ ਬਿਨਤੀ, ਨਿਜ ਪਾਸ ਕਹੀ ਪ੍ਰਭ ਤੂੰ ਮਨ ਜਾਨੀ।
ਸੁਨ ਕੈ ਤਿਹ ਬੈਨ ਦਯਾ ਨਿਧਿ ਸਾਹਿਬ, ਮੋਨ ਧਰੀ ਹਰਿ ਅੰਤਰਜਾਮੀ।
ਆਪ ਹੀ ਖੇਲ ਕਰੇ ਜਗ ਨਾਯਕ[21] ਘਾਯਕ[22] ਸਤ੍ਰੁਨ ਕੇ ਸੁਖ ਗਾਮੀ ॥੪੬ [੧੦੭॥]

---

1. ਪਹਾੜ ਦੀ ਤਰਾਈ। 2. ਇਹ ਦੋਵੇਂ ਤੁਕਾਂ ਮੂਲ ਪਾਠ ਸਿੱਖ ਰੈਫ਼ੈਂਸ ਲਾਇਬ੍ਰੇਰੀ ਦੀ ਹੱਥ-ਲਿਖਤ ਨੰ : ੧੧੯੮ ਵਿਚ ਨਹੀਂ ਹਨ ਤੇ ਕੁਝ ਹੋਰ ਵੀ ਮਾਮੂਲੀ ਮਤ-ਭੇਦ ਹਨ। 3. ਭੂਪਤਿ, ਰਾਜੇ। 4. ਗਯ, ਗਜ, ਹਾਥੀ। 5. ਪ੍ਰਜਾ ਦਾ ਪਾਲਕ, ਰਾਜਾ। 6. ਨਹੀਂ ਤਾਂ। 7. ਹਾਥੀ। 8. ਗੱਲਾਂ। 9. ਅਦਬ ਅਦਾਬ, ਨਮ੍ਰਤਾ ਭਾਵ। 10. ਕਹਕੇ। 11. ਸਾਕ (ਰਿਸ਼ਤੇਦਾਰੀ) ਦੇ ਸੰਬੰਧ ਕਰਕੇ। 12. ਅਯਨ, ਘਰ। 13. ਅੰਬੁ (ਪਾਣੀ) ਤੋਂ ਪੈਦਾ ਹੋਇਆ। 14. ਲਾਲ। 15. ਨਿਰਮਲ। 16. ਸੁਆਮੀ, ਮਾਲਿਕ। 17. ਉਸ ਦੀ। 18. ਪੁਤ੍ਰੀ, ਰਾਜਕੁਮਾਰੀ। 19. ਘਰ। 20. ਕੁਝ ਦਿਨ। 21. ਜਗਤ ਦੇ ਸੁਆਮੀ। 22. ਨਸ਼ਟ ਕਰਨਹਾਰ।

**ਭੁਜੰਗ ਛੰਦ।** ਸੁਨੈ ਬੈਨ ਤਾ ਕੇ ਮਹਾਰਾਜ ਬੋਲੇ। ਕਤੇ[1] ਝੂਠ ਕੇ ਭਾਖੈ ਵਜੀਰੇ ਅਮੋਲੇ।
ਤੁਮੈ ਮੋਰ ਦਾਸੰ ਅਨਨੰ[2] ਪ੍ਰਕਾਰੰ। ਤੁਮੈ ਭਾਖਬੇ ਜੋਗ ਨਾ ਐਸ ਧਾਰੰ ॥ [੧੦੮॥]
ਭਈ ਰੈਨ ਬਾਤੰ ਕਰੀ ਤੋ ਨ੍ਰਿਪਾਲੰ। ਸੁਈ ਭਾਖੀਏ ਯਾਇ ਬੇਗੰ ਉਤਾਲੰ।
ਤੁਮੈ ਬੈਨ ਪਜਾਰੇ ਕਹੈ ਭੂਪ ਸੰਗੇ। ਤਿਸੈ ਮੂੜ ਧਾਰੈ ਨ ਚੀਤੇ[3] ਉਮੰਗੇ ॥ [੧੦੯॥]
ਸੁਨੇ ਬੈਨ ਐਸੇ ਵਜੀਰੰ ਮਹਾਨੰ। ਪਰ[4] ਮਾਹਿ ਪਾਦੰ[5] ਸਹੀ ਈਸ[6] ਜਾਨੰ।
ਧਨੰ ਧੰਨ ਸੁਆਮੀ ਮਹਾਰਾਜ ਈਸੰ। ਸਰੰ ਨਾ ਸੁਖਾਰੀ ਕਰੋ ਸੰਤ ਨੀਸੰ।
ਸੁਭੂਤੰ ਭਵਿਖੰ ਭਵਾਨੰ[7] ਅਕਾਲੰ। ਲਖੈ ਨਾਹਿ ਤੋ ਕੋ ਹਮੰ ਜੰਤ ਜਾਲੰ[8] ॥੪੭॥ [੧੧੦॥]

**ਦੋਹਰਾ।** ਏ ਜੜ ਲੂਕ[9] ਘਨੇ ਕਰਤ, ਹਮ ਸੇਵਕ ਤੁਵ ਸ੍ਵਾਮ।
ਤਾ ਤੇ ਡਰਦੇ ਕਰਤ ਹੈਂ, ਝੂਠ ਬਾਤ ਕ੍ਰਿਤ ਕਾਮ ॥੪੮ [੧੧੧॥]
ਹਮ ਤੁਮਰੇ ਸੇਵਕ ਸਦਾ, ਯਾ ਮੈ ਰਤੀ ਨ ਭੇਦ।
ਸੁਨ ਮੁਸਕਾਨੇ ਆਪ ਜੀ, ਬੋਲਤ ਭਏ ਅਖੇਦ ॥੪੯ [੧੧੨॥]

**ਚੌਪਈ।** ਤੇ ਪਰ ਹਮਰੀ ਖੁਸੀ ਪਿਆਰੇ। ਤੂੰ ਜਾ ਨ੍ਰਿਪ ਸੋ ਐਸ ਉਚਾਰੈ।
ਕਰੀ[10] ਨਾਥ[11] ਕੇ ਹੈ ਦਰਬਾਰੀ। ਸਹੀ ਹਮਾਰੇ ਹੈ ਘਰ ਬਾਰੀ ॥ [੧੧੩॥]
ਇਕ ਹੈ ਔਰ ਬਾਤ ਮੈ ਜਾਨੀ। ਹਮ ਤੇ ਤਜੀ ਨ ਜਾਤੀ ਜਾਨੀ।
ਜਾ ਸਿਖ ਕਰੀ[12] ਪਠਾ[13] ਹਮ ਪਾਸਾ। ਤਾ ਨੇ ਕਰੀ ਯਹੀ ਅਰਦਾਸਾ ॥ [੧੧੪॥]
ਬੀਚ ਅੰਬਾਰੀ ਲਿਖਸੁ ਪਠਾਯੋ। ਹੇ ਪ੍ਰਭ ! ਤੁਮ ਗੈ ਤੀਰ ਰਖਾਯੋ।
ਅਨਤ ਧਾਮ[14] ਨਾ ਪਠ[15] ਹਰਿ ਸਾਖੀ। ਔਰ ਵਸਤ ਸਭ ਲੀਜੈ ਭਾਖੀ ॥ [੧੧੫॥]
ਨ੍ਰਿਪ ਸੋ ਖੁਸੀ ਗੁਰੁ ਕੀ ਮਾਨੋ। ਭਾਵਨ ਮਾਤ੍ਰ[16] ਭੇਦ ਨ ਜਾਨੋ।
ਏਕ ਨ ਦੇਵੇ ਗਜ ਹਮ ਜਾਨਾ। ਔਰ ਬਸਤ ਕੋ ਧਰੈ ਨਿਸਾਨਾ ॥ [੧੧੬॥]
ਏ ਸੁਨ ਵਿਦਾ ਭਯੋ ਤਾਆਯੋ। ਲਖ ਵਜੀਰ ਰਾਜਾ ਸੋ ਅਲਾਯੋ[17]।
ਕਾ ਬਿਧਿ ਗੁਰ ਸੋ ਬਾਤ ਬਖਾਨੀ। ਤਬ ਵਜੀਰ ਬੋਲਾ ਸੁਖ ਮਾਨੀ ॥ [੧੧੭॥]
"ਪੂਰਬ ਤੋ ਸੰਗ ਮੈ ਨ੍ਰਿਪ ਕਹਾ। ਅੰਤਰਜਾਮੀ ਸ੍ਰੀ ਗੁਰ ਲਹਾ।
ਪੁਨਿ ਜਬ ਮੈ ਗੁਰੁ ਤੀਰ ਸੁ ਗਯੋ। ਅਭਿਬੰਦਨ ਕਰ ਭਾਖਤ ਭਯੋ ॥ [੧੧੮॥]
ਭੂਪ[18] ਪਠਾ[19] ਤੁਮ ਢਿਗ ਸੁਖਦਾਨੀ। ਗਜਪਤਿ[20] ਕਛੁ ਦਿਨ ਦੀਜੈ ਜਾਨੀ।
ਤਾ ਦਿਖਰਾਇ ਕਛੁ ਦਿਨ ਰਾਖੈਂ। ਪੁਨਿ ਪਠਾਇ ਦੇਵੈਂ ਅਸ ਭਾਖੈਂ ॥ [੧੧੯॥]
ਤੁਮ ਅਰੁ ਰਾਜਾ ਮੈ ਹਿਤ ਭਾਰੀ। ਦੀਜੈ ਨਾਥ ਲੋਕ ਸੁਖਕਾਰੀ।
ਸਬ ਜਗ ਜਾਨੈ ਤੁਮ ਹਿਤ ਸਾਰੈ"। ਤਬ ਸ੍ਰੀ ਗੁਰੁ ਬੋਲੈ ਬਚ ਭਾਰੈ ॥ [੧੨੦॥]
ਰਾਜਾ ਹਮ ਪੈ ਜੋ ਕਿਛੁ ਚਾਹੀ ਦੇਤ ਬੇਰ[21] ਨਹਿ ਨੈਕ[22] ਲਗਾਹੀ।
ਪੰਰਤੂ ਜਾਹਿ ਗਜ ਏਹਿ ਚਢਾਯੋ। ਤਾ ਸੰਗ ਬੋਲ ਭਯੋ ਅਸ ਭਾਯੋ ॥ [੧੨੧॥]

---

1. ਕਿਸ ਵਾਸਤੇ। 2. ਅਦਤੀ। 3. ਚਿਤਾਰੇ, ਚੇਤੇ। 4. ਪਾਇਆ। 5. ਪੈਰੀਂ, ਚਰਨੀਂ। 6. ਈਸ਼੍ਵਰ, ਰੱਬ। 7. ਭੂਤ (ਲੰਘ ਚੁਕਾ ਸਮਾਂ), ਭਵਿੱਖ (ਆਉਣ ਵਾਲਾ ਸਮਾਂ) ਤੇ ਭਵਾਨ (ਵਰਤਮਾਨ ਕਾਲ)। 8. ਅਸੀਂ ਘਟੀਆ ਤੇ ਨਿਕ੍ਰਿਸ਼ਟ ਜੀਵ। 9. ਲੁਕਾਉ। 10. ਹਾਥੀ। 11. ਸ੍ਵਾਮੀ। 12. ਹਾਥੀ। 13. ਭੇਜਿਆ। 14. ਅਨਤ (ਕਿਸੇ ਹੋਰ) ਧਾਮ (ਘਰ)। 15. ਭੇਜੋ। 16. ਦਿੱਲੀ ਇੱਛਾ ਮਾਤ੍ਰ। 17. ਬੋਲਿਆ। 18. ਰਾਜਾ। 19. ਭੇਜਿਆ। 20. ਪ੍ਰਸਾਦੀ ਹਾਥੀ। 21. ਦੇਰ। 22. ਥੋੜੀ ਜੇਹੀ।

ਅਨਤ[1] ਧਾਮ ਗਜ ਜਾਹਿਨ ਸ੍ਵਾਮੀ। ਏ ਬਰ ਦੀਜੈ ਅੰਤਰਜਾਮੀ।
ਤੁਮ ਨ੍ਰਿਪ ਮੈ ਇਹ ਬਾਤ ਜਨਾਯੋ[2]। ਗਜ ਬਿਨ ਜੋ ਚਾਹੋ ਸੋ ਪਾਯੋ ॥ [੧੨੨॥]
ਤਾ ਸਿੱਖ ਬਚਨ ਬ੍ਰਿਥਾ ਨਹਿ ਕਰਨਾ। ਪੂਨ ਹੈ ਐਸ ਕਹਯੋ ਹੈ ਕਰਨਾ।
ਯਾ ਬਿਧਿ ਬਾਤ ਕਹੀ ਜਬ ਸਾਰੀ। ਪੁਨਹਿ ਕਹਯੋ ਨ੍ਰਿਪ ਐਸ ਪ੍ਰਕਾਰੀ।
ਜੇ ਮਨ ਚਾਹੋ ਸੋ ਕ੍ਰਿਤ ਕੀਜੈ। ਆਯਸ ਦੇਹਿ ਦਾਸ ਕੋ ਭੀਜੈ ॥੫੦ [੧੨੩॥]

**ਸੋਰਠਾ।** ਸੁਨਤ ਬਚਨ ਯਾ ਭਾਂਤ, ਕੋਪ ਅਧਿਕ ਰਾਜਾ ਭਯੋ।
ਲੈਹੋਂ ਗਜ ਤਿਹ ਸਾਤ, ਨਤੋ[3] ਸਮਰ[4] ਤਾ ਸੰਗ ਕਰੋ ॥੫੧॥ [੧੨੪॥]
ਅਸ ਕਹਿ ਲੀਨ ਬੋਲਾਇ, ਰਜਵਾਰੀ[5] ਅਨ ਗਨ[6] ਚਮੂੰ[7]।
ਕਰੀ ਧੂੰਮ ਬਹੁ ਭਾਇ, ਕਟੋਚ ਆਦਿ ਆਏ ਸੁ ਘਨੈਂ[8] ॥੫੨॥ [੧੨੫॥]

**ਸਵੈਯਾ।** ਸੂਰਨ ਬੀਰ ਬੁਲਾਇ ਸਬੈ, ਜਨ ਦੇਸਨ ਦੇਸ ਲਿਖੀ ਤਿਨ ਪਾਤੀ।
ਸੁੱਧ ਭਈ ਤਬ ਹੀ ਸਬ ਦੇਸਨ, ਭੀਮ ਸਸੀ[9] ਗੁਰ ਸੰਗਰ ਜਾਤੀ।
ਯਾ ਬਿਧ ਬਾਤ ਲਿਖੀ ਕਾਂਗੜੇ ਸਹਿ,ਆਵਤ ਭਯੋ ਨ੍ਰਿਪ ਧਾਮ ਸੁ ਗਾਤੀ।
ਚਾਹਤ ਥੋ ਮਨ ਮੈ ਸੋਈ ਬਾਤ ਕਿਵੈ ਗੁਰੁ ਸੋ ਇਹ ਬੈਰ ਹੋਇ ਭਾਤੀ ॥੫੩॥ [੧੨੬॥]
ਨਾਹਿ ਮਿਲਾਪ ਗੁਰੂ ਸੰਗ ਯਾ ਭਵ[10], ਨਾਤਰ ਤੋ ਹਮ ਕੋ ਦੁਖ ਹੋਈ।
ਬੈਰ ਸੁਨਾ ਜਬ ਹਰਖ ਭਯੋ ਮਨ, ਆਇ ਕੈ ਭੀਮ ਸੋ ਬਾਤ ਸੰਗੋਈ[11]।
ਹੇ ਨ੍ਰਿਪ ਯਾ ਗੁਰ ਕੋ ਕਢੀਏ ਤਬ ਹੋਵਗੁ ਸੁਖ ਸਬੈ ਸੁਨ ਲੋਈ।
ਨਾਤਰ[12] ਤੇ ਵਧ ਜਾਵਹਿਗੋ, ਪੁਨਿ ਆਪ ਕੋ ਜਤਨ ਗਲੈ ਨਹੀ ਕੋਈ ॥੫੪ [੧੨੭॥]
ਇਕ ਥਾਨ ਦੋਊ ਨ੍ਰਿਪ ਦੂਖ ਲਹੈ, ਜਿਮ ਏਕ ਅਰੰਨ[13] ਮੈ ਦੋ ਸਿੰਘ ਭਾਰੀ।
ਕੇਹਰਿ ਦੋਇ ਬਨੇ ਨਹਿ ਸੋਭਤ, ਐਸ ਹੀ ਭਾਂਤ ਮਿਯਾਨ ਕਟਾਰੀ।
ਤਾਤੇ ਉਪਾਯ ਕਰੋ ਨ੍ਰਿਪ ਜੂਹਮ ਗੋਤ੍ਰ ਏਕ ਤੋ ਤੇ ਇਕ ਸਾਰੀ।
ਤੁਮਰੇ ਸੰਗ ਹੋਇ ਸਹਾਇ ਕਰੈ ਹਮ, ਯਾਹਿ ਉਠਾਇ ਦਿਜੈ ਬਰਕਾਰੀ ॥੫੫ [੧੨੮॥]

**ਚੋਪਈ।** ਯਾ ਗ੍ਰਿਹ ਆਵੈ ਮਾਯਾ ਸਾਰੀ। ਰਾਜ ਤੇਜ ਧਨ ਆਯੁਧ ਵਾਰੀ।
ਧਠ ਚਾਹੇ ਤੋ ਪਲ ਮੈ ਕਰ ਹੈ। ਰੰਕ ਤੇ ਰਾਜ ਕਰਤ ਧਨ ਸਰ ਹੈ ॥ [੧੨੯॥]
ਯਾ ਬਿਧ ਤਾ ਨੇ ਮੰਤ੍ਰ ਸਿਖਾਯੋ। ਨਿਜ ਹਿਤ ਕਿਓ ਤਿਨੈ ਬਹਿਕਾਇਓ[14]।
ਯਾ ਤੇ ਗੁਰ ਸੋ ਕਰੈ ਬਿਰੋਧਾ। ਹਮ ਹੋ ਸੁਖੀ ਭਰੈ ਦਿਨ ਸੋਧਾ ॥ [੧੩੦॥]
ਯਾ ਤੇ ਝੂਠੇ ਖਤਹਿ ਪਠਾਏ। ਗੁਰੂ ਪਾਸ ਆਪਨ[15] ਚਲਿ ਆਏ।
ਔਰੰਗਜੇਬ ਲਿਖੀ ਹਮ ਪਾਤੀ। ਵਾਹਿ ਗੁਰੂ ਕੀ ਦੇਹੁ ਸੁ ਸਾਤੀ ॥ [੧੩੧॥]
ਤਾਤੈ ਤੁਮ ਅਬ ਕੂਚ ਸੁ ਕੀਜੈ। ਯਾ ਮੈ ਔਰ ਨ ਮਨ ਕੋ ਦੀਜੈ।
ਇਹੁ ਸਲਾਹ ਕਰਕੈ ਸਬ ਆਏ। ਮੂਰਖ ਭੇਦ ਆਪ ਮੈ ਗਾਏ ॥ [੧੩੨॥]
ਗੁਰ ਬਲ ਤੇ ਹਮ ਯਾ ਧਨ ਲੇਹੀ। ਤਾ ਬਿਰੁੱਧ ਕਰ ਬਲਗਤ ਏਈ।
ਪੁਨਿ ਹਮ ਕਰੈਂ ਸੁਖ ਸਨ ਰਾਜਾ। ਕਾ ਵਿਧਿ ਯਾਹਿ ਸਮਰ ਸਭ ਸਾਜਾ ॥ [੧੩੩॥]
ਮੂਰਖ ਭੀਮ ਚੰਦ ਹੈ ਐਸੇ। ਰੇਤ ਚਮਕ ਹੈ ਕਿਰਨ ਬਲ ਤੈਸੇ।

---

1. ਹੋਰ, ਦੂਜੇ। 2. ਇਹ ਗੱਲ ਦੱਸੋ। 3. ਨਹੀਂ ਤਾਂ। 4. ਜੰਗ, ਯੁੱਧ। 5. ਰਜਵਾੜਿਆਂ (ਪਹਾੜੀ ਰਾਜਿਆਂ) ਦੀ। 6. ਅਣਗਿਣਤ। 7. ਫ਼ੌਜ। 8. ਬਹੁਤੇ। 9. ਰਾਜਾ ਭੀਮ ਚੰਦ। 10. ਗੁਰੂ ਜੀ ਨਾਲ ਯੁੱਧ ਕਰਨ ਲੱਗਾ ਹੈ। 11. ਉਸ ਨੇ ਗੱਲ ਕਹੀ। 12. ਨਹੀਂ ਤਾਂ। 13. ਆਰਣਜ (ਜੰਗਲ) 14. ਭੜਕਾਇਆ। 15. ਖ਼ੁਦ।

ਰਵਿ ਬਲ ਜਾਨਤ ਨਾ ਮਤਿ ਹੀਨੀ। ਇਤੈ ਗੁਰੂ ਯਾ ਬਿਧਿ ਕ੍ਰਿਤ ਕੀਨੀ ॥ [੧੩੪॥]
ਸਮਰ[1] ਸਾਮਗ੍ਰੀ ਸੈਨਾ ਦਈ। ਆਯੁਧ ਪਟੁ[2] ਪੁਨਿ ਵਿਦਜਾ ਜਈ।
ਸੂਰਬੀਰ ਮਨ ਮੋਦ ਭਨਾਈ। ਸਮਰ ਧਰਮ ਸੇ ਕਾਰਜ ਨਾਹੀ ॥ [੧੩੫॥]
ਸੁਨ ਸੁਨ ਬਿਗਸੈ ਪ੍ਰਭ, ਜਗ ਜਾਨੀ। ਇਤੈ ਮਸੰਦ ਮਹਾ ਅਗਜਾਨੀ।
ਬੇਗ ਜਾਇ ਮਾਤਾ ਸਨ[3] ਕਹਈ। ਤੁਮ ਨਾਹੀ ਅਤਿ ਭੋਲਾ ਅਹਈ[4]।
ਲੂਟ ਮਾਰ ਸੋ ਯਾ ਕੀ ਪ੍ਰੀਤਾ। ਨਿਸਦਿਨ ਦਰਬ ਗਵਾਵੈ ਨੀਤਾ ॥੫੬ [੧੩੬॥]

**ਦੋਹਰਾ।** ਸਮਰ ਸੰਗ ਰਾਜਾਨ ਕੈ ਇਨੈ ਨ ਨਿਰਖੇ ਨੈਨ।
ਤਾ ਤੇ ਨਿਸ ਦਿਨ ਕਰਤ ਹੈ, ਮਤ ਵਾਰਨ[5] ਜਯੋਂ ਬੈਨ ॥੫੭ [੧੩੭॥]
ਤੁਮ ਮਾਤਾ ! ਸਮਝਾਈਏ, ਆਪਨੇ ਕੁਲ ਕੀ ਰੀਤ।
ਹਮ ਜਗ ਪੂਜਕ ਜਾਨੀਐ, ਸਮਰ[6] ਜੋਗ ਨਹਿ ਚੀਤ ॥੫੮ [੧੩੮॥]

**ਸਵੈਯਾ।** ਜਿਵ ਪੂਰਬ ਤਰਕਨ ਸੋਂ ਭਈ ਬਾਤ, ਤਿਵੈ ਇਵ[7] ਰਾਜਨ ਸਾਥ ਮਚਾਈ।
ਯੋਂ ਮਿਲ ਬਾਤ ਮਸੰਦ ਬਨਾਵਤ, ਮਾਤ ਡਰਾਵਤ ਹੈਂ ਅਤਿ ਭਾਈ।
ਯਾ ਬਿਧਿ ਬਾਤ ਭਈ ਇਤ ਤੇ ਉਤ, ਨਾਹ ! ਨੀਂ[8] ਦੇਸ ਕੋ ਜੋ ਅਤਿ ਰਾਈ[9]।
ਲਿਖ ਸੁ ਭੇਦ ਸਭੋ ਇਨ ਕੋ, ਤਿਨ ਆਪ ਗੁਰੂ ਢਿਗ ਪਾਤੀ ਪਠਾਈ ॥੫੯ [੧੩੯॥]
ਤਾਵਤ[10] ਦੂਤ[11] ਅਯੋ ਗੁਰ ਤੀਰ ਸੁ, ਮੋਦ ਪੁਰੀ[12] ਲਖ ਕੈ ਸੁਖ ਪਾਯੋ।
ਪਾਤੀ ਦਈ ਗੁਰ ਦਰਸਨ ਕੈ, ਧੰਨ ਭਾਗ ਲਖੈ ਮਨ ਮੈ ਬਿਗਸਾਯੋ[13]।
ਪਤ੍ਰਿਕਾ ਛੋਰਿ[14] ਬਚਾਵਾਤ ਭੇ[15] ਗੁਰ, ਐਸ ਲਿਖਯੋ ਸਭ ਨੋ ਸੁਨ ਪਾਯੋ।
ਕੈਸੇ ਕਹੈਂ ਗੁਰ ਜੀ ਤਜੈ ਥਾਨ, ਰਹੋ ਸੁਖ ਸੋ ਤੁਮ ਆਨੰਦ ਪਾਯੋ ॥੬੦॥ [੧੪੦॥]

**ਦੋਹਰਾ।** ਪਰੰ-ਤਜਿ[16] ਕਿਤੈ ਪਧਾਰੀ ਏ, ਤੌ ਆਵਹੁ ਹਮ ਦੇਸ।
ਹਮ ਤੁਮ ਅੰਘਰਿ[17] ਦਾਸ ਹੈਂ, ਕਰ ਪਾਵਨ[18] ਮੁਰ ਬੇਸ ॥੬੧ [੧੪੧॥]
ਸਾਰ ਮੋਰ ਯਾ ਦੇਸ ਹੈ, ਨਦੀ ਤੀਰ ਸੁਭ ਰੰਗ।
ਮਨਜ ਪੁਤ੍ਰਿਕਾ[19] ਨਦੀ ਸਮ, ਸੁੰਦਰ ਜਹਾਂ ਤਰੰਗ[20] ॥੬੨ [੧੪੨॥]
ਏ ਜੜ੍ਹ ਤੁਮ ਸੋ ਰਾਰ ਚਹਿ ਹੋਇ ਖੁਆਰ ਸਦ ਸੁਆਮਿ।
ਯਾ ਦਿਨ ਕੋ ਪੁਛੁਤਾਹਿ ਹੈਂ, ਬੀਤ ਕਾਲ ਮਤ ਬਾਮ[21] ॥੬੩ [੧੪੩॥]

**ਚੋਪਈ।** ਯੋਂ ਬਤੀਜਾਂ ਤਾ ਸਭਾ ਸੁਨਾਈ[22]। ਸੁਨਤ ਮਸੰਦ ਗਏ ਤਾ ਠਾਈ[23]।
ਮਾਤਾ ਜੀ ਕੇ ਤੀਰ ਉਚਾਰੀ। ਤਵਨ[24] ਰਾਵ ਕੀ ਗਾਥਾ ਸਾਰੀ ॥ [੧੪੪॥]
ਧਰ ਪਰਕਾਸ[25] ਨਾਹਨੀ ਰਾਜਾ। ਇਨ ਰਾਜਨ ਸੋ ਤਾਹਿ ਅਕਾਜਾ।
ਤਾ ਯਹਿ ਭੇਦ ਸੁਭੇ ਸੁਨ ਪਾਯੋ। ਦਯਾ ਸਿੰਧੁ[26] ਕੀ ਕੁਮਕ[27] ਤਕਾਯੋ ॥ [੧੪੫॥]

---

1. ਜੰਗ, ਯੁੱਧ। 2. ਆਯੁਧ (ਹਥਿਆਰਾਂ) ਦੇ ਚਲਾਉਣ ਵਿਚ ਜੋ ਪਟ (ਚਤੁਰ) ਹੋਵੇ। 3. ਨੂੰ। 4. ਹੋ। 5. ਮਤਵਾਲੇ, ਪਾਗਲ। 6. ਜੰਗ, ਯੁੱਧ। 7. ਅਬ, ਹੁਣ। 8. ਨਾਹਨ ਰਿਆਸਤ। 9. ਰਾਜਾ। 10. ਇਤਨੇ ਚਿਰ ਵਿਚ। 11. ਹਰਕਾਰਾ, ਚਿੱਠੀ ਰਸਾਂ। 12. ਸ੍ਰੀ ਆਨੰਦ ਪੁਰ। 13. ਵਿਕਸਿਆ, ਪ੍ਰਸੰਨ ਹੋਇਆ। 14. ਮੁਢ ਤੋਂ। 15. ਪੜ੍ਹਵਾਈ। 16. ਪਰੰਤਪ, ਦੁਸ਼ਮਨ ਨੂੰ ਤਪਾਉਣ ਵਾਲਾ। 17. ਚਰਣਾਂ ਦੇ ਤਲਵੇ। 18. ਪਵਿਤ੍ਰ। 19. ਘੱਗਰ। 20. ਲਹਰਾਂ। 21. ਉਲਟੀ ਮਤਿ। 22. ਬਾਤਾਂ, ਗੱਲਾਂ। 23. ਉਸ ਥਾਵੇਂ। 24. ਉਸ। 25. ਪ੍ਰਿਥਵੀ ਪ੍ਰਕਾਸ਼। 26. ਭਾਵ ਗੁਰੂ ਦਸ਼ਮੇਸ਼। 27. ਮਦਦ, ਸਹਾਇਤਾ।

ਤਾਤੈ ਪਾਤੀ ਭਵਨ ਪਠਾਈ। ਬੋਲੈ ਅਪਨੇ ਤਟ ਗੁਰ ਰਾਈ।
"ਅਬ ਮਾਤਾ ਜੀ ਯਾ ਬਿਧਿ ਕੀਜੈ। ਜਾਤੈ ਵਾ ਮਾਰਗ ਪਗ ਦੀਜੈ ॥ [੧੪੬॥]
ਪਜਾਨ[1] ਕਰਨ ਕੀ ਬਾਤ ਪਕਾਈ। ਨਿਸ ਕੋ ਗ੍ਰਿਹ ਆਏ ਜਗ ਸਾਂਈ।
ਸਰਬ ਪ੍ਵਾਰ ਏਕਠਾ ਹੋਈ। ਤਵਨ ਰਾਵ[2] ਕੀ ਉਸਤਤਿ ਗੋਈ[3] ॥ [੧੪੭॥]
ਸੁੰਦਰ ਦੇਸ ਨਦੀ ਕਹਿ ਦੀਨੀ। ਭਵਨ ਚਤੁ੍ਦਸ[4] ਮੈ ਨਹਿ ਚੀਨੀ[5]।
ਸੂਰ ਸਿਕਾਰ ਅਧਿਕ ਤਹਿ ਗੈਂਡਾ। ਭਾਲਕ[6] ਸਿੰਘ ਬਿਆਘਰ[7] ਐਂਡ[8] ॥[੧੪੮॥]
ਮ੍ਰਿਗੀ ਮ੍ਰਿਗਾ[9] ਪਸੁ ਅੰਤ ਨ ਪਾਰੀ। ਯਾ ਬਿਧਿ ਅਨਿਕ ਬਾਤ ਭਨ[10] ਸਾਰੀ।
ਕਿਮ ਹੀ ਯਾ ਤੇ ਕੂਚ ਕਰਾਹੀ। ਏਕ ਓਰ[11] ਸਬ ਲੋਕ ਲਖਾਹੀ ॥ [੧੪੯॥]
ਸਾਹਨ ਸਾਹ ਗੁਰੂ ਸ੍ਰਮ[12] ਚਹਈ। ਸਮਰ[13] ਬਿਨਾ ਨਹਿ ਬਾਤ ਸੁ ਕਹਈ।
ਸਭ ਜਗ ਕੋਟ ਭਾਂਤਿ ਕਹਿ ਬਾਤਾ। ਕਰੁਨਾਕਰ[14] ਪ੍ਰਭ ਸਮਰ ਲਖਾਤਾ[15] ॥੬੪ [੧੫੦॥]

**ਰਸਾਵਲ ਛੰਦ।** ਤਬੈ ਮਾਤ ਆਈ। ਰਹੀ ਪਾਦ[16] ਸਾਈ[17]।
ਕੀਓ ਸਨਮਾਨੰ। ਕਹੈ ਬੈਨ ਭਾਨੰ[18] ॥ [੧੫੧॥]
"ਮਹਾਂ ਸੂਰਬੀਰਾ। ਤੁਹੀ ਸਤ੍ਰ ਚੀਰਾ[19]।
ਮੁਝੈ ਏਕ ਬਾਤੰ। ਦਿਜੈ ਜਾਨ ਮਾਤੰ ॥ [੧੫੨॥]
ਅਬੈ ਇਯਾਇ ਜੈਯੈ[20]। ਪੁਨੰ ਜੁੱਧ ਕੈਯੈ[21]।
ਜਬੈ ਰਾਮ ਹੋਏ। ਪੁਨੰ ਕਾਂਨ[22] ਸੋਏ ॥ [੧੫੩॥]
ਤਿਨੈ ਤਾਤ ਮਾਤੰ। ਕਰੈ ਬੈਨ ਸਾਤੰ[23]।
ਤੁਮੈ ਮੋਹ ਬਾਨੀ। ਮਨੋ ਅਰਜ ਠਾਨੀ ॥ [੧੫੪॥]
ਸੁਨੀ ਦੀਨ ਬਾਨੀ। ਦਯਾ ਨਾਥ ਠਾਨੀ।
ਮੁਖੰ ਬੈਨ ਉਚਾਰੈ। "ਅਹੋ, ਮਾਤ! ਧਾਰੈ"[24] ॥੬੫ [੧੫੫॥]

**ਦੋਹਰਾ।** ਅਨਿਕ ਸਮਰ ਯਾ ਜਗਤ ਮੈ, ਹਮ ਕਹੁ ਬਨ ਹੈਂ ਆਨ।
ਤਾ ਕੋ ਤ੍ਰਾਸ[25] ਸੁ ਮਾਨ ਕੈ, ਜੈ ਹੈ[26] ਕਿਤ ਕਿਤ[27] ਥਾਨ ॥੬੬॥ [੧੫੬॥]

**ਸਵੈਯਾ।** ਸ੍ਰੀ ਗੁਰ[28] ਦੇਵ ਪਠਾ[29] ਹਮ ਕੋ, ਧਰ ਜੁੱਧ ਕਰੈਂ ਸਭ ਤੁਰਕ ਬਿਦਾਰੈ[30]।
ਅਬ ਮਾਤ ਜੀ ! ਬਾਤ ਮਨੀ ਤੁਮਰੀ, ਪੁਨਿ ਸੋਇ ਕਰੈ ਹਰਿ ਨੇਤ ਸਮਾਰੈ।
ਯੋ ਧਨ ਧੰਨ ਕਹੈਂ ਸਬ ਹੀ, ਸਬ ਪ੍ਰਾਤ ਕਰੈ ਪ੍ਰਭ ਕੂਚ ਨਗਾਰੈ।
ਦੀਨ ਦਯਾਲ ਸੋ ਮਾਤ ਕਹੇ ਤਬ, "ਜੋ ਤੁਮ ਹੋ ਬਡ ਬੈਸ ਪ੍ਰਕਾਰੈ ॥੬੭ [੧੫੭॥]
ਜਬ ਹੋਇ ਬਡੇ ਬਲ ਪੌਰਖ[31] ਮੈ ਤਬ ਹੀ ਕਰਨੀ ਦਿਨ ਰੈਨ ਲੜਾਈ।
ਪੁਨਿ ਕੂਚ ਕਰੋ ਪ੍ਰਭ ਜੀ ਇਤ ਤੇ, ਇਹ ਭਾਂਤਿ ਸੋ ਰੈਨ ਮੈ ਬਾਤ ਪਕਾਈ।

---

1. ਕੂਚ। 2. ਰਾਜਾ। 3. ਸਿਫ਼ਤ ਕਹੀ। 4. ਚੌਦਾਂ ਲੋਕਾਂ ਵਿਚ। 5. ਜਾਣੀ। 6. ਰਿੱਛ। 7. ਬਾਘ। 8. ਐਠਿਆ (ਆਕੜਿਆ) ਹੋਇਆ। 9. ਹਰਨ 10. ਕਹ। 11. ਤਰਫ਼, ਵਲ। 12. ਯਤਨ, ਕੋਸ਼ਿਸ਼। 13. ਜੰਗ। 14. ਕਰੁਣਾ (ਕ੍ਰਿਪਾ) ਦੇ ਆਕਾਰ (ਖਜ਼ਾਨੇ) ਅਥਵਾ ਭੰਡਾਰ। 15. ਲਖਾਉਂਦੇ ਜਣਾਉਂਦੇ ਅਥਵਾ ਦੇਖਦੇ। 16. ਪੈਰ। 17. ਸ਼ਾਈ, ਯਤਨ ਕਰਨ ਵਾਲਾ। 18. ਭਾਉਂਦੇ। 19. ਸ਼ਤ੍ਰ (ਦੁਸ਼ਮਨ) ਨੂੰ ਚੀਰਨ ਵਾਲੇ। 20. ਹੁਣ ਏਧਰ ਜਾਓ। 21. ਫੇਰ ਯੁੱਧ ਕਰੋ। 22. ਕ੍ਰਿਸ਼ਨ। 23. ਸਤਿ ਬਚਨ। 24. ਧਾਰਨ ਕਰ ਲਏ, ਮੰਨ ਲਏ। 25. ਡਰ। 26. ਜਾਵਾਂਗੇ। 27. ਕਿਹੜੇ ਕਿਹੜੇ (ਥਾਂ)। 28. ਅਕਾਲ ਪੁਰਖ ਨੇ। 29. ਭੇਜਿਆ ਹੈ। 30. ਮਰਾਂਗੇ। 31. ਪੁਰੁਖਤ੍ਵ।

ਸੋਇ ਰਹੈ ਸੁਖ ਸੋ ਤਬ ਹੀ, ਪੁਨਿ ਰੈਨ ਬਿਤੀ ਦਿਨ ਰਾਜ ਧਰਾਈ[1]।"
ਸਾਹਿਬ ਦੀਨ ਦਯਾਲ ਜਗੇ ਪੁਨਿ, ਸੇਵਕ ਬੋਲ ਕੈ ਯੌਂ ਫੁਰਮਾਈ ॥੬੮॥ [੧੫੮॥]

**ਚੌਪਈ।** ਕੂਚ ਕਰਜੋ ਭਲ ਸਜ ਬਨਾਈ। ਗਜ[2] ਬਾਜਿਨਿ[3] ਪਰ ਪਾਖਰ[4] ਪਾਈ।
ਤੋਪ ਖਾਨ ਕੀ ਧੁਨਿ ਭਲ ਕੀਜੈ। ਜੰਬੂਰਨ ਕੇ ਸਬਦ ਪਸੀਜੈ[5] ॥ [੧੫੯॥]
ਤਬੈ ਕਾਲਿਕਾ ਦੇਵੀ ਤੋਪਾ। ਤਾ ਕੀ ਕਰੀ ਬਡੀ ਤਿਨ ਓਪਾ[6]।
ਸੁਤਰ ਨਾਲ[7] ਘੁਰ ਨਾਲ[8] ਅਪਾਰੀ। ਗਰਜਤ ਦੇਵੀ ਮਾਤ ਸੁਧਾਰੀ ॥ [੧੬੦॥]
ਧੂਮ[9] ਗੈਨ[10] ਮੈ ਤਾਕੋ ਛਾਯੋ। ਜਬਰ ਜੰਗ[11] ਹਥ ਨਾਲ[12] ਸੁਹਾਯੋ।
ਤਾਹਿ ਨ ਸੁਨੀਏ ਬਾਤ ਸੁ ਕਾਨੀ। ਖਲ ਦਲ ਮਨ ਧਰ ਕਹਿ ਇਹੁ ਜਾਨੀ ॥ [੧੬੧॥]
ਤੁਪ ਖਾਨਾ ਕਹਿ ਧਰ ਨਭ ਪੂਰੀ। ਦੇਸ ਚਾਲ ਖਲ ਚਿੱਤ ਕਰੂਰੀ।
ਸਹਰ ਪਾਵਟਾ ਕੀ ਮਨ ਆਸਾ। ਕਰਤ ਕੂਚ ਸਾਹਿਬ ਸੁਖ ਰਾਸਾ[13] ॥ [੧੬੨॥]
ਸਾਰ ਮੋਰ[14] ਜਿਹ ਦੇਸ ਬਿਰਾਜਤ। ਯਮੁਨਾ ਨਦੀ ਬਿਮਲ ਤਹਿ ਛਾਜਤ[15]।
ਉਤਰੇ ਆਨ ਦਯਾ ਨਿਧਿ ਤਹਾਂ। ਰਾਜ ਘਾਟ ਬਰ ਡੇਰਾ ਜਹਾਂ ॥ [੧੬੩॥]
ਤਾਹੀ ਨ੍ਰਿਪ ਆਗੇ ਕਰ ਆਯੋ। ਅਨਕ ਭੇਦ ਅਜ ਅਸਮਨ ਲਾਯੋ।
ਬੰਦਨ ਕਰੀ ਸਤੁਤਿ ਕਰ ਭਾਰੀ। ਯਹਿ ਜਸ ਤੁਮੈ ਰਾਜ ਸੁਖਕਾਰੀ ॥ [੧੬੪॥]
ਚੰਦਰੀ ਪਤਿ[16] ਮੂੜ੍ਹ ਮਹਾਨਾ। ਤੁਮ ਸੋ ਚਹੀ ਰਾਰ ਮਨ ਮਾਨਾ।
ਝੂਠੇ ਖਤ ਤੁਮ ਪਾਸ ਪਠਾਏ। ਨਾਹਕ ਤੁਮ ਕੋ ਅਤਿ ਡਰ ਪਾਏ ॥ [੧੬੫॥]
ਤੁਮ ਸੋ ਸਿੰਘ ਅਧਿਕ ਬਲਰਾਈ। ਦੇਸ ਹਮਾਰਾ ਪਾਵਨ ਭਾਈ।
ਕਰ ਸਤੁਤਿ ਮਨ ਮੈ ਸਿਖ ਭਯੋ। ਤਨ ਮਨ ਧਨ ਵਾਰਨ[17] ਗੁਰ ਕਯੋ[18] ॥੬੯॥ [੧੬੬॥]

**ਝੂਲਨਾ।** ਸੁਨ ਨਾਮ ਗੁਰੁ ਕੋ ਸਭੀ ਭੂਪ ਆਵੈ, ਅਤਿ ਦੇਸ ਹੀ ਦੇਸ ਤੇ ਹੇਤ ਧਾਰੇ।
ਬਹੁ ਖੀਰ[19] ਅਰੁ ਮਨੀ ਗਨ[20] ਚੀਰ[21] ਆਨੇ, ਅਤਿ ਖਜੋਮ ਕੇ ਬਜੂਹ[22] ਪੁਨਿ ਬਾਜਿ[23] ਭਾਰੇ।
ਧਨੰ ਭੂਮਿਕਾ ਪਾਵਨੰ[24] ਆਜ ਹੋਈ, ਅਸ[25] ਭਾਖਕੇ ਗੀਤ ਗੁਨ ਹੇਤ ਗਾਵੈਂ।
ਫਤੇ ਸਾਹ ਤੇ ਆਦਿ ਲੈ ਸੂਰ ਸਾਰੈ, ਪਠ[26] ਅਜ ਸੁਤ[27] ਭੇਟ ਦੈ ਪ੍ਰੇਮ ਭਾਵੈਂ ॥ [੧੬੭॥]
ਯਾ ਭਾਂਤਿ ਸੋ ਪਾਂਵਟਾ ਨਗਰ ਬਸਜੋ, ਅਤਿ ਦੁਰਗ ਬਨਾਇ ਕੈ ਭੀਰ ਭਾਰੀ।
ਤਹਿ ਸੰਗਤੀ ਆਵਤੀ ਅੰਤ ਨਾਹੀ, ਯਹਿ ਪੰਚਮੋ ਧਯਾਇ ਸਰ ਸੁੱਧ ਸਾਰੀ।
ਹੋਤ ਹੈ ਕਾਮਨਾ ਪੂਰ ਬਿਧਿ ਸਾਥ ਹੀ, ਤੀਨ ਪ੍ਰਕਾਰ ਕੀ ਸਿੱਖ ਧਾਰੀ।
ਨੰਦਨੀ ਸੂਰ ਸੁਭ ਸਰਿਤ[28] ਪਾਵਨ ਤਹਾਂ, ਕਰਤ ਇਸਨਾਨ ਕਲੁਖੰ ਬਿਦਾਰੀ ॥੭੦ [੧੬੮॥]
ਇਤਿ ਸ੍ਰੀ ਗੁਰ ਬਿਲਾਸ ਬਰਨਨੰ ਗੁਰ ਪ੍ਰਵੇਸ਼ ਪਾਂਵਟਾ ਨਗਰ ਨਾਮ ਪੰਚਮੋ ਧਯਾਇ ॥੫॥

---

1. ਰਾਤ ਬੀਤੀ (ਲੰਘੀ) ਤੇ ਸੂਰਜ ਚੜ੍ਹਿਆ। 2. ਹਾਥੀ। 3. ਘੋੜੇ। 4. ਹਾਥੀ-ਘੋੜਿਆਂ ਦਾ ਜ਼ੰਜੀਰਦਾਰ ਝੁਲ, ਜੋ ਲੋਹੇ ਦਾ ਹੁੰਦਾ ਹੈ। 5. ਰੀਝਦੇ, ਪ੍ਰਸੰਨ ਹੁੰਦੇ। 6. ਉਪਮਾ, ਉਸਤਤੀ। 7. ਊਠ ਉੱਪਰ ਰੱਖ ਕੇ ਚਲਾਉਣ ਵਾਲੀ ਤੋਪ, ਜੰਬੂਰ। 8. ਘੁੜ ਨਾਲ, ਘੋੜੇ ਨਾਲ ਖਿੱਚ ਕੇ ਲੈ ਜਾਣ ਵਾਲੀ ਤੋਪ। 9. ਧੂੰਆਂ। 10. ਗਗਨ, ਆਕਾਸ਼। 11. ਜੰਜ਼ੈਲ, ਜਬੂਰ, ਲੰਮੀ ਬੰਦੂਕ। 12. ਅਜੇਹੀ ਬੰਦੂਕ ਜੋ ਹੱਥ ਨਾਲ ਹੀ, ਬਿਨਾ ਕਿਸੇ ਹੋਰ ਸਹਾਰੇ ਦੇ ਚੁਲਾਈ ਜਾ ਸਕੇ। 13. ਸੁੱਖ ਦੀ ਰਾਸਿ (ਪੂੰਜੀ) ਅਥਵਾ ਖ਼ਜ਼ਾਨਾ। 14. ਯਮੁਨਾ ਤੇ ਸਤਲੁਜ ਦੇ ਵਿਚਕਾਰਲਾ ਪਹਾੜੀ ਇਲਾਕਾ, ਨਾਹਨ ਰਿਆਸਤ ਦਾ ਇਲਾਕਾ। 15. ਸ਼ੋਭਨੀਕ ਹੈ। 16. ਰਾਜਾ ਭੀਮ ਚੰਦ ਬਿਲਾਸਪੁਰੀਆ। 17. ਕੁਰਬਾਨ। 18. ਕੀਤਾ। 19. ਦੁੱਧ। 20. ਰਤਨ ਜਵਾਹਰ ਆਦਿ। 21. ਕਪੜੇ। 22. ਤੀਰਾਂ ਦੇ ਭੱਥੇ। 23. ਘੋੜੇ। 24. ਪਵਿਤ੍ਰ। 25. ਇਸ ਤਰ੍ਹਾਂ। 26. ਭੇਜ ਕੇ। 27. ਬੱਕਰੇ। 28. ਸੂਰ (ਸੂਰਜ) ਦੀ ਨੰਦਨੀ (ਪੁਤ੍ਰੀ), ਯਮੁਨਾ (ਜਮਨਾ) ਨਦੀ।

ਛੇਵਾਂ ਅਧਿਆਇ

# ਭੰਗਾਣੀ ਦਾ ਯੁੱਧ

**ਦੋਹਰਾ।** ਅਬ ਖਸਟਮ[1] ਅਧਜਾਇ ਮਹਿ, ਕਹੈਂ ਗਾਥ[2] ਸਸਿ ਭੀਮ[3]।
ਗੁਰ ਢਿਗ[4] ਸਚਿਵ[5] ਪਠਾਇ ਹੈਂ, ਬਜਾਹ ਗਾਥ ਸੁਖ ਸੀਮ[6] ॥੧॥

**ਚੌਪਈ।** ਮਨੀ ਸਿਘ ਭਨ[7] ਗਾਥ ਰਸਾਲਾ[8]। ਸ੍ਰੀ ਗੁਰ ਤਹਿੰ ਕਰ ਚਰਿਤ ਬਿਸਾਲਾ[9]।
ਪ੍ਰਥਮ[10] ਪਹਰ ਸਤਿਗੁਰ ਤਹਿ ਐਸੇ। ਕ੍ਰਿਸਨ ਚਰਿਤ੍ਰ ਗਾਥ[11] ਲਿਖ ਤੈਸੇ ॥ [੨॥]
ਯਾ ਬਿਧਿ ਸੁੰਦਰ ਗਾਥ ਭਨਾਹੀ। ਸਭ ਸਿੱਖਨ ਕਉ ਪਾਵਨ[12] ਚਾਹੀ।
ਪੁਨਿ ਤਾਤੇ ਗੁਰ ਬਾਹਰ ਆਵੈਂ। ਭੋਜਨ ਕਰੈਂ ਦਿਵਾਨ ਲਗਾਵੈਂ ॥ [੩॥]
ਪੁਨਿ ਬੀਰਨ ਸੰਗ ਲੈ ਕ੍ਰਿਪਾਲਾ। ਖੇਲ ਅਖੇਟ[13] ਕਰੈਂ ਹਤ ਭਾਲਾ[14]।
ਸੇਰ ਬਰਾਹ[15] ਰੋਝ ਗਨ ਮਾਰੈਂ। ਸੂਕਰ ਗੈਂਡੇ[16] ਸਸੇ[17] ਅਪਾਰੈਂ[18] ॥ [੪॥]
ਤਾ ਕਾਨਨ[19] ਮੈ ਪ੍ਰਭੁ ਨਿਤ ਵਾਸੀ। ਪਸੁ ਖਗ[20] ਮਾਰਤ ਕਰਤ ਬਿਲਾਸੀ।
ਤੇਗ ਕਟਾਰ ਤੁਪਕ ਸੌ ਮਾਰੈਂ। ਅਨਿਕ ਤਮਾਚੇ ਖੰਜਰ ਝਾਰੈਂ ॥ [੫॥]
ਮੱਤ ਮਤੰਗ[21] ਡੋਲਤੇ ਹੇਰੈਂ। ਭਲੀ ਭਾਂਤਿ ਤਾਹੂੰ ਕੋ ਘੇਰੈਂ।
ਦੇ ਸਾਂਗਨ[22] ਬੀਰਨ ਕਰ[23] ਤਾਹੀ। ਕੁੰਭਿਨ[24] ਸਾਥ ਲੜਾਵਤ ਤਾਹੀ ॥ [੬॥]
ਚੀਕਤ ਕਰੀ[25] ਅੱਗ੍ਰ[26] ਬਹੁ ਜਾਹੀ। ਪਾਛੈ ਸੂਰਬੀਰ ਬਰ ਆਈ।
ਕਾਨਨ ਘੋਰ ਸੁ ਅਧਿਕ ਬਿਰਾਜੈ। ਜੀਵ ਚਰਾਚਰ ਪੂਰ ਸੁ ਰਾਜੈ ॥ [੭॥]
ਸਰਿਤਾ ਨਿਕਟ ਰਵਿਜ ਭਗ[27] ਸੋਹਤ। ਸਜਾਮ ਨੀਰ ਸੁੰਦਰ ਮਨ ਮੋਹਤ।
ਕੌਤਕ ਕੋਟ ਕਰੈਂ ਗੁਰ ਜੈਸੇ। ਕਹੇ ਸਿ ਭਿੰਨ ਭਿੰਨ ਕਵਿ ਕੈਸੇ ॥ [੮॥]
ਸਰਬ ਦੇਸ ਕੀ ਸੰਗਤਿ ਆਵੈ। ਦਰਸਨ ਦਯਾ ਸਿੰਧੁ ਕੋ ਪਾਵੈ।
ਅਧਮ[28] ਅਨਿਕ ਜੋ ਦਰਸ ਕਰਾਹੀ। ਜਨਮ ਮਰਨ ਗਤਿ ਮੋਖ ਧਰਾਹੀ ॥ [੯॥]
ਜਿਨ ਮੇਰੋ ਸਤਿਗੁਰੁ ਕਰਤਾਰਾ। ਏਕ ਬਾਰ ਭਰ ਨੈਨ ਨਿਹਾਰਾ।

---

1. ਛੇਵੇਂ। 2. ਕਥਾ, ਕਹਾਣੀ। 3. ਰਾਜਾ ਭੀਮ ਚੰਦ, ਬਿਲਾਸਪੁਰ ਦੀ। 4. ਕੋਲ, ਨਿਕਟ, ਨਜ਼ਦੀਕ। 5. ਮੰਤ੍ਰੀ, ਵਜ਼ੀਰ। 6. ਸੀਮਾ, ਹੱਦ। 7. ਕਹੰਦਾ, ਕਥਨ ਕਰਦਾ। 8. ਰਸੀਲੀ, ਸੁਆਦਲੀ। 9. ਵਿਸ਼ਾਲ ਵੱਡੀ, ਭਾਰੀ। 10. ਪਹਲੇ। 11. ਕ੍ਰਿਸ਼ਨਾਵਤਾਰ ਦੀ ਕਥਾ ਜੋ ਦਸਮ ਗ੍ਰੰਥ ਦੀ ਚੋਵੀਆਂ ਅਵਤਾਰਾਂ ਦੀ ਕਥਾ ਵਿਚ ਸ਼ਾਮਿਲ ਹੈ। 12. ਪਵਿਤ੍ਰ। 13. ਸ਼ਿਕਾਰ। 14. ਭਾਲੇ ਅਥਵਾ ਸ਼ਸਤ੍ਰ ਚਲਾਉਂਦੇ ਸਨ। 15. ਸੂਰ। 16. ਭਾਰੀ ਗੈਂਡੇ। 17. ਸਹੇ। 18. ਪਾਰ ਤੋਂ ਰਹਿਤ, ਬੇਅੰਤ। 19. ਜੰਗਲ, ਵਣ। 20. ਪੰਛੀ। 21. ਮਦ ਮਸਤ ਹਾਥੀ। 22. ਲੰਮੇ ਛੜ ਵਾਲੀਆਂ ਬਰਛੀਆਂ। 23. ਹੱਥਾਂ। 24. ਹਾਥੀਆਂ। 25. ਹਾਥੀ। 26. ਅੱਗੇ। 27. ਰਵਿਜ ਭਗਾ, ਰਵਿ (ਸੂਰਜ) ਦੀ ਭੈਣ ਯਮੁਨਾ ਨਦੀ। 28. ਨੀਵਾਂ।

ਤਾਕੀ ਵਾਂਛਾ ਪੂਰਨ ਭਈ। ਈਤ ਊਤ ਕੀ ਚਿੰਤਾ ਗਈ।
ਬਹੁਤ ਬਰਸ ਕੇਤਕ ਦਿਨ ਮਾਸਾ। ਸ੍ਰੀ ਸਤਿਗੁਰੁ ਤਹਿ ਕਰੇ ਬਿਲਾਸਾ ॥੨॥ [੧੦॥]

**ਦੋਹਰਾ।** ਬਹੁਰਿ ਗਾਥ ਜਾ ਵਿਧਿ ਭਈ। ਸੁਨੋ ਸੰਤ ਦੈ ਕਾਨ।
ਇਤ ਬਾਈ ਧਾਰਾ ਨ੍ਰਿਪਤਿ[1], ਮਨ ਬਜਾਹ ਸੁਖ ਠਾਨ ॥੩॥ [੧੧॥]
ਭੀਮ ਚੰਦ ਸੁਤ[2] ਬਜਾਹ ਹਿਤੁ, ਕਰ ਬਰਾਤ ਸੁਖ ਸੰਗ।
ਤਾ ਮਾਰਗ[3] ਆਵਤ ਭਯੋ, ਜਹਾਂ ਗੁਰੂ ਬਡ ਰੰਗ ॥੪॥ [੧੨॥]

**ਸਵੈਯਾ।** ਪਾਂਚ ਹੀ ਕੋਸ ਤੇ ਭੇਵ[4] ਲਖਾ ਸਬ, ਯਾ[5] ਗੁਰ ਥਾਨ ਨੀਸਾਨ ਲਸਾਹੀ।
ਸੈਨ[6] ਸਬੈ ਠਟਕੀ[7] ਮਨ ਮੈ, ਕਸ[8] ਜਾਵਹਿ ਯਾ ਮਗ[9] ਸੋਚ ਧਰਾਹੀ।
ਸੋ ਗੁਰ ਹੈ ਅਤਿ ਕੋਪ ਭਰੋ ਮਨ, ਜੁੱਧ ਕਰੈ ਮਤਿ ਰੋਸ ਬਢਾਹੀ।
ਜੈਸ ਅਜਾ ਗਨ[10] ਕਾਂਪਤ ਹੈਂ[11] ਸਿੰਘ[12] ਤੈਸੇ ਹੀਏ ਅਤਿ ਹੋਤ ਡਰਾਹੀ ॥੫॥ [੧੩॥]

**ਸਕਰ ਛੰਦ।** ਔਰ ਮਾਰਗ ਨਾਹਿ ਨੈੜੈ, ਕਾਹਿ ਮਗ ਹਮ ਜਾਹਿ।
ਯਾ ਮਾਰਗੇ ਹਮ ਮਾਰ ਹੈ, ਪੁਨਿ ਕਾਲ ਸਮਰਸੁ ਨਾਹਿ।
ਤਬ ਭੀਮ ਚੰਦ ਬੁਲਾਇ ਮੰਤ੍ਰੀ, ਕਹੀ ਗਾਥ ਅਪਾਰ।
"ਹਮ ਕਹੇ ਲੋਗਨ ਕੈ ਲਗੰ, ਤਬ ਕੀਨ ਗੁਰ ਸੋ ਰਾਰ[13]।"
ਤਬ ਭਨ ਸਚਿਵ, "ਸੁਨ, ਰਾਵ ਜੂ ! ਹਮ ਕੋ ਲਹਾ ਸੁਖ ਜਾਨ।
ਗੁਰ ਬਸਤ ਥੈ ਹਮ ਦੇਸ ਮੈ, ਤਬ ਹੋਤ ਲਾਭ ਮਹਾਨ।
ਕੇਤੇ ਸਹੰਸ੍ਰ[14] ਮਸੂਲ ਆਵਤ, ਸੰਗਤੀ ਗੁਰ ਕੇਰ[15]।
ਨਾਨਾ ਪ੍ਰਕਾਰ ਪਦਾਰਥੰ, ਮਮ ਸਦਨ[16] ਆਵਤ ਢੇਰ।
ਜਹ ਭੀਰ ਬਨਤੀ ਥੀ ਹਮੈ, ਤਹਿ ਕਰ ਸਹਾਯਤ ਸੰਗ[17]।
ਪੁਨਿ ਟਕੇ ਰਾਜੇ ਦੇਤ ਥੇ, ਤਿਹ ਜੋਰ ਸੋ ਬਹੁ ਰੰਗ।
ਹਮ ਸਦਾ ਨਿਰਭੈ ਬਸਤ ਥੇ ਅਬ ਰਹਤ ਸਦ[18] ਭੈ ਜਾਨ।
ਯਾ ਭਾਂਤਿ ਬਾਤ ਵਜੀਰ ਭਨਪੁਨਿ, ਬੋਲਿਯੋ ਨ੍ਰਿਪ ਤਾਨ।
ਛਲ ਸੰਗ ਬਾਨੀ ਕਹਤ ਭਏ, ਜਾਹਿ ਸਚਿਵ ਸੁ ਤਾਂਨ।
ਗੁਰ ਪਾਸ ਬੇਨਤਿ ਠਾਨੀਐ, ਹਮ ਚੂਕ[19] ਖਿਮਵਹੁ[20] ਜਾਨ[21] ॥੬ [੧੪॥]

**ਗੀਆ ਛੰਦ।** ਹਮਰੇ ਬੜੇ ਤੁਮਰੇ ਸਦਾ ਯਾ ਬਸਦ ਥੇ ਮਹਾਰਾਜ ਜੀ।
ਕਹਜੋ ਮਾਨ ਲੋਕਨ ਕੋ ਹਮੈ, ਅਸ ਭਈ ਬਾਤ ਸਮਾਜ ਜੀ।
ਬਜਾਹ ਕਰ ਆਵੈ ਜਬ ਤਬ ਨਾਲ ਤੁਮ ਲੈ ਜਾਯ ਹੈਂ।
ਅਬ੍ਰ ਰਹੈ ਠਟਕ[22] ਸੰਕੋਚ ਕੈ ਮਤ ਕਾਜ ਬਿਗਰ ਸੁ ਜਾਯ ਹੈਂ ॥੭॥ [੧੫॥]

---

1. ਪਹਾੜੀ ਇਲਾਕੇ ਦੀਆਂ ੨੨ ਧਾਰਾਂ ਦੇ ਰਾਜੇ। 2. ਪੁਤ੍ਰ। 3. ਰਸਤੇ। 4. ਭੇਦ। 5. ਏਥੇ। 6. ਫ਼ੌਜ। 7. ਸਹਮੀ। 8. ਕਿਸ ਤਰ੍ਹਾਂ। 9. ਮਾਰਗ, ਰਸਤੇ। 10. ਬਕਰੀਆਂ। 11. ਕੰਬਦੀਆਂ ਹਨ। 12. ਸ਼ੇਰ ਤੋਂ। 13. ਲੜਾਈ, ਝਗੜਾ। 14. ਹਜ਼ਾਰਾਂ (ਰੁਪਏ) 15. ਗੁਰੂ ਦੀਆਂ ਸੰਗਤਾਂ ਕੇਰ (ਦਾ)। 16. ਘਰ ਵਿਚ। 17. ਪਾਠਾਂਤਰ—ਕਰ ਸਹਾਯ ਘਨੇਰਾ (ਹੱਥ-ਲਿਖਤ ਨੰ. ੭੧. ਮੋ. ਬਾ.), ਬਹੁਤੀ ਸਹਾਇਤਾ, ਮਦਦ। 18. ਸਦਾ, ਹਮੇਸ਼ਾ। 19. ਭੁੱਲ। 20. ਖਿਮਾ ਕਰੋ। 21. ਹੱਥ-ਲਿਖਤ ਨੰ. ੭੧ (ਮੋ. ਬਾ.) ਦੇ ਅਨੁਸਾਰ ਇਸ ਤੋਂ ਅੱਗੇ ਇਹ ਵਾਧੂ ਤੁਕ ਹੈ, "ਉਸਤਤਿ ਬਖਾਨੇ ਕਪਟ ਸੋ ਤੁਮ ਹੋਹੁ ਕ੍ਰਿਪਾ ਨਿਧਾਨਾ।" 22. ਸਹਮ।

**ਦੋਹਰਾ।** ਸੈਨਾ ਬਡੀ ਅਪਾਰ ਹੈ, ਰਜਪੂਤਨ ਕੀ ਸੰਗ।
ਖੇਚਲ ਮਤ ਕਛੁ ਹੋਯ ਹੈ, ਯਾ[1] ਗੁਰ ! ਦੇਸ ਸੁ ਰੰਗ[2] ॥੮ [੧੬॥]
ਮਾਰਗ ਜਾਹੀ[3] ਤੁਮ ਕਹੋ ਜਾਵੈਂ ਹਮ ਨਿਰਖੇਦ[4]।
ਯਾ ਬਿਧਿ ਮਿੱਥਜਾ[5] ਸਾਚ ਭਨ, ਪਠਜੋ ਸਚਿਵ ਅਸ ਭੇਦ ॥੯॥ [੧੭॥]

**ਚੌਪਈ।** ਸ੍ਰੀ ਗੁਰ ਤੀਰ ਸਚਿਵ ਸੋ ਆਯੋ। ਕੋਟਿ ਸੂਰ ਸਸਿ ਤੇਜ ਲਖਾਯੋ।
ਪਦ ਪੰਕਜ[6] ਬੰਦਨ[7] ਤਿਹ ਧਾਰੀ। ਸ੍ਰੀ ਗੁਰ ਬਿਹਸਿ[8] ਸੁ ਐਸ ਉਚਾਰੀ ॥ [੧੮॥]
"ਕਿਮ ਆਯੋ ਨ੍ਰਿਪਸਚਿਵ ਸੁਜਾਨਾ?" ਪੁਨਿ ਬੋਲਾਵੈ ਬੰਦਨ ਠਾਨਾ।
"ਆਪ ਕਨੇ[9] ਨ੍ਰਿਪ ਹਮੈ ਪਠਾਏ। ਅਨਿਕ ਭਾਂਤਿ ਅਭਿਬੰਦਨ[10] ਗਾਏ ॥ [੧੯॥]
ਸੁਤ ਬਿਯਾਹ ਹਿਤ ਸਾਜ ਬਰਾਤਾ। ਅਨਿਕ ਭੂਪ ਸੰਗ ਲੈ ਬਿੱਖਜਾਤਾ।
ਸ੍ਰੀ ਨਗਰ ਮੈ ਬਜਾਹਨ ਆਏ। ਪਾਂਚ ਕੋਸ ਪਰ ਹੈਂ ਠਹਿਰਾਏ ॥ [੨੦॥]
ਬਾਤ ਆਪ ਕੀ ਜਬ ਸੁਨ ਪਾਈ। ਠਠਕ[11] ਰਹੇ ਸਭ ਹੀ ਭਟ ਰਾਈ[12]।
ਮੁਹਿ ਬੁਲਾਇ ਤੁਮ ਤੀਰ ਪਠਾਵਾ। ਕਰੀ ਬੇਨਤੀ, ਤੁਮ ਜਸ ਗਾਵਾ ॥ [੨੧॥]
ਤੂ ਗੁਰ ਰਾਮ ਕਿਸਨ ਅਵਤਾਰੀ। ਹਮ ਜੜ੍ਹ ਸਕੈਂ ਨ ਭੇਦ ਵਿਚਾਰੀ।
ਪਾਂਡਵ ਕੀ ਰਖਜਾ ਤੁਮ ਕਰੀ। ਕੈਰਵ ਕਰੇ ਮਾਰ ਕੇ ਛਰੀ ॥ [੨੨॥]
ਬਿੱਪ ਸੁਦਾਮਾ ਦਾਰਿਦ[13] ਟਾਰਾ। ਕਰੀ[14] ਨਾਕੁ[15] ਤੇ ਆਪ ਉਬਾਰਾ[16]।
ਕੰਸ, ਕੇਸਿ, ਸਿਸੁਪਾਲ ਬਿਦਾਰੇ[17]। ਸੰਤਨ ਕੇ ਤੁਮ ਕਾਜ ਸਵਾਰੇ ॥ [੨੩॥]
ਹਮਰੇ ਭਈ ਭੂਲ ਜਗ ਨਾਥਾ। ਕਰੋ ਖਿਮ' ਪ੍ਰਭੁ ਨਾਥ ਅਨਾਥਾ।
ਹਮ ਰਾਜਨ ਕੇ ਕਹੇ ਕਹਾਏ। ਨਾ ਹਕ ਤੁਮਰੇ ਕੂਚ ਕਰਾਏ ॥ [੨੪॥]
ਅਬ ਚਲੀਏ ਤਵਨੈ[18] ਸੁਭ ਠਾਮਾ। ਆਨੰਦ ਪੁਰੀ ਬਿਮਲ ਅਸਥਾਨਾ।
ਜਾ[19] ਬਿਧਿ ਤੁਮਰੇ ਬਡੇ ਸਹਾਈ। ਤੈਸ[20] ਸਹਾਇ ਕਰੋ ਸੁਖਦਾਈ ॥ [੨੫॥]
ਅਚੁੱਤ ਅਲਖ ਅਨਾਥ ਕਹੁ ਲੈ ਹੈ। ਇਤ ਤੇ ਐ ਕੇ ਸੰਗ ਲਿਜੈ ਹੈ।
ਜਾ ਵਿਧਿ ਕਰਾ ਨ੍ਰਿਪਤਿ ਤਸ ਭਾਖਾ। ਮੋ ਪ੍ਰਭੁ ਦਾਸ ਸੁਨੋ ਮੁਹ ਰਾਖਾ ॥ [੨੬॥]
ਪੁਨਿ ਪਾਛੇ ਯਾ ਬਾਤ ਬਖਾਨੀ। ਬਿਗਾੜ ਹੋਇ ਮਤਿ ਦੇਸ ਪਛਾਨੀ।
ਤਾ ਤੈ ਆਯਸ[21] ਤੁਮ ਜਬ ਪਾਵੈਂ। ਰਾਜ ਘਾਟ ਹ੍ਵੈ ਪਾਰ ਸਿਧਾਵੈਂ ॥੧੦॥ [੨੭॥]

**ਦੋਹਰਾ।** ਸਭ ਰਾਜਨ ਕੀ ਬੇਨਤੀ, ਸੁਨੀ ਗਰੀਬ ਨਿਵਾਜ।
ਸਰਬ ਭੇਦ ਤਬ ਚੀਨ ਕੈ[22], ਬੋਲੇ ਜਗ ਸਿਰਤਾਜ ॥੧੧॥ [੨੮॥]
ਸ੍ਰੀ ਮੁਖ ਘਨ[23] ਜਜੋ ਗਜਰ ਕੈ, ਕਹਜੋ ਸਚਿਵ ਕੈ ਸੰਗ।
"ਤੁਮਰੋ ਨ੍ਰਿਪ ਕੋ ਛਲ ਲਖਜੋ, ਭਈ ਤਾਹਿ ਮਤਿ ਭੰਗ" ॥੧੨॥ [੨੯॥]

**ਸਵੈਯਾ।** "ਹਮ ਤੋ ਦਿਨ ਰੈਨ ਸੁ ਕਾਨ ਕਥਾ ਭਨ[24], ਸਿੱਖ ਘਨੇ ਕਛੁ ਅੰਤ ਨ ਪਾਰੀ।

---

1. ਇਹ। 2. ਚੰਗੇ ਰੰਗ-ਢੰਗ ਦਾ, ਸੋਹਣਾ ਸਰ ਸਬਜ਼। 3. ਜਿਸ। 4. ਖੇਦ (ਦੁਖ) ਤੋਂ ਰਹਿਤ। 5. ਝੂਠ। 6. ਚਰਣ ਕਮਲ। 7. ਨਮਸਕਾਰ। 8. ਹਸ ਕੇ। 9. ਤਰਫ਼, ਵਲ। 10. ਅਦਬ ਅਦਾਬ, ਨਮਸਕਾਰ। 11. ਝਿਜਕ, ਰੁਕ। 12. ਭੱਟ (ਸੂਰਮੇ ਯੋਧੇ) ਰਾਇ (ਰਾਜੇ)। 13. ਸ੍ਰੀ ਕ੍ਰਿਸ਼ਨ ਜੀ ਨੇ ਭਗਤ ਸੁਦਾਮੇ ਦਾ ਦਰਿਦ੍ਰ ਕਟ ਦਿੱਤਾ ਸੀ। 14. ਕਰਿ, ਹਾਥੀ। 15. ਨਾਕੂ, ਮਗਰਮੱਛ। 16. ਬਚਾਇਆ। 17. ਮਾਰੇ, ਪਛਾੜੇ। 18. ਉਸੇ ਹੀ। 19. ਜਿਸ। 20. ਉਸੇ ਤਰ੍ਹਾਂ। 21. ਆਗਿਆ, ਹੁਕਮ। 22. ਜਾਣ ਕੇ। 23. ਬੱਦਲ। 24. ਕ੍ਰਿਸ਼ਨਾਵਤਾਰ ਦੀ ਕਥਾ ਕਹਿੰਦੇ (ਲਿਖਦੇ) ਹਾਂ।

ਸੇਰਨ ਸੰਗ ਸਿਕਾਰ ਕਰੋਂ ਨਿਤ, ਮਾਰਤ ਬੈਰਨ ਕੋ ਪੁਨ ਧਾਰੀ।
ਲੂਟ ਸੋ ਕੂਟ ਲਹੈਂ ਤੁਮ ਕੋ, ਅਤਿ ਹੀ ਅਤਿ ਸੰਗਰ[1] ਕੇ ਬਲ ਭਾਰੀ।
ਮੱਤ ਮਤੰਗਨ[2] ਸੋ ਕੁਸਤੀ ਕਰ, ਤੈਸ[3] ਕਰੈ ਤੁਮ ਸੋ ਸੁਨਿ ਸਾਰੀ ॥੧੩॥ [੩੦॥]
ਜਾਇ ਕਹੋ ਤਿਨ ਸੋ ਤੁਮ ਹੂੰ, ਬਲ ਹੋਇ ਭੁਜਾ[4] ਤਬ ਯਾ ਮਗ ਅਈਯੈ[5]।
ਨਾ ਤਰ[6] ਮੂੜ੍ਹ ਲੁਟੈ ਤੁਮ ਕੋ ਹਮ, ਗੀਦੀ[7] ਤੁਮੈ ਸਠ[8] ਦੂਖ ਧਰਈਯੇ।
ਤੁਮਰੇ ਬਲ ਜਾਵਹਿਗੇ ਪੁਰ ਆਨੰਦ, ਕੌਨ ਤੁਮੈ ਕਹੋ ਬਾਤ ਸੁਨਈਯੈ[9]?
ਆਵਹਿਗੇ ਜਯ[10] ਬੰਬ[11] ਬਜਾਇ ਕੈ," ਯੌ ਸੁਨ ਜਾਤ ਭਯੋ ਨ੍ਰਿਪ ਪਈਯੈ ॥੧੪ [੩੧॥]

**ਦੋਹਰਾ।** ਯੌ ਸੁਨਿ ਕੈ ਬਤੀਆਂ ਗਯੋ ਨ੍ਰਿਪ ਪੈ ਸਚਿਵ ਸੁਜਾਨ।
ਕਹੀ ਬਾਤ ਸਭ ਛੋਰਿ ਕੈ, ਲੂਟ ਮਾਰ ਕੀ ਤਾਨ ॥੧੫॥ [੩੨॥]
ਸੁਨ ਨ੍ਰਿਪ ਯਾ ਬਿਧਿ ਬਾਤ ਕੋ, ਚਿੰਤਾਤੁਰ[12] ਦੁਖ ਮਾਹਿ।
ਪੂਛਤ ਮੰਤ੍ਰੀ ਕੋ ਤਬੈ, "ਕਿਤੀ[13] ਸੈਨ ਗੁਰ ਪਾਹਿ[14]" ॥੧੬॥ [੩੩॥]

**ਚੌਪਈ।** ਮੰਤ੍ਰੀ ਕਹੈ ਰਾਵ[15] ਕੈ ਸੰਗਾ। ਅਬ ਤੋ ਚਮੂੰ[16] ਬਡੀ ਤਿਨ ਸੰਗਾ।
ਕਿਤਕ[17] ਸਹੰਸ੍ਰ ਪਠਾਨ ਅਮੀਰਾ। ਕੇਤੇ ਸੂਰ[18] ਬਲੀ ਅਤਿ ਧੀਰਾ[19] ॥ [੩੪॥]
ਸਿਖ ਸੰਤ ਕੋ ਅੰਤ ਨ ਪਾਰੀ। ਸਸਤ੍ਰ ਅਸਤ੍ਰ ਧਰ ਬਡੇ ਜੁਝਾਰੀ।
ਆਨੰਦ ਪੁਰ ਤੇ ਸੋ ਗੁਨ ਕਹੀਏ। ਪਾਂਵਟਾ ਨਗਰ ਬਸੇ ਧਰ ਛਹੀਏ[20] ॥ [੩੫॥]
ਦੁਰਗ[21] ਸਿਰੋਮਨਿ ਕਿਲਾ ਬਨਾਯੋ। ਅਪ੍ਰਮਾਨ[22] ਜਸ ਜਗ ਤਿਹ ਛਾਯੋ।
ਜਹਾਂ ਤਹਾਂ ਦਿਖੀਅਤ ਅਨੁਰਾਗਾ[23]। ਸੰਗਤਿ ਦੇਸ ਦੇਸ ਕੀ ਛਾਜਾ[24] ॥ [੩੬॥]
ਮੇਘ[25] ਅਡੰਬਰ ਤੰਬੂ ਰਾਜੈ। ਪੰਚ ਮੁਖੀ[26] ਤਹਿ ਸਸਤ੍ਰ ਸੁ ਛਾਜੈ।
ਗਜ ਮਨਿ ਮੁਕਤਾ[27] ਝਾਲਰ ਸੋਹੀ। ਸਸਤ੍ਰ ਥਾਨ ਕਛੁ ਅੰਤ ਨ ਕੋਈ ॥ [੩੭॥]
ਮਨ ਬਾਂਛਤ ਫਲ ਦੇਤ ਸੁਧਾਰੀ। ਤਾ ਕੀ ਵਿਭੋ[28] ਅਨੰਤ[29] ਨਿਹਾਰੀ[30]।
ਅਹੋ[31] ਸਚਿਵ! ਦਿਨ ਅਲਪ[32] ਰਹੇ ਹੈਂ। ਕਾ ਵਿਧਿ ਕਾਜ ਕੋਰ[33] ਹਮ ਪੈ ਹੈਂ? ॥ [੩੮॥]
ਪੁਨਿ ਮੰਤ੍ਰੀ ਨ੍ਰਿਪ ਸੌਂ ਭਨ ਬਾਨੀ। "ਏ ਕਾਰਜ ਕੀਜੈ ਸੁਖ ਮਾਨੀ।
ਰਾਜ ਕੁਮਾਰ ਸੰਗ ਮੈ ਲੈ ਕਰ। ਜਾਵੌਂ ਯਾ ਮਾਰਗ ਮਨ ਰੁਚਿ ਧਰ ॥ [੩੯॥]
ਦੂਸਰ ਮਾਰਗ ਸੈਨਾ ਜਾਈ।" ਸੁਨਿ ਬੋਲਾ ਭੂਪਤਿ ਭੈ ਪਾਈ।
ਮਤ ਬਾਲਕ ਸੋ ਕਰੈ ਖੁਆਰੀ। ਯਾ ਤੇ ਤ੍ਰਾਸ[34] ਹੋਇ ਮਨ ਭਾਰੀ ॥ [੪੦॥]

---

1. ਯੁੱਧ, ਜੰਗ। 2. ਮਸਤੇ ਹੋਏ ਹਾਥੀ। 3. ਉਸੇ ਤਰ੍ਹਾਂ। 4. ਬਾਹਵਾਂ। 5. ਤਾਂ ਇਸ ਮਗ (ਰਸਤੇ) ਆਓ। 6. ਨਹੀਂ ਤਾਂ। 7. ਕਾਇਰ, ਡਰਾਕਲ। 8. ਮੂਰਖ। 9. ਤੁਸੀਂ ਕੌਣ ਹੋ, ਜ਼ਰਾ ਗੱਲ ਦੱਸੋ। 10. ਫ਼ਤਹ। 11. ਧੌਂਸਾ, ਨਗਾਰਾ। 12. ਚਿੰਤਾ ਕਰ ਕੇ ਆਤੁਰ (ਦੁਖੀ)। 13. ਕਿਤਨੀ (ਗਿਣਤੀ ਵਿਚ)। 14. ਪਾਸ, ਕੋਲ। 15. ਰਾਜਾ 16. ਸੈਨਾਂ, ਫ਼ੌਜ। 17. ਕਿਤਨੇ ਹੀ। 18. ਸੂਰਬੀਰ, ਯੋਧੇ। 19. ਧੀਰਜ, (ਠਰ੍ਹਮੇ) ਵਾਲੇ। 20. ਛਾਂ ਕਰ ਕੇ, ਸਹਾਰੇ ਜਾਂ ਆਸਰੇ ਕਰਕੇ। 21. ਵੱਡਾ ਕਿਲਾ। 22. ਪ੍ਰਮਾਣ ਤੋਂ ਰਹਿਤ, ਬੇਅੰਤ। 23. ਪ੍ਰੇਮ ਭਾਵ। 24. ਸ਼ੁਭਾਇਮਾਨ। 25. ਬੱਦਲ। 26. ਜਿਨ੍ਹਾਂ ਦਾ ਮੂੰਹ ਪੰਚ (ਵਿਸਤਾਰ) ਵਾਲਾ ਹੈ, ਅਜੇਹੇ ਸ਼ਸਤ੍ਰ। 27. ਮਣੀਆਂ ਤੇ ਮੋਤੀਆਂ ਦੀ। 28. ਵਿਭਤਿ, ਧਨ ਸੰਪਦਾ।29. ਅੰਤ ਤੋਂ ਰਹਿਤ। 30. ਦੇਖੀ। 31. ਹੇ। 32. ਥੋੜੇ। 33. ਕਿਨਾਰਾ, ਸਿਰਾ। 34. ਡਰ।

ਸੁਮਤਿ[1] ਕਹੈ "ਸੁਨੀਏ ਬਰ[2] ਰਾਜਾ ! ਸਤਿਗੁਰ ਕਰੈ ਨ ਝੂਠ ਅਕਾਜਾ ।
ਤੁਮ ਬਚ[3] ਸਿਮਰ ਇਤੀ ਰਿਸ ਕਰੀ । ਨਹਿ ਉਨ ਕੋ ਪਰਵਾਹ ਸੁ ਪਰੀ ।
ਤਬ ਸੈਨਾ ਉਤ ਓਰ[4] ਪਠਾਈ[5] । ਖਰਾਬ ਹੋਇ ਕੇਤਕ ਦਿਨ ਆਈ" ॥੧੭॥ [੪੧॥]

**ਦੋਹਰਾ ।** ਇਤ[6] ਵਜੀਰ ਆਵਤ ਭਜੇ, ਨ੍ਰਿਪ ਸੁਤ[7] ਲੈ ਕੈ ਸੰਗ ।
ਸਤਗੁਰ ਸੰਨਮੁਖ ਜਾਤ ਭਯੋ, ਮਗ[8] ਮੈ ਮਿਲੈ ਨਿਹੰਗ[9] ॥੧੮ [੪੨॥]

**ਸਵੈਯਾ ।** ਗਹਿ ਲੀਨ[10] ਵਜੀਰ ਤਬੈ ਤਿਨ ਹੀ, ਸੁਮਤੰ ਪੁਨਿ ਰਾਜ ਕੁਮਾਰ[11] ਅਪਾਰੀ ।
ਤੀਰ ਹਜੂਰ[12] ਦਿਖਾਵਤ ਭੇ, ਗੁਰ ਮੇਘ ਧੁਨੀ ਕਰ[13] ਬੈਨ ਉਚਾਰੀ ।
"ਕਯੋ ਰਾਜ ਕੁਮਾਰ! ਅਯੋ ਇਹ ਠਾਂ[14], ਤੁਮ ਪਾਯਨ ਡਾਰ ਜੰਜੀਰ ਸੁਧਾਰੀ[15]?
ਲੇਵਹਿਗੇ ਤੁਮ ਤੇ ਸਗਰੋ ਧਨ[16], ਯੋ ਸੁਨਿ ਪਾਦ ਪਰੋ ਨ੍ਰਿਪ ਬਾਰੀ[17]" ॥੧੯॥ [੪੩॥]

**ਤ੍ਰਿਭੰਗੀ ।** ਤਬ ਬੋਲਾ ਬਾਨੀ, ਨ੍ਰਿਪ ਸੁਤ ਮਾਨੀ[18], "ਹੇ ਪ੍ਰਭੁ ! ਸਾਨੀ[19] ਤੋਹ ਲਖੈ ।
ਜਿਨ[20] ਅਹੰ ਮਮ ਡਾਰਾ, ਬ੍ਰਹਮ ਨਿਹਾਰਾ, ਭਵੀ[21] ਮੰਝਾਰਾ ਤੋਹ ਰਖੈ ।
ਮਨ ਇੰਦ੍ਰੀ ਜੀਤਾ, ਵਿਖੈ ਵਿਰੀਤਾ[22], ਸਦ ਹਰਿ ਚੀਤਾ ਤੋਹ ਮਯਾ[23] ।
ਤੇ ਤੁਮ ਕਉ ਜਾਨੇ, ਸਾਚ ਪਛਾਨੇ, ਤੁਰੀ[24] ਸਥਾਨੇ ਚੀਤ ਦਯਾ ॥ [੪੪॥]
ਹਮ ਪੰਕ ਨਗਾਰੀ[25], ਵਿਖਿਅਨਧਾਰੀ, ਕਿਮ ਗਤਿ ਥਾਰੀ[26] ਜਾਨ ਸਕੈ ।
ਤਨ ਮਨ ਧਨ ਤੋਰਾ, ਸਬ ਬਲ ਜੋਰਾ, ਕਛੂ ਨ ਮੋਰਾ[27] ਜਾਹਿ ਤਕੈ ।"
ਸੁਨੀ ਦੀਨ ਦਯਾਲਾ, ਭੇ ਕਿਰਪਾਲਾ, ਸੋ ਨ੍ਰਿਪ ਬਾਲਾ ਕਰੰ ਧਹਾ[28] ।
ਕੰਕਨ[29] ਤਿਹ ਦੀਨੇ, ਮਨੀਅਨ ਬੀਨੇ[30] ਸਾਜ ਨਵੀਨੇ ਮੋਦ ਭਰਾ ॥੨੦॥ [੪੫॥]

**ਦੋਹਰਾ ।** [ਕਛੁ ਮਸੁਕਾਇ ਤਿਸੈ ਕਹੀ, "ਤਵ ਭਵ ਅਧਮ ਪ੍ਰਮਾਨ ।
ਹਾਥ ਲਗਤ ਤਿਹ ਤੇਗ ਸੋ, ਕਟਤ ਸੀਸ ਰੁਚਿ ਮਾਨ ॥ [੨੧॥]
ਤੋ ਸੋ ਬੈਰ ਨ ਕਛੁ ਹਮ, ਸਿਰੀ ਨਗਰਜਾ ਕੰਤ[31]!
ਸੋ ਹਮਰੇ ਸਿਖ ਜਾਨੀਏ, ਤੋਹਿ ਸਸੁਰ[32] ਜੋ ਸੰਤ" ॥੨੨॥ [੪੬॥]

**ਚੋਪਈ ।** ਬਾਜਿ[33] ਦੀਨ ਤਿਹ ਤੇ ਅਤਿਭਾਰੀ । ਕੰਕਨ ਪਟ ਦੀਨੇ ਅਧਿਕਾਰੀ ।
ਕੁੰਡਲ ਦੀਏ ਸਾਜ ਸਨ ਭਾਰੇ । ਸੰਗ ਦੀਓ ਪੁਨਿ ਬਿੱਪ੍ਰ ਹਕਾਰੇ ॥ [੪੭॥]
ਕ੍ਰਿਪਾ ਰਾਮ ਜਿਹ ਨਾਮ ਵਖਾਨੇ । ਦੋ ਸਿਖ ਤਾ ਸੰਗ ਪਠੇ ਸੁਜਾਨੇ[34] ।
ਦੋ ਬਾਜੀ[35] ਪੰਚ ਸਤ ਸੁਦਾਮਾ[36] । ਹੇਤ ਨਿਊਦਰੇ ਪਠ ਮੁਖ ਧਾਮਾ ॥ [੪੮॥]

---

1. ਬੁੱਧੀਮਾਨ ਰਾਜ ਕੁਮਾਰ । 2. ਸ਼੍ਰੇਸ਼ਟ, ਭਲਾ 3. ਬਚਨ । 4. ਉਸ ਪਾਸੇ । 5. ਭੇਜੀ । 6. ਇਧਰ । 7. ਰਾਜਕੁਮਾਰ । 8. ਮਾਰਗ, ਰਸਤਾ । 9. ਅਕਾਲੀ, ਬਹਾਦੁਰ ਸਿੱਖ । 10. ਪਕੜ ਲਇਆ । 11. ਫੇਰ ਰਾਜਕੁਮਾਰ ਸੁਮਤਿ (ਨੂੰ ਵੀ ਗ੍ਰਿਫ਼ਤਾਰ ਕੀਤਾ) । 12. ਗੁਰੂ ਸਾਹਿਬ ਦੇ ਕੋਲ । 13. ਮੇਘ (ਬੱਦਲ) ਵਾਂਗ ਧੁਨੀ ਕਰ (ਗੱਜ ਕੇ) । 14. ਏਥੇ ਕਿਉਂ ਆਏ? 15. ਤੁਹਾਡੇ ਪੈਰਾਂ ਵਿਚ ਜੰਜੀਰ ਪਾਈ ਹੋਈ ਹੈ । 16. ਸਭ ਧਨ ਦੌਲਤ । 17. ਰਾਜੇ ਦਾ ਬਾਲ (ਪੁਤ੍ਰ) । 18. ਅਭਿਮਾਨੀ । 19. ਦੂਜਾ, ਮੁਕਾਬਲੇ ਦਾ । 20. ਹੰਕਾਰ । 21. ਸੰਸਾਰ । 22. ਵਿਰਤ, ਵਿਰਕਤ, ਤਿਆਗੀ । 23. ਤੇਰੀ ਕ੍ਰਿਪਾ ਨਾਲ । 24. ਤੁਰੀਯਾਵਸਥਾ । 25. ਪੰਕ (ਚਿਕੱੜ) ਵਿਚ ਫਾਥੇ ਹੋਏ । 26. ਤੁਹਾਡੀ । 27. ਮੇਰਾ । 28. ਨ੍ਰਿਪ-ਬਾਲ (ਰਾਜਕੁਮਾਰ) ਦੇ ਸਿਰ ਉੱਤੇ ਗੁਰੂ ਜੀ ਨੇ ਹੱਥ ਧਰਿਆ । 29. ਕੰਗਣ । 30. ਮਣੀ, ਰਤਨ ਆਦਿ ਜੜਿਤ । 31. ਸ੍ਰੀ ਨਗਰ ਦੇ ਰਾਜੇ ਦੀ ਜਾ (ਜਾਈ ਅਥਵਾ ਧੀ) ਦੇ ਕੰਤ (ਪਤੀ) । 32. ਸਹੁਰਾ । 33. ਘੋੜਾ । 34. ਸੁਜਾਨ, ਅਕਲਮੰਦ । 35. ਦੋ ਘੋੜੇ । 36. ਪੰਜ ਸੋ (ਸ਼ਤ) ਰੁਪਏ (ਦਾਮ) ।

ਸਿਰੀ ਨਗਰ ਨ੍ਰਿਪ ਸਿੱਖ ਲਖਾਵਾ। ਤਾਹਿ ਨਿਉਦਰਾ ਹੇਤ ਪਠਾਵਾ।
ਯਾ ਬਿਧਿ ਬੇਗ[1] ਗਯੋ ਨ੍ਰਿਪ ਬਾਰੀ[2]। ਕੀਨ ਬਿਯਾਹ ਸਮੈ ਅਨੁਸਾਰੀ ॥ [੪੯॥]
ਤਾ ਪਿਤ ਸੈਨਾ ਯੁਤ ਪਛ[3] ਆਯੋ। ਖੁਆਰ ਹੋਇ ਕੇ ਅਤਿ ਦੁਖ ਪਾਯੋ।
ਲਖਾ ਬਿਯਾਹ ਨ ਆਗੇ ਭਯੋ। ਕਰਤ ਸੋਚ ਮਨ ਮੈ ਅਗਨਯੋ[4] ॥ [੫੦॥]
ਸੁਤ ਬਿਯਾਹ ਨਾ ਨੈਨ ਲਖਾਰੀ[5]। ਏਕੋ ਸੁਤ ਭਯੋ ਕੁਲਹਿ ਮੰਝਾਰੀ।
ਗੁਰ ਦ੍ਰੋਹੀ ਕੈਸੇ ਸੁਖ ਪਾਵੈ। ਦੁਰ ਬੁਧ ਜਜੋ ਮਰ ਹੀ ਪਛੁਤਾਵੈ ॥ [੫੧॥]
ਕੁੜਮਨ ਸੋ ਨਹਿ ਪ੍ਰੀਤਿ ਵਧਾਵੈ। ਸਮਧੀ[6] ਸੋ ਨਹਿ ਬੈਨ ਸੁਨਾਵੈ।
"ਤੁਮ ਗੁਰ ਸਿੱਖ ਮੋਰ ਅਰਿ[7] ਭਏ। ਜਾ ਕਰ ਮੈ ਐਸੇ ਦੁਖ ਲਏ ॥ [੫੨॥]
ਮੋਰ ਸਾਕ ਤਬ ਹੀ ਤੁਮ ਸੰਗਾ। ਗੁਰੂ ਨਿਕਾਲੋ ਯਾ ਤੇ ਰੰਗਾ।
ਤਬ ਹੋ ਤੁਮ ਗ੍ਰਿਹ ਭੋਜਨ ਪਾਊਂ। ਗੁਰ ਸਨ ਸਮਰ[8] ਕਰੋ, ਸੁਖ ਪਾਊਂ ॥ [੫੩॥]
ਪੁਰ ਮੈ ਬਿਪ੍ਰ ਸੰਗ ਸਿੱਖ ਜੋਈ। ਤਾ ਕੋ ਲੂਟਹਿ ਪ੍ਰਾਤਹਿ ਹੋਈ।"
ਏ ਗਾਥਾ ਲਖ ਸੰਤ ਵਜੀਰਾ। ਦਈ ਸੁੱਧ ਤਿਨ ਕਉ ਸੁਠ[9] ਧੀਰਾ ॥ [੫੪॥]
ਤੇ ਸੁਨ ਰੈਨ ਜਾਮ[10] ਲਖ ਲੀਨਾ। ਦੋ ਅਸ[11] ਕੌਤਕ ਲਏ ਸੁ ਚੀਨਾ[12]।
ਦੋ ਜੋੜੀ ਕੰਕਨ ਮਨਿ ਸੰਗਾ। ਲੀਨ ਉਤਾਰ ਮਨੇ ਸੁਖ ਰੰਗਾ ॥ [੫੫॥]
ਪੋਰਦਾਰ[13] ਚੋਕੀ ਥੇ ਜੋਈ। ਦੋ ਭਈਏ ਪੂਰਬ ਕੇ ਸੋਈ।
ਤਾ ਕਹੁ ਮਾਰ ਸੀਘ੍ਰ ਹੀ ਗਏ। ਇਤੇ[14] ਕਰੰ ਵਹਿ ਫਾਟਤ ਰਹੇ[15]।
ਪ੍ਰਾਤ[16] ਸੈਨ ਚਤੁਰੰਗ[17] ਚੜ੍ਹਾਈ। ਸੂਰਬੀਰ ਰਾਜੈ ਅਧਿਕਾਈ[18]।
ਸਭ ਮਿਲ ਕ੍ਰਿਪਾ ਸਿੰਧੁ[19] ਪੈ ਆਏ। ਦੁੰਦਭਿ ਭੇਰਿ ਮ੍ਰਿਦੰਗ ਬਜਾਏ ॥੨੩॥ [੫੬॥]

**ਦੋਹਰਾ।** ਗੁਆਲੇਰੀਏ ਜਸਵਾਰੀਏ, ਪੁਨਹਿ ਕਟੋਚ ਮਹਾਨ।
ਡਢਵਾਲੀਏ ਜਸਰੋਟੀਏ, ਪੁਨਹਿ ਭੁਟੰਤਿ ਮਹਾਨ ॥੨੪॥ [੫੭॥]
ਕੁੱਲੂ ਚੰਬਾ ਦੇਸ ਕੇ, ਜੰਮੂ ਕੇ ਨ੍ਰਿਪ ਔਰ।
ਪੁਨਹਿ ਸੁਕੇਤ ਮੰਡੀਨ[20] ਕੇ ਆਵਤ ਘਨ[21] ਸਮ ਦੋਰ[22] ॥੨੫॥ [੫੮॥]

**ਕਬਿੱਤੁ।** ਪਰਬਤੇਸ[23] ਭਾਰੀ ਭਾਰੀ ਦੁੰਦਭੀ ਬਜਾਹਿ ਕਾਰੀ, ਸਾਵਨ ਘਟਾ ਸਮਾਨ ਆਏ ਰਾਜ ਜਾਨੀਐ।
ਪੰਚ ਸਸਤ੍ਰ[24] ਧਾਰ ਸੂਰਬੀਰ ਬਲ ਪਾਰ ਨਹਿ, ਰੰਗਨ ਕੇ ਰੂਪ ਮਨੋ ਲਿਖੈ ਚਿਤ੍ਰ ਧਾਨੀਐ।
ਇਤੈ ਮਹਾਰਾਜ ਸੁਨ ਹਰਖ ਮਹਾਨ ਧਾਰ, ਕਿਧੌ ਸਿੰਘ ਦੇਖ ਅਜਾ ਬਜੂਹ[25] ਸੁਖ ਮਾਨੀਐ।

---

1. ਜਲਦੀ। 2. ਰਾਜਕੁਮਾਰ। 3. ਪਿੱਛੋਂ। 4. ਕ੍ਰੋਧ ਨਾਲ ਅੱਗ ਵਾਂਗ ਲਾਲ ਹੋ ਗਇਆ। 5. ਅੱਖੀਂ ਨ ਦੇਖਿਆ। 6. ਕੁੜਮ। 7. ਮੇਰੇ ਦੁਸ਼ਮਨ। 8. ਜੰਗ। 9. ਸੁਠੁ, ਸੁੰਦਰ। 10. ਪਹਰ। 11. ਅਜੇਹੇ। 12. ਜਾਣ। 13. ਚੋਬਦਾਰ। 14. ਇਧਰ। 15. ਹੱਥ ਮਲਦੇ ਰਹ ਗਏ। 16. ਸਵੇਰੇ। 17. ਚਤੁਰੰਗਿਣੀ ਫ਼ੌਜ, ਜਿਸ ਵਿਚ ਰਥ, ਹਾਥੀ ਘੋੜੇ ਤੇ ਪੈਦਲ ਸ਼ਾਮਿਲ ਹੁੰਦੇ ਸਨ। 18. ਬਹੁਤੇ। 19. ਕ੍ਰਿਪਾ-ਸਾਗਰ (ਸ੍ਰੀ ਦਸ਼ਮੇਸ਼)। 20. ਸੁਕੇਤ ਮੰਡੀ ਵਾਲੇ। 21. ਬੱਦਲ। 22. ਦੋੜ ਕੇ। 23. ਪਰਬਤ (ਪਹਾੜ) ਦੇ ਈਸ਼ (ਰਾਜੇ)। 24. ਪੰਜ ਸ਼ਸਤ੍ਰ, ਜੋ ਪੰਜ ਪਿਆਰੇ ਪਹਨਦੇ ਸਨ, ਇਹ ਹਨ—(੧) ਕ੍ਰਿਪਾਨ, (੨) ਧਨੁਖ, (੩) ਬੰਦੂਕ, (੪) ਕਟਾਰ ਅਤੇ (੫) ਚਕ੍ਰ। ਕਈਆਂ ਨੇ ਏਥੇ ਚਕ੍ਰ ਦੀ ਥਾਵੇਂ ਬਰਛਾ ਜਾ ਨੇਜ਼ਾ ਪੰਜਵਾਂ ਹਥਿਆਰ ਮੰਨਿਆ ਹੈ (ਦੇਖੋ, *ਕਵੀ ਸੈਨਾਪਤਿ ਕ੍ਰਿਤ ਗੁਰੁ ਸੋਭਾ ਗ੍ਰੰਥ* ਅਤੇ ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ *ਗੁਰੁਸ਼ਬਦ ਰਤਨਾਕਰ, ਮਹਾਨ ਕੋਸ਼*, ੧੯੬੦ ਈ.)। 25. ਬਕਰੀਆਂ ਦਾ ਇਜੜ।

ਕਰਜੋ ਹੈ ਟੰਕਾਰ ਤਬ ਨਿਕਟ ਬੁਲਾਇ ਬੀਰ, ਦੀਏ ਸਾਜ ਬਰ ਆਯੁਧ[1] ਪ੍ਰਮਾਨੀਐ ॥੨੬॥ [੫੯॥]

**ਤੋਮਰ ਛੰਦ।** ਪ੍ਰਭ ਸਸਤ੍ਰ ਅਸਤ੍ਰ ਅਪਾਰ। ਦਏ ਵੰਡ ਬੀਰ ਅਪਾਰ।
ਅਤਿ ਸੋਭ ਸੋ ਚਿਲਕਾਹਿ। ਜਨੁ ਰਵੀ[2] ਕੇ ਗਨ ਆਹਿ ॥੨੭॥ [੬੦॥]

**ਭੁਜੰਗ ਪ੍ਰਯਾਤ ਛੰਦ।** ਧਰੇ ਸਸਤ੍ਰ ਪਾਨੰ[3] ਸੁ ਤੀਰੰ ਤੁਫੰਗ। ਕਰੰ ਸਾਂਗ ਭਾਰੀ ਸੁ ਤੇਗਾਨ ਰੰਗੰ।
ਤਮਾਚੇ[4] ਵਾ ਖੰਜਰ ਸੁ ਬੁਗਦਾਨ[5] ਲੀਨੇ। ਮਹਾਂ ਸੂਰਬੀਰੰ ਸਰੋ ਹੀ[6] ਧਰੀਨੇ ॥ [੬੧॥]
ਪਟਾ[7] ਸਸਤ੍ਰ ਧਾਰੇ ਗਲੋਲਾਨ[8] ਜੇਈ। ਮਹਾ ਕਾਲ ਕੀ ਜ੍ਵਾਲ ਧਾਰੇ ਸੁ ਏਈ।
ਕਰੇ ਗਰਜ ਭਾਰੀ ਸੁਨੇ ਕਾਤਰਾਹੀ[9]। ਫਟੇ ਤਾਹਿ ਛਾਤੀ ਮਹਾਂ ਦੂਖ ਪਾਹੀ ॥ [੬੨॥]
ਸੁ ਪਾਂਚੰ ਸਹੰਸ੍ਰੰ[10] ਪਠਾਨੰ ਅਪਾਰੀ। ਕਰੈਂ ਚਾਕਰੀ ਆਪ ਕੀ ਮੂੜ ਭਾਰੀ।
ਡਰੈ ਦੇਖ ਸੈਨਾ ਕੀਓ ਮੰਤ੍ਰ ਭਾਜੈਂ। ਲਰੈ ਕੌਨ ਯਾ ਸੋ ਸਮੰ ਜਲਧਿ[11] ਸਾਜੈ ॥ [੬੩॥]
ਮਰੈ ਕੌਨ ਜਾਈ ਬਿਨਾ ਮੌਤ ਆਈ। ਭਜੈਂ ਯਾਹਿ ਤੇ ਨੀਤ ਐਸੀ ਪਕਾਈ।
ਮਹਾ ਮੇਘ[12] ਸੋ ਸੈਨ ਰਾਜਾਨ ਕੇਰੀ[13]। ਰਚੀ ਏਕ ਬਾਨੀ ਗੁਰੂ ਪਾਸ ਟੇਰੀ।
ਲਿਖੀ ਪਤ੍ਰਿਕਾ ਝੂਠ ਬਾਨੀ ਮਿਲਾਈ। ਸੁ ਪਾਸੰ ਹਮਾਰੇ ਇਹੈ ਨਾਥ ਆਈ ॥੨੮॥ [੬੪॥]

**ਦੋਹਰਾ।** ਮੀਤ ਪਠਾਨ ਸੁ ਸਾਕ ਹਮ, ਕਰੈ ਤਿਨੈ ਉਪਕਾਰ।
ਤਾ ਸੁਤ ਬਜਾਹੁ ਰਚਾਇਯੋ, ਬੁਲਜੋ ਹਮੈ ਅਤਿ ਭਾਰ ॥੨੯॥ [੬੫॥]
ਜਲਦਿ ਜਾਇ ਕੈ ਤਹਾਂ ਪੁਨਿ, ਹੋਇ ਅਰਿਨ[14] ਪੁਨਿ ਆਯ।
ਪੁਨਿ ਚਾਕਰੀ ਲਿਖਾਇ ਹੈ, ਖ਼ੁਸ਼ੀ ਕਰੋ ਗੁਰ[15] ਭਾਯ[16] ॥੩੦॥ [੬੬॥]

**ਸਵੈਯਾ।** ਕੰਦਜ[17] ਜਜੌਂ ਧੁਨਿ ਕੈ ਪ੍ਰਭੂ ਬੋਲਤ, "ਕਾਲ[18] ਲਖੋ[19] ਅਬ ਸੰਗਰ[20] ਕੇਰਾ[21]।
ਜਾਵਨ ਕਾਲ ਨਹੀ ਸੁਨੀਐ, ਅਬ ਬੀਰ ਨਿਕਾਹ ਸੋ ਐ ਪੁਨਿ ਫੇਰਾ।
ਯਾਹਿ ਨਿਕਾਹ ਲਿਜੈ ਪੜ ਕੈ ਪੁਨਿ, ਵਾਹਿ ਨਿਕਾਹ ਪੜੈ ਸੁਖ ਕੇਰਾ।
ਤੁਮਰੋ ਹਮਰੋ ਗ੍ਰਿਹ ਏਕ ਲਖੋ, ਹਮਰੀ ਜਯ ਸਾਥ ਤੁਮੇ ਜਸ ਟੇਰਾ ॥੩੧॥ [੬੭॥]
ਖਲ[22] ਰਾਜਨ ਸੈਨ ਬਿਦਾਰਨ[23] ਕੋ, ਹਮ ਦੇਵਤ ਥੇ ਤੁਮ ਕੋ ਧਨ ਭਾਰੀ।"
ਯੌਂ ਸੁਨ ਬੈਨ ਕਹੈਂ ਸਠ ਸੋ, "ਮੁਖ ਕਾਰਾ ਕਰੋ ਹਮਰੋ ਕੁਲ ਭਾਰੀ।
ਸਊਅਨ ਸੋ ਕਿਮ ਸੋ ਰਹਿ ਆਯ, ਨ ਜਾਵਹਿਗੇ ਹਮ ਤੇ ਬਲਕਾਰੀ।"
ਸ੍ਰੀ ਮੁਖ ਬੋਲਤ ਭੇ ਹਰਿ[24] ਜਜੌਂ, "ਤੁਮ ਖਾਤ ਇਸੀ ਬਿਧਿ ਦੌਲਤ ਸਾਰੀ ॥੩੨॥ [੬੮॥]
ਕਾਤਰਤਾ[25] ਤਜ ਬੀਰ ਬਨੋ ਤੁਮ, ਧਾਰ ਕੈ ਪੌਰਖ[26] ਜਾਤ ਸੰਭਾਰੋ।
ਜੋ ਲਖਿ[27] ਸੈਨ ਘਨੀ[28] ਡਰ ਹੋ ਮਨ, ਬੈਨ ਹਮੈ ਚਿਤ ਦੈ ਸੁਨ ਧਾਰੋ।
ਸ੍ਰੀ ਪ੍ਰਭ ਸੈਨ[29] ਕਰੈ ਅਗਨੀ[30] ਹਮ, ਮਾਰਹਿ ਤਾਹਿ ਨ ਸੰਭ੍ਰਮ[31] ਧਾਰੀ।

---

1. ਸ਼ਸਤ੍ਰ। 2. ਰਵਿ, ਸੂਰਜ। 3. ਪਾਨ (ਹੱਥ) ਵਿਚ। 4. ਤਮੰਚੇ। 5. ਗਦਾ। 6. ਤਲਵਾਰ। 7. ਪਟਹ, ਇਕ ਪ੍ਰਕਾਰ ਦੀ ਖੜਗ। 8. ਮੋਲੀ ਜਾਂ ਗੁਲੇਲਾ। 9. ਕਾਤਰ, ਕਾਇਰ। 10. ਪੰਜ ਸੌ। 11. ਸਮੁੰਦ੍ਰ ਸਮਾਨ। 12. ਵੱਡੇ ਭਾਰੀ ਬੱਦਲ। 13. ਦੀ। 14. ਰਿਣ (ਕਰਜ਼ੇ) ਤੋਂ ਰਹਿਤ ਹੋ ਕੇ। 15. ਪਾਠਾਂਤਰ—ਯਾ। 16. ਪ੍ਰਸੰਨ ਹੋ ਕੇ। 17. ਕੰ (ਜਲ) ਤੋਂ ਪੈਦਾ ਹੋਇਆ ਬੱਦਲ। 18. ਸਮਾਂ। 19. ਦੇਖੋ। 20. ਜੰਗ। 21. ਦਾ। 22. ਮੂਰਖ, ਵਿਰੋਧੀ। 23. ਮਾਰਨ। 24. ਸ਼ੇਰ। 25. ਕਾਇਰਤਾ, ਡਰਪੋਕਪੁਣਾ। 26. ਮਰਦਊਪੁਣਾ। 27. ਦੇਖ ਕੇ। 28. ਬਹੁਤੀ। 29. ਇਸ਼ਾਰਾ, ਸੈਨਤ। 30. ਗਿਣਤੀ ਤੋਂ ਬਾਹਰ, ਬਹੁਤੇ। 31. ਸ਼ੱਕ, ਸੰਦੇਹ।

ਜੀਵਨ ਮਰਨ ਹੈ ਈਸਰ ਕੇ ਕਰ, ਤਾਹਿ ਬਿਜੈ[1] ਕਰ ਮਾਰ ਸੁਧਾਰੀ ॥੩੩॥ [੬੯॥]
ਨਮਕ ਹਲਾਲ ਕਰੋ ਜਸ ਲੈ ਕਰਿ, ਸ੍ਵਾਮਿ ਤਜੈ ਰਨ ਕਾਲ[2] ਮੈ ਜੇਈ।
ਜੀਵਤ ਨਿੰਦ ਸਮਾ ਮਰਨਾ ਤਿਨ, ਮ੍ਰਿਤ ਭਏ ਤਿਹ ਸ੍ਵਾਨਨ[3] ਲੇਹੀ।
ਮਾਸ ਭੁਗੈ[4] ਨਹਿ ਤਾ ਕਰ ਗੀਧ[5] ਸੁ, ਹਰਾਮ ਕੇ ਖੋਰ[6] ਲਖੈ ਤਿਹ ਲੇਹੀ।
ਜੇ ਤੁਮਰੋ ਮਨ ਰੋਜ[7] ਬਧਾਵਨ, ਤੌ ਤੁਮ ਪਾਂਚ ਦਮੈਂ[8] ਨਿਤ ਲੇਹੀ" ॥੩੪॥ [੭੦॥]

**ਚੌਪਈ।** ਤਾਂਹਿ ਕਹਜੋ, "ਹਮ ਰਹੈਂ ਨ ਯਾਹੀ।" "ਅਰਧ ਅਸਰਫੀ" ਸ੍ਰੀ ਗੁਰ ਗਾਈ।
ਪੁਨਿ ਗੁਰ ਕਹੈ, "ਮੁਹਰ ਨਿਤ ਲੀਜੈ। ਕਬਜ ਲਿਖਾਇ ਪਾਨ ਕਰ ਕੀਜੈ" ॥ [੭੧॥]
ਸੁਨ ਪਠਾਨ ਬੋਲੇ ਤੇ ਐਸੇ। ਅੰਤ ਕਾਲ ਨਰ ਲੂਕਤ ਜੈਸੇ।
"ਕਹਾ ਭਯੋ ਜੇ ਦੌਲਤ ਆਵੈ। ਸਗਿਆਨ ਸੌ ਤੂਟਾ ਨਹੀ ਜਾਵੈ ॥ [੭੨॥]
ਤਿਨ ਸੰਗ ਬਨੀ ਜੋ ਨਿਸਦਿਨ ਰਹ ਹੈ। ਦੌਲਤ ਘਨੀ ਆਇ ਫਿਰ ਜੈਹੈ।"
ਤਬ ਸਿੱਖ ਸਤਿਗੁਰ ਤੀਰ ਉਚਾਰੈ। "ਕਾਯਰ[9] ਜਾਵੈ ਤ੍ਰਸਤ[10] ਬਿਚਾਰੈ ॥ [੭੩॥]
ਸ੍ਰੀ ਗੁਰ ਯਾ ਪੀਛਾ ਜਿਨ ਕਰੀਐ। ਜਾਹੁ ਮਲੇਛਹੁ ਪ੍ਰਗਟ ਉਚਰੀਐ।
ਸ੍ਰੀ ਮਹਾਂਕਾਲ ਕਰੈ ਜੈ[11] ਥਾਰੀ[12]। ਫੀਟੀ ਯਾ ਕੀ ਕੋਰਿ[13] ਨਿਹਾਰੀ[14]"॥ [੭੪॥]
ਤਬ ਗੁਰ ਲਖੀ ਸਾਚ ਮੰਦ ਕੋਰਾ। ਕਹੈ ਬੈਨ ਤਿਨ ਸੋ ਸੁ ਕਠੋਰਾ।
"ਜਾਵਹੁ ਗੀਦੀ ਮੂੜ ਮਹਾਨਾ। ਕਹਾ ਕਾਲ ਤੇ ਕਰੋ ਪਯਾਨਾ[15] ॥ [੭੫॥]
ਮਤ ਯਾ ਠੌਰ[16] ਦੁੰਦਭੀ[17] ਕੀਜੈ"। ਸੁਨਹਿ ਸਿੱਖ ਤਬ ਹੀ ਪੁਨਿ ਲੀਜੈ।
ਤਾਹਿ ਤੁਫੰਗਨ[18] ਕੁੰਦੇ ਲੀਨੇ। ਗਜ ਖੋਹੇ ਸਿਖਨ ਤਨ ਚੀਨੇ ॥ [੭੬॥]
ਬਾਜਿ[19] ਉਤਰ ਕਰ ਯਾ ਮਗ ਮਾਹੀ। ਦੁੰਦਭਿ ਸਭੈ ਉਲਟ ਕਰਵਾਹੀ।
ਭੇ ਅਪਸਗਨ ਤਾਹਿ ਕਹੁ ਐਸੇ। ਮਰਨ ਕਾਲ ਕੇ ਭੀਰਤ[20] ਜੈਸੇ ॥ [੭੭॥]
ਚਲੇ ਜਾਤ ਮਨ ਕਰੈਂ ਬਿਚਾਰਾ। ਮੁਹਰ ਮੁਹਰ ਦੇ ਰਹਜੋ ਸਵਾਰਾ।
ਭੀਖਨ ਖਾਨ ਕਹੀ, "ਖਨਜਾਦੋ![21] ਏਕ ਅਸਰਫੀ ਕਵਨ ਸੰਬਾਦੋ[22]।
ਰਾਜਨ ਸੋ ਮਿਲ ਕੈ ਗੁਰੁ ਮਾਰੈਂ। ਧਨ ਸਬ ਲੂਟਹਿ ਕੋਸ[23] ਅਪਾਰੈਂ ॥੩੫॥ [੭੮॥]

**ਦੋਹਰਾ।** ਯਾ ਗੁਰ ਪੈ ਦੌਲਤ ਘਨੀ, ਸਿੰਧ ਬਿੰਧ[24] ਕੀ ਜਾਨ।
ਲੂਟਹਿ ਕੋਸ ਸੁ ਸਭੈ ਤੁਮ, ਜੋ ਦੇਖੇ ਅਸਥਾਨ ॥੩੬॥ [੭੯॥]
ਲੂਟ ਮਾਫ ਕਰਵਾਇ ਨਿਜ, ਭੀਮ ਚੰਦ ਕੇ ਪਾਹਿ[25]।
ਮੁਕਤਾ[26] ਲਾਲ ਘਨੇ[27] ਰਤਨ, ਲੂਟ ਲੇਹਿ ਸੁਖ ਪਾਹਿ[28]" ॥੩੭॥ [੮੦॥]

**ਚੌਪਈ।** ਯੌਂ ਕਹਿ ਤਵਨ[29] ਠਵਰ[30] ਮੈ ਆਏ। ਮਗ ਮੈ ਤਾ ਅਪਸਗਨ ਲਖਾਏ।
ਸੀਸ ਕਾਕ[31] ਗੀਧਨ ਫਿਰਹੈਂ ਤਹਿੰ। ਮੁਖ ਆਭਾ[32] ਨਾਸੈ ਰੋਦਤ ਜਹਿੰ ॥ [੮੧॥]

---

1. ਵਿਜਯ, ਜਿੱਤ। 2. ਜੰਗ ਦੇ ਮੌਕੇ ਤੇ। 3. ਕੁੱਤੇ। 4. ਭੋਗੇ, ਖਾਵੇ। 5. ਗਿੱਧ। 6. ਫੋਗ, ਸਾਰਹੀਨ। 7. ਰੋਜ਼ੀ, ਨੌਕਰੀ। 8. ਪੰਜ ਦਮੜੇ। 9. ਡਰਾਕਲ, ਕਾਇਰ। 10. ਡਰਦੇ ਮਾਰੇ। 11. ਫ਼ਤਹ, ਜਿੱਤ। 12. ਤੁਹਾਡੀ। 13. ਕਤਾਰ, ਪੰਕਤੀ। 14. ਦੇਖੀ। 15. ਦੌੜਨਾ. ਚਲੇ ਜਾਣਾ। 16. ਇਸ ਥਾਵੇਂ। 17. ਧੌਂਸਾ, ਨਗਾਰਾ। 18. ਬੰਦੂਕ। 19. ਘੋੜੇ। 20. ਅੰਦਰ। 21. ਖ਼ਾਨਾਂ (ਪਠਾਣਾ) ਦੇ ਪੁਤੋ। 22. ਕੀ ਚੀਜ਼ ਹੈ। 23. ਖ਼ਜ਼ਾਨਾ। 24. ਵਿੰਧਯਾਚਲ (ਮੱਧ ਭਾਰਤ)। 25. ਪਾਸੋਂ, ਕੋਲੋਂ। 26. ਮੋਤੀ। 27. ਬਹੁਤੇ। 28. ਸੁੱਖ ਪ੍ਰਾਪਤ ਕਰਕੇ। 29. ਉਸ। 30. ਠੌਰ, ਜਗ੍ਹਾ। 31. ਕਾਂ। 32. ਸ਼ੋਭਾ।

ਦਿਸਾ ਲਖੈ ਤਮ[1] ਯੁਤ ਨਭ ਲਾਲਾ। ਆਏ ਜਹਾਂ ਨ੍ਰਿਪਤਿ ਦਲ ਸਾਲਾ।
ਤੇ ਲਖ ਮੋਦ ਭਏ ਮਨ ਮਾਹੀ। ਆਦਰ ਕਰੈਂ ਏਕਠੇ ਜਾਹੀ ॥ [੮੨॥]
ਸਰਬ ਭੇਦ ਸਤਿਗੁਰ ਕਾ ਲੇਹੀ। ਜਨੁ[2] ਜੰਬੁਕ[3] ਕੇਹਰਿ[4] ਕੁਤ ਕੇਹੀ[5]।
ਤੇ ਕਹੈ ਗੁਰ ਪੈ ਕੋਸ ਅਪਾਰਾ। ਅਰਬ ਖਰਬ ਸੰਪਤਿ[6] ਨਹਿ ਪਾਰਾ ॥ [੮੩॥]
ਔਰੰਗ ਸ਼ਾਹ ਕੇ ਗ੍ਰਿਹ ਸੋ ਨਾਹੀ। ਜੈਸ ਦਿਸਾਵਰ[7] ਯਾ ਪ੍ਰਭੁ ਪਾਹੀ।
ਲਾਲ ਜਵਾਹਰ ਮਾਨਕ ਮੁਕਤਾ। ਸਸਤ੍ਰ ਅਸਤ੍ਰ ਧਰ ਅੰਤ ਨ ਜੁਗਤਾ ॥ [੮੪॥]
ਰਾਜੈ ਬੂਝੀ ਭੀਖਨ ਖਾਨਾ। "ਕੇਤੀ ਸੈਨ ਗੁਰੂ ਕੀ ਨਿਦਾਨਾ?"
ਭੀਖਨ ਖਾਨ ਭਨ ਸਾਹਿਬ ਕਾ ਨਾਉਂ। "ਰੈਯਤ ਲੋਕ ਮਿਲੇ ਇਕ ਠਾਉਂ।
ਜਾਟ ਗਵਾਰ[8] ਸੁ ਤੇਲੀ ਨਾਹੀ। ਭਾਟੀ ਲਬਾਨੇ ਚਮਰਾਈ[9] ॥ [੮੫॥]
ਬਨੀਏ ਰੋਰੋ[10] ਭਾਟ ਮਹਾਨਾ। ਸੂਦ੍ਰ ਛੀਪੇ[11] ਜਾਟ ਤ੍ਰਿਖਾਨਾ।
ਬਾਰਾ ਜਾਤ[12] ਸਿਨਾਤ[13] ਮਿਲਾਵੈਂ। ਇਨ ਕਹੁ ਤੀਰ ਕਮਾਨ ਸਿਖਾਵੈਂ ॥ [੮੬॥]
ਔਰ ਕਲਾਲ ਸੁਨਾਰੇ ਜੇਹੀ। ਪਕੜ ਨ ਜਾਨੈ ਬਰਛਾ ਤੇਹੀ।
ਤੀਰ ਤੁਫੰਗ ਕੋ ਨਾਹਿ ਚਲਾਵੈ। ਜਾਤ ਅਰਾਈ ਖੋਸੀ[14] ਚਾਵੈ[15] ॥ [੮੭॥]
ਆਪ ਬਲੀ ਇਕ ਜੈਸਾ ਕਹੀਐ। ਮਾਮੂ[16] ਬਲੀ ਏਕ ਤਿਹ ਲਹੀਐ।
ਕੋਯਕ[17] ਬਹਨ[18] ਪੂਤ[19] ਤਿਨ ਕੇਰੇ। ਔਰ ਸੈਨ ਸਭ ਖਾਵਨ ਚੇਰੇ[20]।
ਪੁਨਿ ਦਸ ਬੀਸ ਸੁਭਟ[21] ਹੈਂ ਜਾਨੋ। ਔਰ ਨ ਗਨਤੀ ਤਾ ਕੀ ਮਾਨੋ ॥੩੮॥ [੮੮॥]

**ਦੋਹਰਾ।** ਪੁਨਿ ਦਸ ਬੀਸ ਸੋ ਸੂਰ ਹੈਂ, ਕਾਂ ਕੀ ਗਿਨਤੀ ਮਾਂਹਿ।"
ਏ ਗਨਤੀ ਤਾ ਸੈਨ ਕੀ, ਕਹੀ ਭੂਪ ਕੇ ਪਾਹਿ ॥੩੯॥ [੮੯॥]
ਲੂਟ ਮਾਫ ਕਰਵਾਇ ਨਿਜ, ਭੀਖਨ ਖਾਨ ਪਠਾਨ।
ਭਏ ਤੁਰਕ ਏਕਤ੍ਰ ਲਖ, ਕਹੈ ਭੂਪ ਯੌ ਜਾਨ ॥੪੦॥ [੯੦॥]

**ਸਵੈਯਾ।** "ਸੈਨ ਪਠਾਨ ਕੀ ਤਾ ਮਹਿ ਥੀ ਬਡ, ਸੋ ਹਮਰੇ ਨਿਕਟੀ ਚਲਿ ਆਈ।
ਲੂਟ ਸੁ ਕੂਟ ਲਹੈਂ ਸਗਰੋ ਧਨ, ਮਾਰ ਨੀਸਾਨ ਜਸੰ ਨਿਜ ਗਾਈ।"
ਯਾ ਬਿਧਿ ਰੈਨ ਬਿਤੀ ਦਿਨ ਭਯੋ, ਤਬ ਕਾਂਨ ਤ੍ਰੀਤਾਤ ਸਿੰਘਾਸਨ ਆਈ।
ਗੁਰ ਤੀਰ ਕਹੀ ਤਬ ਬਾਤ ਕਿਸੈ, ਜੋ ਰੈਨ ਉਦਾਸੀ ਨਸੇ ਲਖ ਪਾਈ ॥੪੧॥ [੯੧॥]
ਪਾਂਚ ਹੀ ਸਹੰਸ ਉਦਾਸੀ[22] ਨਸੇ, ਸੁਨ ਸ੍ਰੀ ਮੁਖ ਪੂਛਤ, "ਕੋ ਰਹਜੋ ਜਾਈ?"
ਸਿੱਖ ਕਹੈਂ ਤਬ ਸ੍ਰੀ ਗੁਰੁ ਤੀਰ, "ਰਹਜੋ ਸੁ ਕ੍ਰਿਪਾਲ ਮਹੰਤ ਇਕਾ ਹੀ।"
ਤੌ ਗੁਰੁ ਐਸ ਕਹੈਂ ਮੁਸਕਾਇ ਕੈ, "ਜੋ ਸਿਰ ਕਾਯਮ ਰਾਜਤ ਆਹੀ।
ਜਾਹਿ ਮਹੰਤ ਬਿਰਾਜਤ ਹੈ, ਤਹਿ ਚੇਲਨ ਕੀ ਪਰਵਾਹਿ ਸੁ ਨਾਹੀ" ॥੪੨॥ [੯੨॥]

---

1. ਅਨ੍ਹੇਰਾ। 2. ਜਾਣੋ, ਮਾਨੋ। 3. ਗਿੱਦੜ। 4. ਸ਼ੇਰ। 5. ਕੁਤਕੁਤਾ ਰਹਿਆ ਹੋਵੇ। 6. ਧਨ-ਦੌਲਤ। 7. ਹੋਰ ਦੇਸ਼ਾਂ ਦੀ। 8. ਮੂਰਖ। 9. ਚਮਾਰ। 10. ਅਰੋੜੇ। 11. ਛੀਂਬੇ। 12. ਬ੍ਰਾਹਮਣ, ਖਤ੍ਰੀ, ਜੱਟ, ਬਾਣੀਏ, ਨਾਈ, ਛੀਂਬੇ ਆਦਿ। 13. ਛੋਟੀਆਂ ਜਾਤਾਂ, ਜਿਵੇਂ ਨਾਈਆਂ, ਛੀਂਬਿਆਂ, ਆਦਿ ਗੋਤਾ ਦੀਆਂ ਸ਼ਾਖਾਂ, ਉਪ-ਸ਼ਾਖਾਂ ਆਦਿ। 14. ਖੋਸਲੇ। 15. ਚਾਵਲੇ। 16. ਮਾਮਾ ਕ੍ਰਿਪਾਲ ਚੰਦ। 17. ਕਈ ਕੁ। 18. ਬੀਬੀ ਵੀਰੋ ਸ੍ਰੀ ਦਸ਼ਮੇਸ਼ ਜੀ ਦੀ ਭੈਣ ਨਹੀਂ ਸਗੋਂ ਪਿਤਾ ਗੁਰੂ ਤੇਗ਼ ਬਹਾਦੁਰ ਜੀ ਦੀ ਭੈਣ ਹੋਣ ਕਰਕੇ, ਭੂਆ ਸੀ। 19. ਬੀਬੀ ਵੀਰੋ ਦੇ ਪੁਤ੍ਰ ਸੰਗੋ ਸ਼ਾਹ, ਜੀਤ ਮਲ ਆਦਿ। 20. ਚੇਲੇ, ਖਾਣ-ਪੀਣ ਵਾਲੇ। 21. ਸੂਰਮੇ। 22. ਲਿੰਗੋਟੀ।

**ਭੁਜੰਗ।** "ਬੁਲਾਵੋ, ਕ੍ਰਿਪਾਲੰ" ਕਹੀ ਆਪ ਬਾਨੀ। "ਤੁਮੈ ਯਾਹਿ ਕਰ ਹੈ ਗੁਰ" ਸੋ ਬਖਾਨੀ।
ਗਏ ਤਾਹਿ ਦਾਸੰ ਜਹਾਂ ਧਜਾਂਨ ਲਾਏ। ਜਟਾ ਲਾਂਬੀਅੰ ਲੰਬ ਦਾੜ੍ਹਾ ਸੁਹਾਏ ॥ [੯੩॥]
ਕੁਪੀਨੰ ਬਿਰਾਜੈ ਸੁ ਸੋਭਾਨ ਧਾਰੈ। ਸਮੰ ਖੀਰ ਸਿੰਧੰ[1] ਸੁ ਭਸੰਮੰ ਪ੍ਰਕਾਰੈ।
ਜਿਮੰ ਸੰਕਰ[2] ਤੈਸ ਰੂਪੰ ਲਖਾਹੀ। ਜਨੰ ਗੋਰਖੰ[3] ਧਜਾਨ ਅਕਾਲ ਮਾਹੀ ॥ [੯੪॥]
ਕਰੰ[4] ਮੈ ਮ੍ਰਿੜਾਲੰ[5] ਸੁ ਕੁਤਕਾਨ[6] ਧਾਰੈ। ਉਲੁੱਕਾ[7] ਲਖਾਵੈ ਚੁਏ ਅਗਨਿ ਭਾਰੈ[8]।
ਮਹਾਂਕਾਲ ਕੋ ਦਾਸ ਰੂਪੰ ਭਯਾਨੰ[9]। ਜਿਸੈ ਪੇਖ ਸਤ੍ਰੰ[10] ਮਰੈ ਆਪ ਥਾਨੰ ॥ [੯੫॥]
ਗੁਰੂ ਆਯਸੰ ਜਾਨ ਆਯੋ ਦੌੜਾਹੀ। ਖੜਾਵਾਂ ਧਰੀ ਪਾਦ ਲੰਬੋ ਭਨਾਹੀ[11]।
ਸਮੰ ਤਾਂਮ੍ਰ[12] ਕੇ ਸੀਸ ਨੈਨੰ ਬਿਸਾਲੰ। ਉਸੈ ਮੋਦ ਪੇਖੰ ਕਹੈ ਗੁਰੁ ਦਯਾਲੰ ॥ [੯੬॥]
"ਕਹਾਂ ਚੇਲਕਾ ਆਪ ਜੀ ਕੇ ਸਿਧਾਰੇ?" ਤਬੈ ਆਵਧੂਤੰ[13] ਸੁ ਬੈਨੰ ਉਚਾਰੇ।
"ਗੁਰੂ ਚੇਲਕਾ[14] ਪਾਦ ਤੋਰੈ ਸਰਨੰ[15]। ਮਹਾਂਰਾਜ ਤੂੰ ਹੈਂ, ਤੁਮੈ ਦਾਸ ਧੰਨੰ ॥ [੯੭॥]
ਤੁਮੈ ਦਾਸ ਜਾਨੇ ਕਈ ਸੰਤ ਜੇਹੀ। ਤੁਮੈ ਕੋਰ[16] ਤੇ ਮੋਹ ਗਜਾਨੰ ਜਨੇਹੀ।
ਸਬੈ ਕਿੰਨਰੰ ਯੱਖ ਸੰਭੂ ਬਿਧਾਦੰ[17]। ਸਸੰ[18] ਤਾਰਿਕਾ[19] ਸੂਰ[20] ਜੋਤ ਸਰਾਦੰ[21] ॥ [੯੮॥]
ਕਈ ਕੋਟ ਸੰਭੰ ਬਿਧੰ ਈਸ ਧਾਰੇ। ਸਬੈ ਤੋਰ ਸਰਨੰ ਸਦਾ ਮੈ ਨਿਹਾਰੇ।
ਇਨੰ ਪਾਦ ਮੈ ਵਾਰੀਐ ਤੀਨ ਲੋਕੰ। ਤਜੈ ਪਾਦ ਯਾ ਕੇ ਭੁਗੇ ਨਰਕ ਲੋਕੰ ॥ [੯੯॥]
ਜਬੈ ਚੀਤ ਹੋਵੈ ਅਨੱਨੰ[22] ਪ੍ਰਕਾਰੰ। ਲਖੈ ਤੋ ਸਰੂਪੰ ਤਬੈ ਸੁਖ ਧਾਰੰ।
ਮਨੰ ਰਾਗ ਦੋਖੰ ਤਜੈ ਰਾਗ ਜੀਨੰ[23]। ਬਿਬੇਕੰ[24] ਸਮੰ ਦਾਮ[25] ਉਪਰਾਮ[26] ਚੀਨੰ ॥ [੧੦੦॥]
ਤਿਤਿਖਜਾ[27] ਸੁ ਹੇਤੰ ਸਮਾਧਾਨ[28] ਧਾਰੇ। ਮਮੋਖੰ[29] ਮਹਾਂ ਵਾਕ ਸ੍ਰਵਨੰ[30] ਪ੍ਰਕਾਰੇ।
ਥਰੈ ਮਨਨੰ[31] ਆਦਿ ਨਿਧਿਆਸ[32] ਤਾਹੀ। ਸਮਾਧੰ ਖਟੰ[33] ਜਾਨ ਨਿਰਬਾਨ[34] ਚਾਹੀ।
ਤਬੈ ਏਕ ਰੂਪੰ ਅਨੇਕੰ ਲਖਾਵੈ। ਹਸੇ ਬਾਕ ਭਾਖੈ, ਪੁਨੰ ਈਸ ਭਾਵੈ ॥੪੩॥ [੧੦੧॥]
**ਸਵੈਯਾ।** ਦੂਤਨ ਕੇ ਦਲ ਆਏ ਘਨੇ, ਅਬ ਕੌਨ ਸੋ ਚਰਿਤ ਕਰੈ ਹਰਿ ਜਾਨੀ।
ਸ੍ਰੀ ਅਸਿਕੇਤ[35] ਕੋ ਚਰਿਤ ਸੁਨਾਵਹੁ, ਕਾਹੂ ਕੀ ਜੀਤ ਕਰੈ ਬਲ ਧਾਨੀ।
ਯੌਂ ਸੁਨ ਪਾਵਨ ਸੰਤ ਭਨੇ, ਗੁਰ ਤੂੰ ਪ੍ਰਭੁ ਈਸ ਲਖੇ ਨਿਰਬਾਨੀ।

---

1. ਖੀਰ, (ਦੁੱਧ ਦੇ) ਸਮੁੰਦ੍ਰ ਵਾਂਗ। 2. ਸ਼ਿਵ ਜੀ। 3. ਜੋਗੀ ਗੋਰਖ ਨਾਥ ਦਾ। 4. ਹੱਥ। 5. ਕਮਲ ਦੀ ਨਾਲ। 6. ਸੋਟਾ, ਡੰਡਾ। 7. ਮੁਰਿਆੜ, ਚੁਆਤੀ ਜਾਂ ਚੋਈਅੜਾ। 8. ਜਾਣੋ ਉਸ ਵਿਚੋਂ ਅੱਗ ਨਿਕਲਦੀ ਹੈ। 9. ਭਿਆਨਕ, ਖੌਫ਼ਨਾਕ। 10. ਸ਼ਤ੍ਰੂ, ਦੁਸ਼ਮਨ 11. ਖੜਾਵਾਂ ਲਾਹ ਧਰੀਆਂ ਤੇ ਪੈਰਾਂ ਨਾਲ ਲੰਬੀਆਂ ਡਿੰਘਾਂ (ਉਲਾਂਘਾਂ) ਭਰਦਾ ਆਇਆ। 12. ਤਾਂਬੇ ਵਾਂਗ ਲਾਲ। 13. ਅਵਧੂਤ, ਸਾਧੂ। 14. ਚੇਲੇ। 15. ਤੁਹਾਡੀ ਚਰਣ-ਸਰਣ ਵਿਚ ਹਨ। 16. ਕ੍ਰਿਪਾ-ਦ੍ਰਿਸ਼ਟੀ। 17. ਵਿਧਾਤਾ, ਬ੍ਰਹਮਾ ਆਦਿ। 18. ਸ਼ਸ਼ਿ, ਚੰਦ੍ਰ। 19. ਤਾਰੇ। 20. ਸੂਰਜ। 21. ਸੁਰ (ਦੇਵਤੇ) ਆਦਿ। 22. ਅਨਨਜ, ਇਕ ਰਬ ਦਾ ਉਪਾਸਕ ਜੋ ਇਕ ਤੋਂ ਬਿਨਾ ਦੂਜੇ ਨੂੰ ਨ ਮੰਨੇ। 23. ਜਿਤਨੇ ਵੀ ਰਾਗ ਦੋਖ ਦੇ ਭਾਵ ਹਨ ਉਨ੍ਹਾਂ ਨੂੰ ਮਨ ਤੋਂ ਤਿਆਗੇ। 24. ਵਿਚਾਰ। 25. ਸਮ, ਦਮ ਆਦਿ ਖਟ ਸੰਪਦਾ। 26. ਉਦਾਸੀਨ। 27. ਸਰਦੀ ਗਰਮੀ ਝੱਲਣ ਦੀ ਤਾਕਤ। 28. ਸ਼ੰਕਾ ਦਾ ਪੂਰਾ ਪੂਰਾ ਉੱਤਰ। 29. ਮੁਮੁਖੂ, ਮੁਕਤੀ ਦਾ ਚਾਹਵਾਨ। 30. ਕੰਨ। 31. ਸ਼ੰਕਾ ਰਹਿਤ ਹੋ ਕੇ ਕਿਸੇ ਸਿੱਧਾਂਤ ਨੂੰ ਮਨਨ ਚਿੰਤਨ ਕਰਨਾ। 32. ਨਿਦਿਧਜਾਸਨ, ਵਾਰ ਵਾਰ ਚਿੱਤਵ੍ਰਿਤੀ ਨੂੰ ਧਿਆਨ ਵਿਚ ਲਾਉਣਾ। 33. ਛੇ ਪ੍ਰਕਾਰ ਦੀ। 34. ਦੁੱਖਾਂ ਤੋਂ ਛੁਟਕਾਰਾ, ਮੋਖ ਪਦਵੀ। 35. ਖੜਗਧਾਰੀ (ਅਕਾਲਪੁਰਖ)।

ਕਾਮ 'ਰੁ ਕੋਪ ਸੁ ਲੋਭ ਖੰਡੇ, ਤੁਮ ਖਾਲਸ੍ਰਿਜੰ[1] ਹਤਨਾ ਤੁਮ ਮਾਨੀ ॥੪੪॥ [੧੦੨॥]
ਹੇ ਧਨੁਰੰਧਰ ਖੰਡਤ ਹੈ ਖਲ ਰਾਵਨ ਕੁੰਭ ਰੁਕਾਨ ਪ੍ਰਕਾਰੀ।
ਸੁੰਭ ਨਿਸੁੰਭ ਜਰਾ ਸਿੰਧ ਕੰਸਹਿ ਦੁਰਜੋਧਨ ਤੇ ਸਿਸਪਾਲ ਹਿਭਾਰੀ।
ਐਸ ਹਤੇ ਤੁਮ ਹੀ ਪ੍ਰਭੁ ਖਜਾਲ ਤੇ, ਧਜਾਨ ਲਗਾਵਤ ਤੇ ਸੁਰ ਸਾਰੀ।
ਬਰੁਨ ਬਿਰੰਚਿ[2] ਨਿਸੇਸ ਦਿਨੇਸਹਿ, ਜੋਤ ਧਰੀ ਤੁਮ ਹੀ ਸੁਖਕਾਰੀ ॥੪੫॥ [੧੦੩॥]

**ਸੰਕਰ ਛੰਦ।** ਏਕੋ ਨ ਗਨਤੀ ਮਾਹਿ ਹੈਂ, ਤੁਮ ਏਕ ਦਾਸ ਪ੍ਰਹਾਰ।
ਜਿਮ ਕੋਟਿ ਜੰਬੁਕ[3] ਨਾਸ ਕੇ, ਇਕ ਕੇਹਰੀ[4] ਬਲ ਪਾਰ ॥ [੧੦੪॥]
ਯੋ ਸੁਨੇ ਬੈਨ ਸੁ ਤਾਹਿ ਗੁਰ, ਮਨਮੋਦ ਭਾ ਸੁਖ ਕੀਨ।
ਪੁਨਿ ਸਿੱਖ ਏ ਗੁਰ ਤੀਰ ਭਾਖੀ ਬਾਨੀਯਾਂ ਸੁਖ ਲੀਨ ॥ [੧੦੫॥]
ਨ੍ਰਿਪਹਿ ਕੂਚ ਕਰਵਾਇਯੋ ਹਮ ਸੋਧ[5] ਤੁਮ ਸੋ ਕੀਨ।
ਤੁਮ ਲਖੇ ਸਾਰੀ ਬਾਤ ਕੋ ਜੋ ਰੁਚੈ ਕੀਜੈ ਚੀਨ[6] ॥ [੧੦੬॥]
ਸੁਨ ਬੈਨ ਭਾਖੇ ਆਪ ਜੂ ਤੁਮ ਸਜੋ ਕਵਚ ਨਿਖੰਗ।
ਮਨ ਹੋ ਸੁਚੇਤ ਬਿਰਾਜੀਏ ਧਰ ਮੋਦ ਕੋ ਸਰਬੰਗ।
ਸੁਨ ਕੇ ਨਿਦੇਸ[7] ਭਏ ਅਸੇ[8] ਜਨ, ਸਸੇ ਤੇ ਸਿੰਘ ਜੋਯ।
ਗੁਰ ਮਯਾ ਤੇ ਸਬ ਸੂਰ ਬਰ[9], ਕਰ ਲਗ ਸੁਧਨ[10] ਕਰ ਹੋਯ ॥ [੧੦੭॥]
ਪਾਇ ਕੈ ਗੁਰ ਆਯਸੰ[11] ਤਬ ਬਜੀ ਭੇਰਿ[12] ਅਪਾਰ।
ਸਰਨਾਯ[13] ਰੋ ਮੁਖ[14] ਝਾਲਰੰ[15] ਮਿਰਦੰਗ[16] ਨਾਦ ਅਪਾਰ ॥ [੧੦੮॥]
ਮੁਚੰਗ[17] ਔਰ ਉਪੰਗ[18] ਤੇ ਬਰ ਪੰਚ ਤੂਰ[19] ਬਖਾਨ।
ਜਨ ਪਾਂਡੁ ਪੁਤ੍ਰਨ ਕੈਰਵਨ ਸਭ ਖੇਤ੍ਰ ਕੁਰ ਅਸਥਾਨ ॥ [੧੦੯॥]
ਨਫੀਰ[20] ਕੀ ਧੁਨਿ ਹੈ ਘਨੀ ਨਭ ਧਰ[21] ਪਰਜੋ ਇਕ ਤਾਹ।
ਕਹੂੰ ਤਾਲ ਘੰਟਨ ਕੀ ਧੁਨੀ, ਕਹਿ ਜਾਤ ਸੰਖਨ ਤਾਹਿ ॥ [੧੧੦॥]
ਗੁਰ ਬਹਿਨ[23] ਥੀ ਇਕ ਜਾਤ ਤੈ ਸੁਤ ਤਾਹਿ ਕੇ ਗੁਰ ਤੀਰ।
ਅਤਿ ਸੂਰ ਜੋਧੇ ਜਾਨੀਐ ਗੁਰ ਮਯਾ ਪੁਰ ਅਤਿ ਧੀਰ ॥ [੧੧੧॥]
ਪ੍ਰਥਮੈ ਸੁ ਸੁੰਦਰ ਸੋਭ ਧਰ ਗਾਜਜੋ ਬਡੋ ਬਰਬੰਡ।
ਮਾਮਾ ਗੁਰੂ ਕੋ ਜਾਨੀਐ ਸੰਗ੍ਰਾਮ ਸਾਹ[23] ਅਖੰਡ ॥ [੧੧੨॥]
ਜਿਹ ਨਾਮ ਸੰਗੋ ਰਾਮ ਹੈ, ਕਹੀ ਸਿੰਘ ਸੰਗਰ ਭਾਖ।
ਅਸ ਸੂਰ ਜਾ ਕੇ ਨਾਮ ਹੈ, ਸੁਖ ਹੋਵਤੇ ਬਹੁ ਲਾਖ ॥ [੧੧੩॥]
ਸ੍ਰੀ ਸਰਬ ਉਪਮਾ ਜੋਗ ਹੈ, ਅਤਿ ਸੋਭ ਜਾ ਕੀ ਜਾਨ।

---

1. ਪਾਲ ਸ੍ਰਿਜੰ (ਮੋ. ਬਾ. ੭੧)। 2. ਬ੍ਰਹਮਾ। 3. ਗਿੱਦੜ। 4. ਸ਼ੇਰ, ਸਿੰਘ। 5. ਪਾਠਾਂਤਰ—ਮੋਹ (ਖਾ. ਕਾ. ਅ. ੬੦੫)। 6. ਜਾਣ ਕੇ। 7. ਹੁਕਮ, ਆਦੇਸ਼। 8. ਅਜੇਹੇ। 9. ਸ਼੍ਰੇਸ਼ਟ ਸੂਰਮੇ। 10. ਚੰਗੇ ਧਨੁਖ। 11. ਆਗਿਆ। 12. ਜੰਗੀ ਧੌਂਸਾ। 13. ਸ਼ਹਨਾਈ। 14. ਰਣ ਸਿੰਗਾ। 15. ਵਿਜ-ਯ-ਘੰਟਾ। 16. ਢੋਲ ਦੀ ਕਿਸਮ ਦਾ ਇਕ ਬਾਜਾ। 17. ਵੱਡੀ ਡੱਫ਼। 18. ਨਸਤਰੰਗ ਨਾਮੀ ਬਾਜਾ। 19. ਤੁਰਮ। 20. ਨਫ਼ੀਰੀ, ਤੁਰ੍ਹੀ। 21. ਨਭ (ਆਕਾਸ਼) ਤੇ ਧਰ (ਧਰਤੀ)। 22. ਬੀਬੀ ਵੀਰੋ ਗੁਰੂ ਦਸ਼ਮੇਸ਼ ਜੀ ਦੀ ਭੈਣ ਨਹੀਂ, ਸਗੋਂ ਭੂਆ ਸੀ। 23. ਸੰਗ੍ਰਾਮ (ਸੰਗੋ) ਸ਼ਾਹ ਬੀਬੀ ਵੀਰੋ ਦਾ ਪੁਤ, ਹੋਣ ਕਰਕੇ ਗੁਰੂ ਜੀ ਦਾ ਮਾਮਾ ਨਹੀਂ, ਫੁਫੇਰਾ ਭਾਈ ਸੀ।

ਪੁਨਿ ਕ੍ਰਿਪਾ ਰਾਮ[1] ਸੁ ਮਾਤੁਲੰ[2], ਜਿਹ ਪਾਦ ਪੱਬ[3] ਬਖਾਨ ॥ [੧੧੪॥]
ਨਹਿ ਟਰਤ ਧਰ ਤੇ ਠੈਕ ਹੂੰ ਤਿਹ ਨਾਮ ਸੁਨੀਏ ਸੰਤ।
ਹਠਿ ਜੀਤ ਮੱਲ ਬਖਾਨੀਐ, ਗਾਜੀ[4] ਗੁਲਾਬ ਲਖੰਤ ॥ [੧੧੫॥]
ਰਨ ਰੰਗ ਸੋਭਤ ਤਾਂਮ੍ਰ[5] ਜਸੋਂ, ਪੁਨਿ ਹਰੀ ਚੰਦ ਬਖਾਨ।
ਪੁਨਿ ਰਾਮ ਗੰਗਾ[6] ਜਾਨੀਐ, ਪੁਨਿ ਲਾਲ ਚੰਦ ਪ੍ਰਧਾਨ ॥ [੧੧੬॥]
ਜਿਨ ਤੋੜ ਗਰਬ ਸਿੰਘਾਨ ਕੋ, ਅਤਿ ਲਾਲ ਹੈ ਬਪੁ[7] ਤਾਹਿ।
ਪੁਨਿ ਦਾਸ ਦੋਇ ਪਹਾੜੀਏ, ਗੁਰ ਮਯਾ ਜਾ ਪਰ ਆਹਿ ॥ [੧੧੭॥]
ਤਾ ਨਾਮ ਮਾਹਰੂ[8] ਏਕ ਹੈ, ਪੁਨਿ ਕਾਹਰੂ[9] ਹੈ ਦੂਜ।
ਜਿਨ ਮਾਰਨੇ ਹੈਂ ਖਾਨ ਬਡਿ ਅਤਿ, ਜਗਤ ਕੇ ਤੇ ਪੂਜ ॥ [੧੧੮॥]
ਪੁਨਿ ਦਯਾ ਰਾਮ ਸੁ ਵਿਪ[10] ਹੈ, ਸਮ ਦ੍ਰੋਣ ਕੇ[11] ਗੁਰ ਪਾਹਿ।
ਪੁਨਿ ਆਏ ਕ੍ਰਿਪਾਲ ਮਹੰਤ ਜੂ ਧਰਿ ਕੁੱਤਕੋ[12] ਕਰ ਮਾਹਿ ॥੪੬॥ [੧੧੯॥]

**ਦੋਹਰਾ।** ਯਾ ਬਿਧਿ ਆਈ ਸੈਨ ਇਤ, ਗੁਰ ਕੀ ਅਗਮ ਅਪਾਰਾ।
ਉਤ ਆਏ ਸਭ ਖਾਨ ਰਨ, ਮਰਨ ਹੇਤ ਸੁਨ ਸਾਰਾ ॥੪੭॥ [੧੨੦॥]

**ਚੌਪਈ।** ਪੁਨਿ ਪਹਾੜ ਕੇ ਰਾਜੇ ਆਏ। ਫਤੈ ਸਾਹ ਸ੍ਰੀ ਨਗ੍ਰ ਨਿਪਾਏ[13]।
ਹਰੀ ਚੰਦ ਪੁਨਿ ਰਾਜ ਸੁ ਚੰਦੰ। ਕੁਲੂ ਪਤਿ ਆਏ ਕਾਲ ਪ੍ਰਚੰਡੰ ॥ [੧੨੧॥]
ਰਾਮ ਸਿੰਘ ਮੀਆਂ ਜੰਮੂ ਪਤਿ। ਸਾਹਿਬ ਚੰਦ ਆਯੋ ਮਧੁਕਰ ਅਤਿ।
ਪੁਨਿ ਜਸਵਾਰ ਡਢਵਾਰ ਪਛਾਨੋ। ਕਟੋਚਨ ਆਦਿ ਕਾਂਗੜੇ ਮਾਨੋ ॥ [੧੨੨॥]
ਬਾਈ ਧਾਰ ਨ੍ਰਿਪਤਿ ਤਹਿ ਆਏ। ਪੂਰਬ ਖਾਨ ਨਿਜਾਬਤ ਆਏ।
ਪੁਨਿ ਹਯਾਤ ਖਾਨ ਸੋ ਆਯੋ। ਜਹਿ ਧਨ ਗੁਰ ਕੋ ਅਤਿ ਲਖ ਪਾਯੋ ॥ [੧੨੩॥]
ਸ੍ਰੀ ਕ੍ਰਿਪਾਲ ਤਾਂ ਕੁੱਤਕ ਮਾਰੀ। ਚਲੀ ਮਿੰਝ ਤਾ ਸੀਸ ਮੰਝਾਰੀ।
ਜਸ ਸ੍ਰੀ ਕਾਨ ਫੋੜਿ ਮਟਿ ਮਾਖਨ। ਤਾਵਤ ਮਟਿ ਸ੍ਰਵਿਯੋ ਤਾ ਆਖਨ ॥ [੧੨੪॥]
ਪੁਨਿ ਨੰਦੰ ਚੰਦੰ ਦੋ ਭ੍ਰਾਤਾ[14]। ਸੋਢੀ ਬੰਸ ਤਾਸ ਲਖ ਤਾਤਾ।
ਤੇਗੁ ਤੁਟੀ ਅਸ ਖਾਨ ਸੁ ਮਾਰੇ। ਪੁਨਿ ਜਮ ਦਾੜ ਸੋ ਕਈ ਕਟ ਡਾਰੇ ॥ [੧੨੫॥]
ਤਹਿ ਮਾਤਲ ਕ੍ਰਿਪਾਲ ਸੁ ਕੋਪਾ। ਛੋਭ ਪੂਰ ਖਤ੍ਰੀ ਪਦ ਰੋਪਾ।
ਸਹੇ ਦੇਹ ਮੈ ਬਾਨ ਅਪਾਰਾ। ਖਾਨ ਪਲਾਨ ਗਿਰਾਏ ਸਾਰਾ ॥ [੧੨੬॥]
ਬਡੇ ਖਾਨ ਤਾ ਕੇ ਅਸ ਮਾਰੇ। ਜੈਸ ਮੂੰਗਲੀ ਤੂਤ ਬਿਦਾਰੇ।
ਸਾਹਿਬ ਚੰਦ ਖਤ੍ਰੀ ਗੁਰ ਓਰਾ। ਮਾਰੇ ਖੂੰਨੀ ਖਾਨ ਸੁ ਤੋਰਾ ॥ [੧੨੭॥]

---

1. ਸਹੀ ਨਾਮ ਕ੍ਰਿਪਾਲ ਚੰਦ। 2. ਮਾਤੁਲ, ਮਾਮਾ। 3. ਪਰਬਤ ਪਹਾੜ ਵਰਗੇ। 4. ਧਰਮਬੀਰ। 5. ਤਾਂਬਾ। 6. ਗੰਗਾ ਰਾਮ। 7. ਸਰੀਰ, ਜਿਸਮ। 8. ਮਾਹਰੂ ਅਥਵਾ ਮਾਹਰੀ ਚੰਦ ਬੀਬੀ ਵੀਰੋ (ਗੁਰੂ ਜੀ ਦੀ ਭੂਆ) ਦਾ ਪੁਤ੍ਰ ਸੀ, ਪਹਾੜੀਆ ਦਾਸ ਨਹੀਂ ਸੀ। 9. ਏਥੇ ਕਾਹਰੂ ਨਾਮ ਵੀ ਕਲਪਿਤ ਹੈ। ਕਾਹਰੂ ਦਾ ਅਰਥ ਹੈ ਕਹਰ ਢਾਹੁਣ ਵਾਲਾ, ਡਾਢਾ ਕ੍ਰੋਧੀ, ਜਿਵੇਂ ਗੁਰੂ ਦਸ਼ਮੇਸ਼ ਜੀ ਦਾ ਕਥਨ ਹੈ : "ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ।" (*ਬਚਿਤ੍ਰ ਨਾਟਕ ਪਾਤਸ਼ਾਹੀ* ੧੦)। 10. ਵਿਪ੍ਰ, ਬ੍ਰਾਹਮਣ। 11. ਪਾਂਡਵਾਂ ਦਾ ਗੁਰੂ ਦ੍ਰੋਣਾਚਾਰਯ। 12. ਡੰਡਾ। 13. ਨਿਪਜਾਏ, ਪੈਦਾ ਕੀਤੇ। 14. ਸਹੀ ਨਾਮ ਨੰਦ ਚੰਦ (ਦੀਵਾਨ), ਏਥੇ ਨੰਦ ਤੇ ਚੰਦ ਦੋ ਵੱਖੋ ਵੱਖ ਲਿਖਣੇ ਕਵੀ ਦੀ ਗ਼ਲਤੀ ਹੈ।

ਬਚੇ ਪ੍ਰਾਨ ਲੈ ਭਾਜਤ ਐਸੇ। ਜਰੀ ਲੰਕ ਲਖ ਦਨੁਜਾਂ[1] ਸੁ ਤੈਸੇ।
ਸ੍ਰੀ ਸੰਗ੍ਰਾਮ[2] ਤਹਾਂ ਮਦ ਭਾਰੀ। ਗਜ ਜਿਮ ਖਾਨਨ ਸੈਨ ਲਤਾਰੀ ॥ [੧੨੮॥]
ਕੰਜ ਬਜੂਹ[3] ਗਜ ਜੈਸ ਲਤਾਰੈ। ਮਾਰੇ ਖਾਨ ਨਿਕਾਹ ਕਰ ਸਾਰੇ।
ਐਂਠੀ[4] ਨ੍ਰਿਪ ਤਾ ਲਖ ਕੈ ਭਾਜੈ। ਮ੍ਰਿਗੀ ਝੁੰਡ[5] ਲਖਿ ਕੇਹਰਿ[6] ਲਾਜੈ ॥੪੮॥ [੧੨੯॥]

**ਦੋਹਰਾ।** ਹਰੀ ਚੰਦ ਪੁਨਿ ਕੋਪਿਯੋ, ਪੁਨਹਿ ਜੀਤ ਮੱਲਾਨ[7]।
ਜੈਸ ਭਾਂਤਿ ਤਿਨ ਜੁਧ ਕਿਯੋ, ਜੋ ਕਬਿ ਕਰਤ ਬਖਾਨ ॥੪੯॥ [੧੩੦॥]
ਬਿਸਿਖ[8] ਬਾਨ ਬਰਛਾ ਤਬਰ[9], ਸੈਫ[10] ਤੇਗ ਜਮ ਧਾਰ[11]।
ਬਰਖਤ ਭੇ ਦੂਹੂੰ ਓਰ[12] ਤੇ, ਸਾਵਨ ਘਨ ਅਨੁਹਾਰ[13] ॥੫੦॥ [੧੩੧॥]
ਰੁੰਡ ਮੁੰਡ ਖੰਡ ਖੰਡ ਭਏ, ਤਾ ਖਾਨਨ ਕੇ ਤਾਹਿ।
ਗੁਪਤ ਮਾਰ ਯਾ ਬਿਧਿ ਪਰੀ, ਟੂਕ ਟੂਕ ਸਮ ਵਾਹਿ ॥੫੧॥ [੧੩੨॥]
ਦੁਰਗ[14] ਸਿਰੋਮਣਿ ਕੇ ਬਿਖੈ, ਕਰ ਕਾਯਮ ਬਰ ਬੀਰ।
ਬਹੁਰ ਪ੍ਰਭੂ ਤਿਹਠਾਂ ਚਲੇ ਘੁਰਤ ਦੁੰਦ[15] ਰਨਧੀਰ ॥੫੨॥ [੧੩੩॥]

**ਪਾਧੜੀ ਛੰਦ।** ਤਹ ਹੜ ਹੜਾਇ ਹੱਸੀ ਸੁ ਦੇਵਿ[16]। ਕਾਲੀ ਮਹਾਲ ਰੂਪੰ ਅਭੇਵਿ।
ਖੁਲੇ ਸੁ ਕੇਸ ਮੁਖ ਬਮਤ[17] ਜ੍ਵਾਲ[18]। ਨੈਨੰ ਕਰਾਲ[19] ਰੂਪੰ ਬਿਸਾਲ।
ਖਾਵੰਤ ਮਾਸ ਲੋਹੂ ਪਿਵੰਤ। ਭੈਰੋਂ ਭਕਾਰ[20] ਸੋਭਾ ਲਸੰਤ।
ਹੱਸੋ ਮਸਾਨ[21] ਘਾਯੰ ਲਸਾਂਹ[22]। ਹਰੀ ਚੰਦ ਮਾਰ ਸੇਲੰ[23] ਤਿਨਾਹ।
ਖਾਨੰ ਸੁ ਬਾਜਿ ਤੇ ਗੇਰਿ ਦੀਨ[24]। ਮੁਸਕਾਯ ਪਜਾਨ[25] ਤਾ ਗੈਨ[26] ਕੀਨ ॥੫੩॥ [੧੩੪॥]

**ਸਿਰ ਖਿੰਡੀ ਛੰਦ।** ਬੱਜੇ ਨਾਦ ਅਪਾਰੇ, ਧਗਾਂ[27] ਘੁਰਕੀਆਂ[28]। ਉਠੀ ਝਾੜ ਅਪਾਰੇ, ਕੜਕ ਮਹਾਨੀਆਂ।
ਨਿਕਸੀ ਅੱਗ ਅਪਾਰੀ, ਜਲਤੀ ਸੈਨ ਜਜੋਂ। ਲੱਗੀ ਬੱਸ ਅਪਾਰੀ, ਤੜਕੇ ਬਾਂਸ ਤ੍ਰਿਣ।
ਭੇਰਿ ਭੁਕਾਰੀ ਹੋਈਆਂ ਧੁੰਕ ਨਗਾਰੀਆਂ। ਬੰਕੇ ਬੰਕ ਨਗਾਰੇ, ਖਾਨ ਸੁ ਏਕਠੇ।
ਚੋਦਿਸ ਬੀਰ ਸੰਘਾਰੇ, ਅੰਤ ਨ ਆਂਵਦਾ। ਡਕੀ ਡਾਕਣੀ ਭਾਰੀ, ਚੀਕੀ ਚਾਂਵਡੀ[29]।
ਭੋਂਦੇ ਕਾਕ ਅਪਾਰੀ, ਜੰਬੁਕ[30] ਮਾਸ ਮੈ। ਗੀਧਾਂ ਖਾ ਤ੍ਰਿਪਤਾਰੀ[31] ਕਾਲੀ ਆਈਆਂ।
ਨਾਰਦ ਆਯੋ ਭਾਰੀ, ਨੱਚੀ ਦੇਵੀਆਂ। ਕਹਾਂ ਲਗੇ ਸੁਨਾਊ ਜੁੱਧ ਜੋ ਹੋਇਆ।
ਭੱਜੇ ਸੂਰ ਅਪਾਰੀ, ਭਾਜੜ ਪੈ ਗਈ। ਭਜਦੇ ਜਾਂਦੇ ਮਾਰੇ, ਪਿਛਾਂ ਨ ਝਾਕਦੇ।
ਕੇਸ ਅੜੇ ਤਿਨ ਭਾਰੀ, ਕਹਦੇ ਰੱਖੀਐ। ਭੱਜੈ ਸੂਰ ਅਪਾਰੀ ਖਾਨ ਪਠਾਂਣ ਜੋ।
ਪਾਯੋ ਫਲ ਤਿਨ ਭਾਰੀ, ਨੱਸੇ ਗੁਰੂ ਥੋਂ। ਲੂਟ ਖਜਾਨਾ ਚਾਹੇ, ਮਾਰੇ ਤੜਫਦੇ।

---

1. ਦੈਂਤ। 2. ਸੰਗ੍ਰਾਮ ਸ਼ਾਹ। 3. ਕਮਲਾਂ ਦਾ ਸਮੂਹ। 4. ਹੰਕਾਰੇ ਹੋਏ। 5. ਮ੍ਰਿਗਾਵਲੀ, ਮ੍ਰਿਗਾਂ ਦੀ ਡਾਰ। 6. ਕੇਸਰੀ ਸਿੰਘ। 7. ਜੀਤ ਮੱਲ। 8. ਤੀਰ। 9. ਕੁਹਾੜਾ, ਸਫ਼ਾ ਜੰਗ। 10. ਇਕ ਕਿਸਮ ਦੀ ਤਲਵਾਰ। 11. ਜਮਦਾੜ੍ਹ। 12. ਪਾਸਾ। 13. ਤੁਲ, ਸਮਾਨ, ਵਾਂਗੂ। 14. ਕਿਲਾ। 15. ਧੌਂਸੇ ਵਜਦੇ ਹੋਏ। 16. ਜੰਗ ਦੀ ਦੇਵੀ (ਕਾਲੀ) 17. ਉੱਛਲਦੀ ਹੋਈ। 18. ਅੱਗ। 19. ਭਿਆਨਕ। 20. ਭਬਕ ਮਾਰਦਾ। 21. ਭੂਤ, ਪ੍ਰੇਤ। 22. ਘਾਉ (ਜ਼ਖ਼ਮ) ਲਗਦੇ (ਸ਼ੋਭਦੇ) ਹਨ। 23. ਸੇਲਾ ਨੇਜ਼ਾ। 24. ਗੇਰ ਦਿੱਤਾ। 25. ਗਮਨ, ਚਲਾਣ। 26. ਗਗਨ, ਆਕਾਸ਼ ਵਲ। 27. ਧੌਂਸੇ। 28. ਵੱਜੀਆਂ। 29. ਡਾਕਣੀ (ਮੁਰਦਿਆਂ ਦਾ ਮਾਸ ਖਾਣ ਵਾਲੀ) ਦੇਵੀ ਡਕਾਰੀ (ਦਹਾੜਨ ਲੱਗੀ) ਤੇ ਚਾਮੁੰਡਾ ਦੇਵੀ ਚੀਕੀ (ਕਿਲਕਾਰਨ ਲੱਗੀ) 30. ਗਿੱਦੜ। 31. ਰੱਜੀਆਂ।

ਦੀਨੀ ਦੇਹਿ ਤਿਨਾਹੀ, ਗਏ ਬਿਯਾਹ ਨੂੰ। ਕੜਕੇ ਫੇਰ ਕਮਾਣੀ ਧੀਰੀ ਧੱਕਿਆਂ ॥੫੪॥ [੧੩੫॥]

**ਨਿਰਾਜ ਛੰਦ।** ਭਜੰਤ ਸੂਰਬੀਰਨੰ ਕਟੋਚ ਆਦਿ ਜੇ ਮਨੰ। ਟਪਾਇ ਬਾਜਿ[1] ਭਾਜੀਅੰ, ਭੁਪਾਲ ਪਬ[2] ਕੋ ਤਨੰ।
ਚਲੰਤ ਐਸ ਭਾਜਕੈ ਸੁ ਜੈਸ ਪੌਨ ਕੇ ਦਲੰ। ਨ ਤੀਰ ਏਕ ਮਾਰ ਹੈ, ਸੁ ਸੈਨ ਕਾਤਰੀ[3] ਚਲੰ।
ਭਜੰਤ ਸੈਨ ਮਧੁਕਰੀ, ਚੰਦੇਲ ਰਾਜ ਤੰ ਤਨੰ[4]। ਗਹੰਤ ਸੇਲ ਚੰਦ ਹਰੀ ਮਡੰਤ ਧਰਮ ਸ੍ਵਮਿਨੰ[5]।
ਗਿਰੰਤ ਟੂਕ ਹ੍ਵੈ ਦ੍ਵੈ, ਨ ਪੈਗ[6] ਏਕ ਸੋ ਭਜੰ। ਤਬੈ ਤ ਆਨ ਹੂਰਨੰ[7] ਬਰੰਤ ਸਾਜ ਕੋ ਸਜੰ। ॥੫੫॥ [੧੩੬॥]

**ਛੰਦੂ।** ਨਿਜਾਬੰਤ ਆਯੋ। ਬਡੋ ਜੁੱਧ ਚਾਯੋ। ਘਨੇ ਸਸਤ੍ਰ ਲੈਕੇ। ਬਿਨਾ ਸਸਤ੍ਰ ਤੈ ਕੇ।
ਸੰਗੋ ਰਾਮ ਭਾਰੀ। ਗਿਰਯੋ ਭੂ ਮੰਝਾਰੀ। ਤਬੈ ਊਠ ਕੈ ਕੇ। ਧਰਾ ਅਸਤ੍ਰ ਚੈ ਕੇ।
ਨਿਜਾਬੰ ਕੇ ਸੀਸੰ। ਲਗਾਯੋ ਸੁ ਈਸੰ[8]। ਤਿਸੇ ਮਾਰ ਡਾਰਯੋ। ਸੁ ਸਤੰ ਸੰਘਾਰਯੋ।
ਪੁਨੰ ਆਪ ਸੋਈ। ਗਯੋ ਸੁਰਗ ਲੋਈ। ਹਾ ਹਾ ਕਾਰ ਭਾਰੀ। ਭਯੋ ਸੇਨ ਹਮਾਰੀ।
ਭਜੀ ਸੈਨ ਐਸੇ। ਨਿਪੰ ਹੀਨ ਜੈਸੇ। ਸੰਗੋ ਰਾਮ ਦੇਹੰ। ਜੁਝੇ ਸੂਰ ਜੇਹੰ।
ਸਬੈ ਸਤ੍ਰ ਕਾਂਪੇ। ਮਹਾਂ ਸੂਰ ਥਾਪੇ ॥੫੬॥ [੧੩੭॥]

**ਦੋਹਰਾ।** ਸ੍ਰੀ ਗੁਰ ਤਬਹਿ ਨਿਹਾਰਿਯੋ, ਭਾਜੀ ਸੈਨ ਅਪਾਰ।
ਕੀਨੋ ਚਾਪ[9] ਤਬ, ਜਾਂ ਸੁਨ ਸਤ੍ਰ ਸੰਘਾਰ ॥੫੭॥ [੧੩੮॥]

**ਸਵੈਯਾ।** ਸ੍ਰੀ ਗੁਰ ਆਪ[10] ਚੜੇ ਤਬ ਸੰਗਰ[11], ਕਾਂਪਤ ਭੀ ਧਰਨੀ[12] ਤਬ ਸਾਰੀ।
ਕਾ ਪਰ ਬਾਨ ਪ੍ਰਹਾਰਹਿਗੇ, ਤਬ ਨਾਚਤ ਭੂਤ ਮਹਾਂ ਸੁਖ ਸਾਰੀ।
ਗਾਥ ਬਿਚਾਰਤ ਭੇ ਅਗਲੀ ਗੁਰ, ਸਾਚ ਕੀਓ ਬਚਨਾ ਹਮ ਧਾਰੀ।
ਯੌ ਸੁਨ ਸਿੱਖ ਬੂਝੈ ਮਨੀ ਸਿੰਘ ਤੇ, "ਕੌਨ ਸੁ ਬੈਨ ਕੀਓ ਗੁਰ ਭਾਰੀ" ॥੫੮॥ [੧੩੯॥]
ਸ੍ਰੀ ਮਨੀ ਸਿੰਘ ਬਖਾਨਤ ਹੈ, ਸੁਨ ਗਾਥ ਅਪਾਰ ਮਹਾਂ ਸੁਖਦਾਨੀ।
ਸੋਯ ਰਹੇ ਨਿਸ ਮੈ ਗੁਰ ਜੀ, ਜਬ ਸੰਗ ਪਠਾਨਨ ਬੈਨ ਬਖਾਨੀ।
ਜਾਨਤ ਭੇ ਨਿਜ ਮੈ ਸਬ ਗਾਥ, ਤਬੈ ਕਛੁ ਨੈਨ ਲਗੈ ਹਰਿ ਧਯਾਨੀ।
ਤਾਵਤ ਕਾਲ ਸਭੈ ਧਰ ਕੇ ਨਭ ਕੇ ਗੁਰ ਆਨ ਮਿਲੈ ਹਿਤ ਸਾਨੀ ॥੫੯॥ [੧੪੦॥]

**ਚੌਪਈ।** ਸੀਸ ਨਿਵਾਇ ਸਤੁਤਿ ਕਰ ਭਾਰੀ। ਕੌਨ ਕੌਨ ਤਿਨ ਕਹੌ ਉਚਾਰੀ।
ਸੁਰ ਨਰ ਮੁਨਿ ਕਲਿ ਜੁਗ ਤਹ ਆਯੋ। ਧਰ ਗਾਆ[13] ਪੁਨਿ ਬਸਤ ਲਖਾਯੋ ॥ [੧੪੧॥]
ਰਹੈ ਤੁਮੈ ਅਬ ਕੀਰਤਿ ਹੋਈ। ਅਰ ਪੰਥ ਧਰ ਰਹੈ ਨ ਕੋਈ।
ਗੀਧ ਜੰਬੁਕਾ[14] ਬੇਨਤਿ ਕੀਨੀ। "ਭੂਖੇ ਮਰਤ ਤ੍ਰਿਪਤਿ ਹਰਿ ਕੀਨੀ ॥ [੧੪੨॥]
ਰਾਮ ਚੰਦ ਤਬ ਹਮੈ ਰਜਾਯੋ। ਸ੍ਰੀ ਕ੍ਰਿਸਨ ਤਬ ਸੁਖ ਦਿਖਲਾਯੋ।

---

1. ਘੋੜੇ। 2. ਪੱਬ (ਪਹਾੜ) ਦੇ ਭੂਪਾਲ (ਰਾਜੇ)। 3. ਕਾਇਰ ਹੋ ਕੇ। 4. ਤੰ (ਉਸ ਦੇ) ਤਨੰ (ਸਰੀਰ ਨੂੰ)। 5. ਸੁਾਮੀ ਦੇ ਧਰਮ ਨੂੰ ਮੰਡਦੇ (ਪਾਲਦੇ ਹਨ)। 6. ਕਦਮ, ਪੈਰ। 7. ਹੂਰਾਂ ਪਰੀਆਂ, ਅਪਸਰਾਂ। 8. ਇਸ ਤਰ੍ਹਾਂ। 9. ਧਨੁਖ, ਕਮਾਨ। 10. 'ਪ੍ਰਭ' (ਖ਼ਾ.ਕਾ. ਅ. ੬੦੫)। 11. ਜੰਗ ਲਈ। 12. 'ਅਤਿ' (ਖ਼ਾ. ਕਾ. ਅ. ੬੦੫)। 13. ਗੋਅਧਰ, ਗੋ (ਪ੍ਰਿਥਵੀ) ਦੇ ਧਾਰਨ ਕਰਨ ਵਾਲੇ। 14. ਗਿੱਦੜਾਂ।

ਜਰਾ ਸਿੰਧ ਕੀ ਖੂਹਨਿ ਮਾਰੀ। ਕੈਰਵ ਮਾਰ, ਚਮੂੰ[1] ਪੁਨਿ ਸਾਰੀ ॥ [੧੪੩॥]
ਤਬ ਕੈ ਭੂਖੇ ਤੁਮ ਸੁਖ ਦੀਜੈ।" ਗੁਰੂ ਕਹਾ, "ਸੰਸਾ ਨਹੀ ਕੀਜੈ।
ਕਾਲ ਪ੍ਰਾਤ ਤੇ ਨਿਤ ਜੁਧ ਹੋਈ[2]। ਕਈ ਬਰਸ ਲੌ ਪੰਥ ਕਰੇਈ[3]" ॥ [੧੪੪॥]
ਧੇਨਨ[4] ਕਹਾ, "ਸੋਗ ਨਹਿ ਕੀਜੈ। ਪੰਥ ਖਾਲਸਾ ਕਰ ਸੁਖ ਲੀਜੈ।
ਤੁਮੈ ਰਖ ਸਬ ਤੁਰਕਨ ਮਾਰੈ। ਔਰ ਚਰਾਚਰ[5] ਜੀਵ ਸੰਘਾਰੈ" ॥ [੧੪੫॥]
ਪੁਨਿ ਸੁਰ[6] ਕੋ ਤਬ ਐਸੇ ਕਹਾ। "ਪੰਥ ਖਾਲਸਾ ਕਰਿ ਸੁਖ ਲਹਾ।
ਕੜਾਹ ਪ੍ਰਸਾਦਿ ਕਰੈ ਤੁਮ ਸੇਈ। ਤੁਮਹਿ ਸੁਗੰਧ ਸਦਾ ਨਿਤ ਲੇਹੀ ॥ [੧੪੬॥]
ਨਾਮ ਜਪੈ ਸਬ ਮੁਨਿ ਸੁਖ ਪਾਵੈ। ਪੁਨਿ ਆਵੈ ਗੁਰ ਮੁਸਕ ਲਖਾਵੈ।
ਹਮੈ ਲੋਗ ਬਿਪ ਖਾਵਤ ਨਾਹੀ। ਤੁਰਕ ਖਾਤ ਸਦ ਨੀਚ ਲਖਾਹੀ ॥ [੧੪੭॥]
ਕਲਜਾਨ ਕਰੋ ਹਮਰਾ ਮੁਖ ਲਾਯ"। ਤੌ ਗੁਰ ਕਹੈ ਬੈਨ ਸਤ ਭਾਯ[7]।
"ਮੋ ਸਿੱਖ ਨਾਮ ਭਜੈ ਤਜ ਭਰਮਾ। ਕਰਤ ਭੋਜ ਹਰਿ ਸਤਿ ਕੋ ਮਰਮਾ ॥ [੧੪੮॥]
ਰੁੱਪੈ[8] ਸਮ ਰੂਪਾ[9] ਲੈ ਖਾਹੀ। ਗਾਜਰ ਰੂਪੇ ਭੋਜ ਲਖਾਹੀ।
ਜਬੈ ਖਾਲਸਾ ਧਰ ਮੈ ਹੋਈ। ਪ੍ਰਿਥਮੈ ਦੁਖ ਪੇਖੇਗਾ ਸੋਈ ॥ [੧੪੯॥]
ਪੁਨਿ ਜਬ ਰਾਜ ਦਿੱਲੀ ਮੈ ਕਰ ਹੀ। ਪਾਵੈ ਸੁਖ ਸੋ ਅਕਾਲ ਉਚਰ ਹੀ।
ਵਾਹਿਗੁਰੂ ਕੀ ਫਤੇ ਬੁਲਾਵੈ। ਸਸਤ੍ਰ ਅਸਤ੍ਰ ਪੂਜੈ ਸੁਖ ਪਾਵੈ ॥ [੧੫੦॥]
ਜਪੁ ਰਹਿਰਾਸ ਕੀਰਤਨ ਗਾਵੈ। ਨਾਮ ਜਪੈ ਮਨ ਤਨ ਸੁਖ ਪਾਵੈ।
ਸੰਸਾ ਹਤ ਜਾਵੇ ਨਿਜ ਐਨਾ। ਤੁਮ ਕੋ ਸੁਖ ਹੋਵੈ ਨਿਤ ਚੈਨਾ" ॥ [੧੫੧॥]
ਕਲਿਜੁਗ ਸੋ ਅਸ ਬੈਨ ਸੁਨਾਏ। "ਤੁਮ ਹੋ ਹਮਰੇ ਸਿੱਖ ਮਨ ਭਾਏ।
ਪੰਥ ਸਹਾਯ ਕਰੋ ਤੁਮ ਐਸੇ। ਮਨਮਤਿ ਕਰੇ ਦੂਖ ਦੇਹਿ ਤੈਸੇ ॥ [੧੫੨॥]
ਜੋਯ ਯਾਲਸਾ ਹੰ[10] ਮਨ ਧਾਰੈ। ਕਰੇ ਵਿਕਰਮ[11] ਤਾਹਿ ਤੁਮ ਮਾਰੈ।"
ਤਾਹਿ ਕਹਜੋ, "ਜਸ, ਆਯਸ[12] ਹੋਈ।" ਬਿਦਾ ਭਏ ਤਬ ਹੀ ਸਭ ਲੋਈ ॥ [੧੫੩॥]
ਯਾ ਬਿਧਿ ਲਖਿ ਗੀਧਨ[13] ਕੀ ਬਾਨੀ। ਆਜ ਤ੍ਰਿਪਤ ਹੋਵੈ ਮਨ ਸਾਨੀ।
ਧਨੁਖ ਬਾਨ ਲੈ ਥਾਨ ਭੰਗਾਣੀ। ਕਰਤ ਜੁੱਧ ਸਤਿਗੁਰ ਸੁਖਦਾਣੀ ॥ [੧੫੪॥]
ਏਕ ਬਾਨ ਯੁਤ ਖਜਾਲ ਚਲਾਯੋ। ਜਨੁਕ[14] ਸਤ੍ਰ ਕੋ ਨਾਗ ਡਸਾਯੋ।
ਗਿਰਜੋ ਤਬੇ ਭੀਖਨੰ ਖਾਨਾ। ਖਾਨਨ ਪਤਿ[15] ਜੋਧਾ ਬਲਵਾਨ।
ਭਜਤ ਬਾਜਿ[16] ਮਾਰਜੋ ਹਨ ਬਾਨਾ। ਹਰੀ ਚੰਦ ਜਾਗੇ ਗਹਿ ਬਾਨਾ ॥੬੦॥ [੧੫੫॥]
ਜਾ ਕੋ ਮਾਰਤ ਬਾਨ ਵਹਿ, ਤੇਈ ਜਾਤ ਸੁਰ ਲੋਕ।
ਸੋਢਿ ਬੰਸ ਕੇ ਤਿਲਕ ਵਹੁ, ਚਪੂੰ ਦੇਤ ਦੁਖ ਸੋਕ ॥੬੧॥ [੧੫੬॥]
ਜਬੈ ਸ੍ਵਾਮਿ ਕੋ ਧਰਮ ਧਰ, ਕਰਤ ਸਮਰ[17] ਅਤਜੰਤ।
ਡਕਤ ਡਾਕਿਣੀ ਤਾ ਸਮੈ, ਫਿਰਤ ਬੈਤਾਲ[18] ਅਨੰਤ ॥੬੨॥ [੧੫੭॥]

---

1. ਫ਼ੌਜ। 2. ਪਾਠਾਂਤਰ 'ਹ੍ਵੈ ਹੈ'। 3. ਪਾਠਾਂਤਰ—'ਕਰੈ ਹੈ'। 4. ਗਊਆਂ ਨੂੰ। 5. ਚੇਤਨ ਅਤੇ ਜੜ੍ਹ ਜੀਵ। 6. ਦੇਵ (ਰਾਜ) ਇੰਦ੍ਰ। 7. ਸਦਭਾਵ (ਨੇਕ ਖ਼ਿਆਲ) ਨਾਲ। 8. ਚਾਂਦੀ। 9. ਗੰਢਾ। 10. ਅਹੰ ਭਾਵ, ਹੰਕਾਰ। 11. ਕੁਕਰਮ। 12. ਜਿਵੇਂ ਹੁਕਮ ਜਾਂ ਆਗਿਆ। 13. ਗਿੱਧਾਂ। 14. ਜਾਣੋ, ਮਾਨੋ। 15. ਪਠਾਣਾਂ ਦਾ ਪਤਿ (ਸਰਦਾਰ)। 16. ਘੋੜਾ। 17. ਜੰਗ। 18. ਪ੍ਰੇਤ-ਜੋਨੀ, ਭੂਤਾਂ ਦੀ ਇਕ ਜਾਤੀ।

**ਸੰਗੀਤ ਚਾਚਰੀ ਛੰਦ।** ਚਾਗੜਦੰ[1] ਚੀਕੇ, ਗਾਗੜਦੰ ਗੀਧੰ।
ਭਾਗੜਦੰ ਭੂਤੰ, ਬਾਗੜਦੰ ਬੀਰੰ ॥ [੧੫੮॥]
ਜਾਗੜਦੰ ਜਾਗੇ, ਹਾਗੜਦੰ ਹਰੀਚੰਦੰ।
ਰਾਗੜਦੰ ਰਾਜਾ, ਗਾਗੜਦੰ ਗਿਰਿੰਦੰ[2] ॥ [੧੫੯॥]
ਤਾਗੜਦੰ ਤੀਰੰ, ਮਾਗੜਦੰ ਮਾਰਾ।
ਬਾਗੜਦੰ ਬਾਜੀ, ਤਾਸ[3] ਬਿਦਾਰਾ ॥ [੧੬੦॥]
ਦਾਗੜਦੰ ਦੂਜੇ, ਗੁਰੁ ਪੈ ਡਾਰਾ।
ਛਾਗੜਦੰ ਛੁਹਿਓ, ਗੁਰੁ ਕਾਨ ਮੰਝਾਰਾ ॥ [੧੬੧॥]
ਰਾਗੜਦੰ ਰਾਖਾ, ਦਾਗੜਦੰ ਦੇਵੰ।
ਤਾਗੜਦੰ ਤੀਸਰ ਮਾਰਜੋ ਏਵੰ[4] ॥ [੧੬੨॥]
ਪਾਗੜਦੰ ਪੇਟੀ ਓਰ[5] ਪ੍ਰਹਾਰਾ।
ਭਾਗੜਦੰ ਭੇਦਾ[6] ਚਿਲਕਾਨ[7] ਮੰਝਾਰਾ ॥੬੩॥ [੧੬੩॥]

**ਦੋਹਰਾ।** ਦੁਆਰਪਾਲ ਕੋ ਭੇਦ ਕੇ, ਕਛੁਕ ਮਾਸ ਕੋ ਛੇਦ।
ਘਾਉ ਕਛੂ ਗੁਰੁ ਨਾ ਭਯੋ, ਪ੍ਰਭੂ ਰਹੇ ਨਿਰਖੇਦ ॥੬੪॥ [੧੬੪॥]

**ਰਸਾਵਲ ਛੰਦ ਪ੍ਰਮਾਨ ਬਚਿਤ੍ਰ ਨਾਟਕ :**
"ਜਬੈ ਬਾਣ ਲਾਗਜੋ। ਤਬੈ ਰੋਸ ਜਾਗਜੋ। ਕਰੰ ਲੈ ਕਮਾਣੰ। ਹਨੰ ਬਾਣ ਤਾਣੰ।
ਸਬੈ ਬੀਰ ਧਾਏ। ਸਰੋਘੰ[8] ਚਲਾਏ। ਤਬੈ ਤਾਕਿ ਬਾਣੰ। ਹਨਜੋ ਏਕ ਜੁ ਆਣੰ।
ਹਰੀ ਚੰਦ ਮਾਰੇ। ਸੁਜੋਧਾ ਲਤਾਰੇ। ਸੁਕਾਰੋੜ ਰਾਯੰ। ਵਹੈ ਕਾਲ ਘਾਯੰ[9]।
ਰਣ ਤਿਆਗਿ ਭਾਗੇ। ਸਬੈ ਤ੍ਰਾਸ[10] ਪਾਗੇ[11]" ॥੬੫॥ [੧੬੫॥]

**ਦੋਹਰਾ।** ਪਰਮ ਜੁੱਧ ਤਾਂ[12] ਠੌਰ ਭਜੋ, ਕਟ ਝਟ ਪਈ ਅਪਾਰ।
ਏਕ ਬਾਨ ਸਤਿਗੁਰੂ ਕੋ, ਹੋਤ ਸਹੰਸ੍ਰ[13] ਪ੍ਰਕਾਰ ॥੬੬॥ [੧੬੬॥]

**ਸਵੈਯਾ।** ਭਾਗਤ ਬੀਰ ਦਸੋ ਦਿਸ ਕੋ, ਅਰੁ ਆਪ ਪਰੰ[14] ਸਮਝੈਂ ਕਛੁ ਨਾਹੀ।
ਗੀਧ ਬੈਤਾਲ ਦਸੋ ਦਿਸ ਨਾਚਤ, ਕਾਤਰ[15] ਭਾਗਤ ਘਾਸ ਗਹਾਹੀ[16]।
ਕੇਤਕ ਕੋਸ ਲੌ ਮਾਸ ਭਯੋ ਤਹ, ਰੁਧਿਰ[17] ਨਦੀ ਚਲਤੀ ਬਰ ਆਹੀ।
ਅੰਗੁਰੀ ਸਫਰੀ[18] ਸਮ ਰਾਜਤ ਹੈ, ਪੁਨਿ ਬਾਂਹਿ ਸੁ ਮਕਰ[19] ਲਖੈ ਤਹਿ ਵਾਹੀ ॥੬੭॥ [੧੬੭॥]
ਸੀਸ ਬਿਰਾਸਤ ਨਕ੍ਰ[20] ਸਮੰ ਤਹਿ, ਢਾਲ ਸੁ ਕੂਰਮ[21] ਕੀ ਛਬਿ ਪਾਈ।
ਚਕ੍ਰ ਮਨੋ ਰਥ ਚਕ੍ਰ[22] ਭਏ, ਤਹਿ ਹਾਡ ਕੇ ਚੂਰ ਸੋ ਹੋਤ ਸਮਾਹੀ।
ਪਾਗ ਸੁ ਫੂਲਨ ਕੀ ਸਮ ਹੈ ਤਹਿ, ਜਾਪ ਅਕਾਲ ਭਯੋ ਅਸ ਭਾਈ।

---

1. 'ਚ', 'ਗ' ਆਦਿ ਸ਼ਬਦ ਦੀ ਆਵਾਜ਼ ਉੱਤੇ ਕਲਪੇ ਹੋਏ ਸੰਗੀਤਮਈ ਸ਼ਬਦ। 2. ਗਿਰਿ (ਪਹਾੜ) ਦੇ ਇੰਦ੍ਰ (ਰਾਜੇ)। 3. ਉਸ ਨੂੰ, ਤਿਸ ਨੂੰ। 4. ਇਸੇ ਤਰ੍ਹਾਂ। 5. ਵਲ, ਤਰਫ਼। 6. ਵਿੰਨ੍ਹਿਆ। 7. ਚਿਲਤੇ, ਕੁੜਤੇ ਦੀ ਸ਼ਕਲ ਦੇ ਕਵਚ ਜਾਂ ਸੰਜੋਆ। 8. ਸਰ (ਤੀਰ) ਓਘ (ਬਹੁਤ ਸਾਰੇ), ਬਹੁਤੇ ਤੀਰ। 9. ਮਾਰੇ। 10. ਡਰ। 11. ਪਗੇ (ਭਰੇ ਜਾਂ ਮਾਰੇ) ਹੋਏ। 12. ਪਾਠਾਂਤਰ-ਤਿਹ (ਖ਼ਾ. ਕਾ. ਅ. ੬੦੫)। 13. ਹਜ਼ਾਰਾਂ। 14. ਆਪਣਾ ਤੇ ਪਰਾਇਆ। 15. ਕਾਇਰ, ਡਰਪੋਕ। 16. ਮੂੰਹ ਵਿਚ ਘਾਹ ਲੈ ਕੇ। 17. ਲਹੂ। 18. ਮੱਛੀ। 19. ਮਗਰਮੱਛ। 20. ਨਾਕੂ। 21. ਕੱਛੂ। 22. ਰਥ ਦੇ ਚਕ੍ਰ (ਪਹੀਏ)।

ਭਾਜਤ ਜਾਹਿ ਦਸੋ ਦਿਸ ਕਾਤਰ, ਪੌਨ ਚਲੈ ਜਨ ਪਾਤ ਉਡਾਈ[1] ॥੬੮॥ [੧੬੮॥]

**ਤ੍ਰਿਭੰਗੀ।** ਜੈ ਜੈ ਜਬ ਹੋਈ, ਗੁਰ ਸਿੱਖ ਸੋਈ, ਜਾਨੈ ਲੋਈ ਸਤ੍ਰ ਮਰੈ।
ਹਰੀ ਚੰਦ ਪ੍ਰਹਾਰਾ, ਭੀਖਨ ਮਾਰਾ, ਸਤ੍ਰ ਬਿਦਾਰਾ[2], ਗੁਰੂ ਕਰੈ।
ਪੂਰਬ ਜੰਗ ਜੀਤਾ, ਗੁਰੂ ਅਭੀਤਾ[3], ਧਾਵਤ ਗੀਤਾ, ਲੋਕ ਮਹਾਂ।
ਧਨ ਜਾਚਕ ਦੀਨਾ, ਭਏ ਪ੍ਰਸੀਨਾ[4], ਹਰਖਤ ਚੀਨਾ, ਥਾਨ ਤਹਾਂ ॥੬੯॥ [੧੬੯॥]

**ਚੌਪਈ।** ਦੁੰਦਭਿ ਭੇਰਿ ਨੀਸਾਨ ਬਜਾਏ। ਬੈਠੇ ਗੁਰੂ ਦੀਵਾਨ ਲਗਾਏ।
ਮੁਖ ਕਾਰਾ ਸਤ੍ਰਨ ਕਾ ਭਯੋ। ਗੁਰ ਜੀ ਦਾਨ ਦਿਜਨ ਕੋ ਦਯੋ ॥ [੧੭੦॥]
ਜਾਚਕ ਧਰ[5] ਸਮ ਭਏ ਤਹਾਂ ਹੀ। ਮੇਘ[6] ਸਮਾ ਗੁਰ ਧਨ ਬਰਖਾਹੀ।
ਜੋ ਮਨਸਾ ਧਰ ਕੈ ਤਹਿ ਆਯੋ। ਅਧਿਕ ਫਲਾ ਤਾ ਤੈ ਤਿਨ ਪਾਯੋ ॥ [੧੭੧॥]
ਆਜ ਲਗੇ ਜਸ ਪਾਵਤ ਤੇਹੀ। ਕੌਨ ਕਰੈ ਗਨਤੀ ਤਹਿ ਸੇਈ।
ਕੋਟ ਲੱਛ ਜਾ ਚਰਨ ਸਮਾਈ। ਕੋਟ ਸੇਸ ਭਨ ਥਕਤ ਰਹਾਈ ॥ [੧੭੨॥]
ਦੇਸ ਬਦੇਸ ਕੀਰਤੰ ਪੂਰੀ। ਜਾਨੁਕ ਚੰਦ੍ਰ ਚਾਂਦਨੀ ਰੂਰੀ[7]।
ਸੰਤ ਅਨੰਤ ਨਚਤ ਭਏ ਐਸੇ। ਮੋਰ ਨਚਤ ਘਨ ਕਰ ਲਖ ਜੈਸੇ ॥ [੧੭੩॥]
ਗੁਰ ਜੈ[8] ਸੁਨ ਅਨ ਮੋਦ ਬਢਾਏ। ਜਾਨੁਕ ਕੀਨ ਬਜਾਹ ਮਨ ਭਾਏ।
ਮਿਲ ਮਿਲ ਜਨ ਹਜੂਰ ਗੁਰ ਆਵੈਂ। ਕੀਰਤਿ ਗਾਵੈਂ ਲੋਕ ਰੀਝਾਵੈਂ ॥ [੧੭੪॥]
ਤੁਮ ਆਯਸ ਧਰ ਜੀਤ ਤ੍ਰਿਲੋਕਾ। ਏ ਕੇਤਕ ਰਾਜੈਂ ਗਨ ਸੋਕਾ।
ਸਿਰੀ ਨਗਰ ਕੋ ਜੀਤ ਲਿਆਵੈ। ਤਾ ਪਰ ਚਢੈਂ ਲੂਟ ਸੁਖ ਪਾਵੈ ॥ [੧੭੫॥]
ਦਿਲੀ ਲੂਟਤ ਹੋਤ ਨ ਬਾਰੀ। ਖੰਡਨ ਕਰੈਂ ਤੁਰਕ ਗਨ ਝਾਰੀ।
ਆਨੰਦ ਪੁਰ ਪਾਂਵਟ ਕੇ ਮਾਹੀ। ਏਕ ਰਾਜ ਕਰ ਹੈਂ ਅਨ ਚਾਹੀ ॥ [੧੭੬॥]
ਜੋ ਕੋਈ ਨੀਚ ਰਾਵ ਲਖ ਪਾਵੈ। ਟੂਕ ਟੂਕ ਜਮਲੋਕ ਪਠਾਵੈ।
ਸੁਨ ਸੁਨ ਤਾ ਬੇਨਤਿ ਪ੍ਰਭੁ ਸੁਆਮੀ। ਕਹੈਂ ਲੋਗ ਕੌਤੁਕ ਪ੍ਰਭੁ ਜਾਮੀ ॥ [੧੭੭॥]
ਪੁਨਿ ਮੁਸਕਾਯ ਗੁਰੂ ਭਨ ਕੈਸੇ। ਜਲਦੀ ਤਜੋ ਸਹਜ ਸੁਖ ਮੈਸੇ।
ਜਜੋਂ ਜਜੋਂ ਆਯਸ ਸ੍ਰੀ ਕਲ[9] ਕੇਰੀ। ਤਿਮ ਤਿਮ ਚਰਿਤ ਕਰੈਂ ਤਜ ਬੇਰੀ ॥੭੦॥ [੧੭੮॥]

**ਦੋਹਰਾ।** ਏਕ ਦੇਸ ਕੀ ਬਾਤ ਕਜਾ, ਸਰਬ ਦੇਸ ਪ੍ਰਭੁ ਦੇਉ।
ਕਿਲੇ ਕੋਟ ਰਾਖੈਂ ਪਕੈ ਜਿਮੀਦਾਰ ਜੇ ਕੋਉ ॥੭੧॥ [੧੭੯॥]

**ਸਵੈਯਾ।** ਜਿਮੀਦਾਰ[10] ਬਨੋ ਕਿਹ ਕਾਰਨ ਤੇ, ਸਭ ਰਾਜ ਲਿਜੈ ਸਦ ਲੋਕ ਰਹਾਈ।
ਅਰਬ ਹੀ ਖਰਬ ਜੋ ਰਾਜ ਧਨਾ ਧਨ, ਨਾਮ ਮੈ ਮਗਨ ਰਹੋ ਨਿਜ ਠਾਹੀ।
ਦੇਸ ਦੇਸ ਕੋ ਦਰਸ ਕਰੈ ਹਮ ਹੀ ਧਰ, ਭੂਮਿ ਕੋ ਰਾਜ ਨਹੀ ਮਨ ਚਾਹੀ।

---

1. ਭੰਗਾਣੀ ਦਾ ਇਹ ਯੁੱਧ ਭੱਟ-ਵਹੀਆਂ ਦੇ ਅਨੁਸਾਰ ੧੮ ਅੱਸੂ ਸੰਮਤ ੧੭੪੫ ਬਿ. ਨੂੰ ਮੰਗਲਵਾਰ ਵਾਲੇ ਦਿਨ ਸਿਰਫ਼ ਡੇਢ ਪਹਰ ਹੋਇਆ ਸੀ। 2. ਮਾਰਿਆ। 3. ਨਿਰਭੀਤ, ਨਿਰਭੈ, ਡਰ ਤੋਂ ਰਹਿਤ, ਨਿਡਰ। 4. ਪ੍ਰਸੰਨ। 5. ਧਰਤੀ। 6. ਬੱਦਲ। 7. ਸੁੰਦਰ, ਸੋਹਣੀ। 8. ਗੁਰੂ ਜੀ ਦੀ ਫ਼ਤਹ (ਜਿੱਤ)। 9. ਸ੍ਰੀ ਕਾਲ ਜੀ, ਅਕਾਲ ਪੁਰਖ। 10. ਮੁਗ਼ਲਈ ਰਾਜ ਸਮੇਂ ਸਾਰੇ ਹੀ ਰਾਜਪੂਤ (ਪਹਾੜੀ) ਰਾਜੇ ਜਾਂ ਰਈਸ 'ਜ਼ਿਮੀਂਦਾਰ' ਲਿਖੇ ਜਾਂਦੇ ਹਨ, ਜਿਵੇਂ ਜ਼ਿਮੀਂਦਾਰ ਕੁੱਲੂ, ਜੰਮੂ ਆਦਿ। ਰਾਜੇ ਉਹੋ ਅਖਵਾਉਂਦੇ ਸਨ ਜਿਨ੍ਹਾਂ ਨੂੰ ਮੁਗ਼ਲ ਸਰਕਾਰ ਵਲੋਂ ਇਹ ਖ਼ਿਤਾਬ ਦਿੱਤਾ ਜਾਂਦਾ ਸੀ, ਜਿਵੇਂ ਰਾਜਾ ਮਾਨ ਸਿੰਘ, ਰਾਮ ਸਿੰਘ ਆਦਿ।

ਯਾ ਬਿਧਿ ਏਕ ਕਹੈਂ ਗੁਰ ਜੀ ਅਬ, ਤੁਰਕਨ ਨਾਸ ਕਰੈਂ ਪ੍ਰਭੁ ਯਾਹੀ ॥੭੨॥ [੧੮੦॥]

**ਦੋਹਰਾ।** ਯਾ ਕੀ ਕੀਜੈ ਯਾਹਿ ਕੋ, ਦੁਰਗ ਸਿਰੋਮਣਿ ਜੋਯ।
ਫਤੈ ਕਰੈ ਸਭ ਦੇਸ ਕੋ, ਸ੍ਰੀ ਮੁਖ ਭਨ ਤਬ ਸੋਯ ॥੭੩॥ [੧੮੧॥]
ਜੋ ਤੁਮਰੇ ਸਿਖ ਹੋਇ ਹੈਂ, ਕਰ ਹੈਂ ਯਾ ਕੋ ਰਾਜ।
ਸਰਬ ਦੇਸ ਸੁਖ ਭੋਗ ਹੈਂ, ਪਾਵੈਂ ਸਕਲ ਸਮਾਜ ॥੭੪॥ [੧੮੨॥]
ਹਮ ਤੁਮ ਅਬ ਚਲੀਏ ਤਹਾਂ, ਜੈ ਦੁੰਦਭੀ[1] ਬਜਾਇ।
ਸ੍ਰੀ ਆਨੰਦ ਪੁਰ ਥਾਨ ਹੈ, ਗੁਰ ਪ੍ਰਭੁ ਆਯਸ ਪਾਇ ॥੭੫॥ [੧੮੩॥]

**ਸਵੈਯਾ।** ਯਾ ਬਿਧਿ ਤਾਹਿ ਪਯਾਨ[2] ਕਿਓ, ਅਤਿ ਹੀ ਦਰ ਤਾ ਤਿਹ ਕੌਤਕ ਕੀਨੇ।
ਕੇਤਕ ਸਾਲ ਬਿਤਯੋ ਸੁ ਤਹਾਂ, ਪੁਨਿ ਕੀਰਤ ਜੋ ਪੁਰ[3] ਤਾ ਲਖੁ ਲੀਨੇ।
ਪ੍ਰਥਮੈ ਪ੍ਰਭ ਕੀਰਤ ਨਗ੍ਰ ਅਏ, ਤਹ ਆਨ ਕੜਾਹ ਕਰੇ ਅਤਿ ਚੀਨੇ।
ਸਬਦੰ ਧੁਨਿ ਹੋਤ ਘਨੀ ਅਸ ਹੀ, ਤਹ ਹੋਵਤ ਜੈਸ ਪੁਰੀ ਹਰਿ ਬੀਨੇ ॥੭੬॥ [੧੮੪॥]
ਪੁਨਿ ਲੂਟਨ ਕੀ ਗੁਰ ਆਯਸ ਦੀ, ਜਹ ਲਾਖ ਹੀ ਕੀਨ ਸੁ ਤਾਹਿ ਪ੍ਰਸਾਦੂ[4]।
ਕੇਤਕ ਸਿੱਖ ਲੁਟੇ ਕਰ ਖਾਵਤ, ਕੇਤਕ ਬੈਠ ਰਹੈ ਮਨ ਨਾਦੂ[5]।
ਕੇਤਕ ਮਾਗ ਕੇ ਲੀਨ ਗੁਰੰ ਢਿਗ, ਤਾਹਿ ਕਹਯੋ ਗੁਰੁ ਧੰਨ ਪ੍ਰਸਾਦੂ।
ਸਤ ਰੱਜ ਤਮੋ ਗੁਨ ਕੀ ਬ੍ਰਿਤ ਏ, ਲਖ ਹੋਤ ਖੁਸੀ ਮਨ ਮੈ ਜਗ ਆਦੂ ॥੭੭॥ [੧੮੫॥]

**ਗੀਆ ਛੰਦ।** ਤਾਤੇ ਚਲੇ ਪੁਨਿ ਨਾਥ ਜੀ, ਜੈ ਬੰਬ[6] ਧੁਨਿ ਕਰਤਾਰਨੰ[7]।
ਸਭ ਨਾਸ ਬੈਰਨ ਕਰਨ ਕੋ, ਜਿਹ ਜਗਤ ਮੈ ਅਵਤਾਰਨੰ[8]।
ਯਾ ਭਾਂਤਿ ਸਾਚੇ ਰਾਜ ਰਾਜਨ, ਪੁਰਿ ਆਨੰਦ ਸੁ ਆਇ ਹੈ।
ਜੈ ਕਾਰ ਭਯੋ ਲਖ ਆਪ ਕੋ ਜਨੁ 'ਵਿਸਨੁ ਹਰਿ' ਪੁਰ ਭਾਯ ਹੈ ॥ [੧੮੬॥]
ਯਾ ਗੁਰੂ ਆਏ ਜਬੈ ਹੀ, ਤਬ ਰਿੱਧਿ ਸਿੱਧਿ ਘਨੀ ਅਈ।
ਯਾ ਕਥਾ ਗਾਵੈ ਜੋ ਨਰੰ, ਤਿਹ ਮੋਖ ਸਹਿਜੈ ਬਰ ਲਈ।
ਰਾਜ ਭਾਗ ਸੁ ਲੈ ਘਨੋ, ਪੁਨਿ ਸੁਤ ਤੀਆ ਸੁਖ ਪਾਇ ਹੈਂ।
ਯੇ ਗਾਥ ਪਾਵਨ ਨਾਥ ਕੀ, ਜੋਈ ਪ੍ਰੇਮ ਯੁਤ[9] ਹੋਇ ਗਾਯ ਹੈਂ।
ਏ ਧਜਾਇ ਖਸਟਮ ਪਾਵਨੰ, ਜਿਹ ਗਾਥ ਸਮਰ[10] ਬਖਾਨੀਏ।
ਪੁਨਿ ਦਾਨ ਦੀਨੇ ਦਿਜਨ ਕੋ, ਪੁਰਿ ਮੋਦ[11] ਪਰਵਿਸ ਠਾਨੀਏ ॥੭੮॥ [੧੮੭॥]

ਇਤਿ ਸ੍ਰੀ ਗੁਰ ਬਿਲਾਸ ਗੁਰ ਪ੍ਰਮਾਨਾ।
ਖਸਟਮ ਧਜਾਇ ਪੂਰਨ ਅਸਥਾਨਾ ॥੬॥

---

1. ਫ਼ਤਹ (ਜਿੱਤ) ਦੇ ਧੌਂਸੇ। 2. ਪ੍ਰਸਥਾਨ, ਗਮਨ 3. ਕੀਰਤਪੁਰ। 4. ਕ੍ਰਿਪਾ-ਦ੍ਰਿਸ਼ਟੀ। 5. ਨਾਦ, ਸ਼ਬਦ। 6. ਜਿੱਤ ਦਾ ਧੌਂਸਾ। 7. ਜੰਗ (ਰਣ) ਵਿਚੋਂ ਜੈ ਜੈਕਾਰ ਕਰਦੇ ਹੋਏ। 8. ਅਵਤਾਰ ਹੋਇਆ। 9. ਸਹਿਤ। 10. ਜੰਗ। 11. ਆਨੰਦਪੁਰ ਵਿਚ ਪ੍ਰਵਿਸ਼ਟ ਹੋਏ (ਦਾਖ਼ਿਲ ਹੋਏ)।

ਸੱਤਵਾਂ ਅਧਿਆਇ

# ਆਨੰਦਪੁਰ ਦੀ ਆਬਾਦੀ : ਰਾਜਾ ਭੀਮ ਚੰਦ ਦੀ ਖਿਮਾ-ਪ੍ਰਾਰਥਨਾ

**ਦੋਹਰਾ।** ਨਦੌਨ ਜੁੱਧ ਬਰਨਨ ਕਰੈਂ, ਧਜਾਇ ਸਪਤ ਕੇ ਮਾਹਿ।
ਦਯਾ ਸਿੰਧ ਪੁਰ ਮੋਦ ਮੈ ਅਧਿਕ ਸੋਭ ਕਹੁ ਪਾਹਿ ॥੧॥

**ਚੌਪਈ।** ਦੁਸ਼ਟ ਅਰਿਸਟ[1] ਛਾਰ ਕਰ ਦੀਨੇ। ਪੁਰ ਬਾਂਧਯੋ ਆਨੰਦ ਰਸ ਭੀਨੇ[2]।
ਜਹਾਂ ਤਹਾਂ ਗੁਰ ਸਿੱਖ ਸੁ ਧਾਵੈਂ। ਲੂਟ ਮਾਰ ਸਤ੍ਰੁਨ ਕੋ ਲਯਾਵੈ ॥ [੨॥]
ਜਹਾਂ ਤਹਾਂ ਦੂਨਨ[3] ਕੇ ਮਾਹੀ। ਬਿਚਰੈਂ ਗੁਰ ਕੇ ਭੱਟ[4] ਬਰ ਬਾਹੀ।
ਦੇਸ ਦੇਸ ਸੰਗਤਿ ਬਰ ਆਵੈ। ਦਰਸਨ ਦਯਾ ਸਿੰਧੁ ਕੋ ਪਾਵੈ ॥ [੩॥]
ਮੇਲਾ ਅਧਿਕ ਰਹੈ ਗੁਰ ਤੀਰਾ। ਦੇਸ ਦੇਸ ਆਵੈ ਬਰ ਬੀਰਾ।
ਨਾਦ ਮ੍ਰਿਦੰਗ ਸਬਦ ਬਿਧਿਨਾਨਾ। ਗੋਮੁਖ[5] ਆਵਜ[6] ਅਧਿਕ ਮਹਾਨਾ।
ਐਸੇ ਕਾਲ ਬਿਤੈ ਤਹਿ ਦੇਸਾ। ਵਾਂਛਿਤ[7] ਸਿੱਧ ਦੇਤ ਪਰਮੇਸਾ[8] ॥੨॥ [੪॥]

**ਦੋਹਰਾ।** ਤੀਰ ਤੀਰ ਕੇ ਲੋਕ ਮਿਲ, ਗ੍ਰਾਮ ਗ੍ਰਾਮ ਕੇ ਲੋਕ।
ਯਾ ਬਿਧਿ ਬਚਨ ਬਖਾਨ ਹੈ, ਸਰਨ ਧਰਨ ਹਨ ਸੋਕ ॥੩॥ [੫॥]
ਰਾਵ ਰੰਕ[9] ਮਿਲ ਗ੍ਰਾਮ ਕੇ, ਸਾਮ[10] ਸੁ ਗਹੇ ਅਪਾਰ।
ਅਚੁੱਤ[11] ਬਲ ਅਤਿ ਨਿਰਖ ਕੈ ਸਭ ਪਦ ਕਰਤ ਜੁਹਾਰ[12] ॥੪॥ [੬॥]

**ਚੌਪਈ।** ਉਸਤਤਿ ਕਰੈਂ ਐਸ ਗੁਨ ਗਾਵੈ। ਸੇਵਕ ਹਮ ਤੁਮਰੇ ਪਦ ਪਾਵੈਂ।
ਤਾਂ ਪਰ ਖੁਸੀ ਭਏ ਪ੍ਰਭੁ ਦਜਾਲਾ। ਪੁਨਿ ਆਯੋ ਨ੍ਰਿਪ ਦੂਤ ਰਸਾਲਾ[13] ॥ [੭॥]
"ਹੇ ਪ੍ਰਭੂ, ਭੀਮ ਚੰਦ ਬਰ ਰਾਜਾ। ਚਾਹਤ ਤੁਮੈ ਦਰਸ ਸੁਖ ਸਾਜਾ।
ਚੂਕ ਖਿਮਾ ਕੀਜੈ ਪ੍ਰਭੁ ਸੁਨੀਏ। ਆਵੈ ਜੋ ਹਸ ਕੇ ਮੁਖ ਭਨੀਏ" ॥ [੮॥]
ਲੈ ਵਜੀਰ ਸੰਗ ਪੁਨਿ ਸੋ ਆਯੋ। ਲਖ ਦਰਬਾਰ ਰੂਪ ਬਿਸਮਾਯੋ[14]।
ਉਸਤਤਿ ਕਰੀ ਅਨੰਤ[15] ਪ੍ਰਕਾਰੀ। "ਤੂੰ ਪ੍ਰਭੂ, ਰਾਮ ਕ੍ਰਿਸ਼ਨ ਅਵਤਾਰੀ ॥ [੯॥]
ਤੈ ਦਸ ਸੀਸ[16] ਕੰਸ ਪੁਨਿ ਘਾਯੋ। ਹਮ ਮੂਰਖ ਤਵ ਭੇਦ ਨ ਪਾਯੋ।

---

1. ਦੁੱਖ, ਵਿਘਨ। 2. "ਜੁਧ ਜੀਤ ਆਏ ਜਬੈ, ਟਿਕੈ ਨ ਤਿਨ ਪੁਰ ਪਾਂਵ। ਕਾਹਲੂਰ ਮੈ ਬਾਂਧਿਯੋ, ਆਨ ਅਨੰਦਪੁਰ ਗਾਵ।" (ਬਚਿਤ੍ਰ ਨਾਟਕ, ਅਧਿ. ੮)। 3. ਪਰਬਤ-ਘਾਟੀਆਂ, ਪਹਾੜੀ ਤਰਾਈਆਂ। 4. ਸੂਰਮੇ। 5. ਰਣ ਸਿੰਘਾ। 6. ਤਾਸ਼ੇ ਦੀ ਕਿਸਮ ਦਾ ਇਕ ਵਾਜਾ। 7. ਮਨ-ਪਸੰਦ, ਇਛਿੱਤ। 8. ਪਰਮੇਸ਼੍ਵਰ, ਅਕਾਲ ਪੁਰਖ। 9. ਰਾਵ ਰੰਕ। ਅਰਥਾਤ ਅਮੀਰ ਗਰੀਬ। 10. ਸ਼ਰਣ। 11. ਅਟਲ। 12. ਨਮਸਕਾਰ। 13. ਰਸ ਵਾਲਾ, ਮਿਠ-ਬੋਲਾ। 14. ਹੈਰਾਨ ਹੋਇਆ। 15. ਅਨੇਕ। 16. ਦਸ ਸਿਰਾਂ ਵਾਲਾ ਰਾਜਾ ਰਾਵਣ।

ਅੱਤ ਪਤ੍ਰੂੰ[1] ਦਯੋ ਦਾਸ ਬਿਭੀਖਨ[2]। ਸੱਤ੍ਰੂ ਮਾਰੇ ਜੋ ਜਗ ਤੀਖਨ ॥ [੧੦॥]
ਬਿੱਪ ਸੁਦਾਮਾ ਦਾਰਿਦ ਚੂਰੀ। ਕਰੀ ਨਾਕ[3] ਤੇ ਰਾਖਿਓ ਰੂਰੀ।
ਪੰਡੂ ਸੁਤਨ[4] ਕੀ ਅਪਦਾ[5] ਟਾਰੀ। ਕੈਰਵ ਮਾਰ ਕਰੇ ਸੁਖ ਭਾਰੀ ॥ [੧੧॥]
ਧਰਮ ਤਾਤ[6] ਸਤ ਨਾਰਿ ਉਬਾਰਯੋ। ਕੰਸ ਕੇਸਿ ਸਿਸੁਪਾਲ ਬਿਦਾਰਯੋ।"
ਇਹ ਬਿਧਿ ਰਾਜੈ ਉਸਤਤਿ ਠਾਨੀ। ਦੀਨ ਹੁਇਓ ਲਖ ਕਰੁਣਾ ਸਾਨੀ ॥ [੧੨॥]
ਬਾਰੰ ਬਾਰ ਸੀਸ ਪਦ ਧਾਰੈ। ਉਸਤਤਿ ਕਰੈ ਦੂਖ ਗਨ ਟਾਰੈ।
ਸ੍ਰੀ ਮੁਖ ਬੋਲੇ ਐਸ ਪ੍ਰਕਾਰੀ। "ਪੂਰਬ ਰਾਰ ਕਰੀ ਤੁਮ ਭਾਰੀ ॥੫॥ [੧੩॥]

**ਭੁਜੰਗ ਛੰਦ।** ਤੁਮੈ ਮੈ ਨਿਕਾਰਾ ਰਹੈ ਆਨ ਠਾਈ। ਤਹਾਂ ਆਨ ਕੈ ਤੋਹਿ ਕੀਨੀ ਲੜਾਈ।
ਲਜਾਏ ਘਨੀ ਸੰਗ ਸੈਨਾ ਪ੍ਰਕਾਰੰ। ਹਮੈ ਰਾਖਿਓ ਕਾਲ ਪੁਰਖੰ ਸੁਧਾਰੰ ॥ [੧੪॥]
ਕਰੀ ਜੀਤ ਮੇਰੀ ਕਰੇ ਦੂਤ ਖੰਡੰ। ਬਜਾਏ ਤਬੈ ਬੰਬ ਜੈ[7] ਕੇ ਨਿਸੰਗੰ।
ਪੁਰੀ ਆ ਬਸਾਈ ਮਯਾ ਨਾਥ ਕੇਰੀ, ਤੁਮੈ ਹਾਰ ਮਾਨੀ ਅਬੇ ਆ ਨਬੇਰੀ ॥ [੧੫॥]
ਖਿਮਾ ਕੀਨ ਤੋ ਕੋ, ਮੁਝੈ ਏਹੁ ਧਾਰੀ। ਜੁਈ ਹੇਤ ਧਾਰੇ ਤਿਸੇ ਹੇਤ ਧਾਰੀ।
ਕਰੋ ਰਾਜ ਸਾਰੋ ਨ ਰਾਰੰ ਕਰਾਹੀ। ਸੁਨੋ ਔਰ ਬਾਨੀ ਕਹੈ ਤੋਹ ਤਾਹੀ ॥ [੧੬॥]
ਮੁਝੈ ਸੰਗਤੀ ਆਵਤੀ ਅੰਤ ਨਾਹੀ। ਤਿਸੈ ਨਾਹਿ ਛੇੜੋ ਕਹੋ ਸਾਚ ਪਾਹੀ।
ਜਿਸੈ ਸੰਗ ਛੇੜਾ ਤਿਸੈ ਮਾਰ ਦੈਹੈਂ। ਪੁਨੰ ਧੜਬ[8] ਆਧੋ ਤੁਮੈ ਦੇਸ ਕੈਹੈਂ।
ਹਮੈ ਯਾ ਪੁਰੀ ਮੈ, ਤੁਮੈ ਤਾਹਿ ਧਾਮੰ। ਕਰੈਂ ਆਪ ਮੈ ਸਹਜ ਸੁਖੰ ਬਿਸ੍ਰਾਮ[9]" ॥੬॥ [੧੭॥]

**ਦੋਹਰਾ।** ਤਬ ਰਾਜੇ ਐਸੇ ਕਹਯੋ, ਹਾਥ ਜੋੜ ਤਾ ਠਾਂਮ।
"ਆਦਿ ਅੰਤ ਮਹਾਰਾਜ ਕੋ, ਕੱਲੂਰਹਿ ਨਿਜ ਧਾਮ ॥੭॥ [੧੮॥]
ਜਬ ਹਮ ਕੋ ਸੰਕਟ ਪਰੈ, ਕਰਨੀ ਆਪ ਸਹਾਯ।"
ਗਯੋ ਆਪਨੇ ਐਨ ਮੈ, ਯੌਂ ਰਾਜਾ ਬਖਸਾਯ ॥੮॥ [੧੯॥]

### [ਨਾਦੌਨ ਦਾ ਯੁੱਧ]

**ਸਵੈਯਾ।** ਬਹੁ ਕਾਲ ਬਿਤਯੋ ਸਭ ਭਾਂਤਨ ਸੋ, ਸਬ ਸੰਤ ਉਬਾਰ ਹਨੇ[10] ਅਰਿ[11] ਝਾਰੀ।
ਇਤ ਖਾਨ ਸੁ ਅਲਫ[12] ਨਦੌਨ ਅਯੋ, ਤਿਨ ਸਾਹ ਅਉਰੰਗ[13] ਪਠਯੋ[14] ਦੁਖ ਕਾਰੀ।
ਮੀਆਂ ਖਾਨ ਜੰਮੂ ਕਹੁ ਆਵਤ ਭਯੋ[15], ਧਨ ਹੇਤ ਅਏ[16] ਕਰ ਸਾਹਿ ਸੁਧਾਰੀ।
ਅਲਫ ਖਾਨ ਅਯੋ ਤਬ ਭੀਮ ਹੀ ਚੰਦ ਸੋ, ਬੈਰ ਕੀਓ ਤਿਨ ਹੀ ਅਤਿ ਭਾਰੀ ॥੯॥ [੨੦॥]
ਦਾਮਨ ਭੂਮਿ ਕੇ ਹੇਰ ਪਠਯੋ, ਜੁਧ ਹੋਤ ਕਛੂ ਨ੍ਰਿਪ ਸੋ ਤਿਨ ਰਾਰੀ।
ਸਾਥ ਨਦੌਨ ਕੇ ਭੂਮਿ ਲਗੇ, ਨ੍ਰਿਪ ਤਾ ਕਰ ਭੀਮ ਚੜਯੋ ਬਲ ਭਾਰੀ।
ਰਾਜਨ ਸਿੰਘ ਚਲਾ ਨ੍ਰਿਪ ਸੰਗ ਹੋ, ਸਿੰਘ ਸੁ ਰਾਮ ਪੁਨੰ ਦੁਖ ਟਾਰੀ।

---

1. ਰਾਜ-ਛਤ੍ਰ। 2. ਰਾਵਣ ਦੇ ਭਾਈ ਵਿਭੀਖਣ ਨੂੰ। 3. ਕਰਿ (ਹਾਥੀ) ਨੂੰ ਨਾਕੁ (ਮਗਰਮੱਛ) ਤੋਂ ਬਚਾਇਆ। 4. ਰਾਜਾ ਪੰਡੂ (ਪਾਂਡੂ) ਦੇ ਪੁਤ੍ਰ ਯੁਧਿਸ਼ਟ, ਭੀਮ, ਅਰਜੁਨ ਆਦਿ। 5. ਵਿਪਤਾ। 6. ਧਰਮ ਪੁਤ੍ਰ, ਯੁਧਿਸ਼ਟ੍ਰ। 7. ਫ਼ਤਹ ਦੇ ਧੌਂਸੇ। 8. ਧੜੀ, ਧੜਾ। 9. ਬਿਸਰਾਮ, ਵਿਸ਼੍ਰਾਮ। 10. ਮਾਰੇ। 11. ਸ਼ਤ੍ਰੁ, ਦੁਸ਼ਮਨ। 12. ਇਕ ਮੁਗ਼ਲ ਸਰਦਾਰ "ਅਲਫ ਖਾਨ ਨਾਦੌਣ ਪਠਾਵਾ"। (*ਬਚਿਤ੍ਰ ਨਾਟਕ*, ਅਧਿਆਇ ੯)। 13. ਬਾਦਸ਼ਾਹ ਔਰੰਗਜ਼ੇਬ ਨੇ। 14. ਭੇਜਿਆ। 15. "ਮੀਆਂ ਖਾਨ ਜੰਮੂ ਕਹ ਆਯੋ।" (*ਬਚਿਤ੍ਰ ਨਾਟਕ*, ਅਧਿਆਇ ੯)। 16. "ਆਇ ਗਯੋ ਜੰਮੂ ਵਿਖੇ ਕਰ ਲੇਵਨ ਹੇਤਾ।" (*ਸ਼ਸ਼ਿ ਵੰਸ਼ ਵਿਨੋਦ*, ਕ੍ਰਿਤ ਗਣੇਸ਼ਾ ਸਿੰਘ ਬੇਦੀ)।

ਸੁਖ ਦੇਵ ਚਲੋ ਜਸ ਰੋਟਨ ਭੂਪ, ਪ੍ਰਿਥੀ ਚੰਦ ਜੋ ਡਢਵਾਲ ਨ੍ਰਿਪਾਰੀ ॥੧੦॥ [੨੧॥]
ਮੱਤ ਮਤੰਗਨ[1] ਢੋਇ ਕ੍ਰਿਪਾਲ ਸੁ, ਰਾਰ ਸਬੈ ਰਿਪੁ ਕੇ ਹਿਤ ਧਾਰੀ।
ਉਤ ਹੀ ਨਵ ਰੱਸ[2] ਸਥਾਨ ਕੇ ਊਪਰ ਕਾਠ ਗੜ੍ਹੰ[3] ਰਚਿਓ ਤਿਨ ਭਾਰੀ।
ਤਾਹ ਮੈ ਤੀਰ ਤੁਫੰਗਨ ਸਾਧ ਕੈ ਸਮਰ ਰਚਜੋ ਅਸ ਤਾ ਤਿਨ ਧਾਰੀ।
ਉਤ ਸੋਰ ਕਰੈ ਇਤ ਢੂਕ ਕੈ ਏ ਤਿਨ, ਮਾਰਨ ਕੋ ਕੀਓ ਉੱਦਮ ਕਾਰੀ ॥੧੧॥ [੨੨॥]

**ਭੁਜੰਗ ਛੰਦ।** ਤਬੈ ਭੀਮ ਚੰਦੰ ਕੀਓ ਕੋਪ ਐਸੰ। ਜਪੋ ਜਾਪ ਹਨੁਵੰਤ ਕੋ ਮੰਤ੍ਰ ਜੈਸੰ।
ਸਬੈ ਜੈ ਸੁ ਬੰਬੈ ਬਜਾਵੈ ਅਪਾਰੰ। ਪਰੀ ਮਾਰ ਮਾਰੰ ਉਠੀ ਛਿੱਛ[4] ਧਾਰੰ ॥ [੨੩॥]
ਤਬੇ ਤਾਹਿ ਨੇ ਬੈਨ ਕੀਨੋ ਥੋ ਆਗੈ। ਗੁਰੂ ਕੋ ਬੁਲਾਯੋ ਬਡੇ ਪ੍ਰੇਮ ਪਾਗੈ।
ਸਬੈ ਕੋਪ ਆਏ ਤਬੈ ਆਪ ਜਾਏ। ਲਖੈ ਆਪਨੇ ਪਰਮ ਕੋਤਕ ਸਵਾਏ ॥ [੨੪॥]
ਚਲੈ ਰਾਜਪੂਤੰ ਤਿਸੈ ਜੀਤਬੇ ਕੋ। ਲਏ ਹੈਂ ਭਭੂਕੇ ਤਿਸੈ ਜਾਰਬੇ ਕੋ।
ਉਤੇ ਬਿੱਝਰ ਵਾਲੰ ਕਟੋਚਾਨ ਭਾਰੀ। ਇਤੇ ਸੈਨ ਧਾਈ ਤਿਨੈ ਅੰਤ ਕਾਰੀ ॥ [੨੫॥]
ਉਤੇ ਕੋਪਿਯੋ ਬੀਰ ਕਿਰਪਾਲ ਐਸੇ। ਨਚੈ ਹੰਸ ਰਾਜੰ ਸਹਾਂ ਸੋਭ ਤੈਸੇ।
ਕਰੇ ਖੰਡਨੰ ਖੰਡ ਜੋਧਾ ਅਪਾਰੰ। ਰੁਲੈ ਤੱਛ ਮੁੱਛੰ[5] ਮਹਾਂਲੋਹ[6] ਭਾਰੰ ॥ [੨੬॥]
ਤਬੈ ਆਪ ਸ੍ਰੀ ਗੁਰ ਲਏ ਕਰ ਤੁਫੰਗੰ। ਕਰੇ ਤਾ ਸਹਾਏ ਲਖੇ ਚੀਤ ਅੰਗੰ।
ਇੰਕ ਭੂਪ ਮਾਰਜੋ ਪਰੀ ਹਾਲ ਚਾਲੰ। ਗਏ ਬਾਰ ਤਜਾਗੇ ਮਹਾਂ ਰੂਪ ਭਾਲੰ ॥ [੨੭॥]
ਤਿਨੇ ਮਰ ਕੈ ਦੂਰ ਕੀਨੇ ਹਟਾਈ। ਪੁਨਰ ਆਪ ਆਏ ਉਠੇ ਸੋਭ ਪਾਈ।
ਤਹਾਂ ਬੈਠ ਕੈ ਚਲਦਲੰ[7] ਹੇਠ ਆਪੈ। ਪੁਨਰ ਜੀਤ ਕੈ ਆਪ ਆਏ ਸੁ ਥਾਪੈ ॥ [੨੮॥]
ਕਿਨੇ ਆਨ ਭਾਖਜੋ ਗੁਰੂ ਸੰਗ ਐਸੇ। "ਹਨਜੇ ਪੀਪਲੰ ਤੁਰਕ ਤੋਰਾਨ[8] ਕੈਸੈ।"
ਤਬੇ ਆਪ ਭਾਖੀ, "ਈਹਾਂ ਅਗਨਿ ਹ੍ਵੈਹੈਂ। ਘਨੇ ਪੀਪਲੰ ਨਾਸ ਤੁਰਕਾਨ ਕੈਹੈਂ" ॥ [੨੯॥]
ਤਬੈ ਰਾਤ ਗੁਬਾਰ ਸੋ ਪੂਰ ਆਈ[9]। ਭਈ ਬਜਾਕੁਲੰ ਸੈਨ ਸੁਖ ਕੋ ਗਵਾਈ।
ਪਰੀ ਮਾਰ ਬੂੰਗੰ ਮਹਾਂ ਕੂਰ ਰੂਪੰ। ਅਜੰ ਲੌ ਤਹਾਂ ਪੀਪਲੰ ਬਹੁਸੋ ਸੂਪੰ[10] ॥ [੩੦॥]
ਤਹਾਂ ਰੈਨ ਮਾਚਯੋ ਬਡੋ ਜੁੱਧ ਭਾਰੀ। ਭਜਜੋ ਅਲਫ ਖਾਨਾ, ਨ ਖਾਨਾ ਸੰਭਾਰੀ।
ਭਜੀ ਲਾਜ ਭਾਗੇ ਕੀਓ ਕਾਮ ਐਸੇ। ਮਹਾਂ ਜੰਤ ਗਾਸਜੋ ਪਰੈ ਨਰਕ ਜੈਸੇ ॥ [੩੧॥]
ਨਦੀ ਪੈ ਰਹੇ ਆਠ ਨਾਗੰ[11] ਗੁਰਾਨੰ। ਲਖੈਂ ਸੂਰ ਸਰੇ ਮਹਾਂ ਸੋਭ ਧਾਨੰ।
ਲਖੈਂ ਕੌਤਕੰ ਕੋਟ ਸ੍ਰੀ ਗੁਰ ਦਯਾਲੰ। ਉਤੇ ਸੰਧਿ ਹੇਤੰ ਗਏ ਹੈਂ ਨ੍ਰਿਪਾਲੰ[12]।
ਸੁਤੰ ਅਲਫ ਮਾਰਾ, ਘਨੇ ਸੁਖ ਪਾਏ। ਸ੍ਰੀ ਗੁਰ ਮਯਾ ਤੇ ਭਏ ਜੈਤ ਚਾਏ ॥੧੨॥ [੩੨॥]

**ਦੋਹਰਾ।** ਜਾਹਿ ਓਰ ਸ੍ਰੀ ਗਰ ਲਸੇ, ਤਹਿ ਸਦ ਜੀਤ ਅਪਾਰ।
ਹੇ ਮਨ, ਸਦ ਪਦ ਗੁਰਨ ਕੇ ਧਰੋ ਆਠ ਹੂੰ ਵਾਰ ॥੧੩॥ [੩੩॥]

---

1. ਮਦ ਮਸਤ ਹਾਥੀ। 2. ਇਕ ਟਿੱਲਾ। 3. ਇਕ ਕਿਲਾ (ਗੜ੍ਹ)। 4. ਛਿੱਟਾਂ, ਛਿੱਟੇ। 5. ਤੱਛ ਕੇ ਕੀਤਾ ਹੋਇਆ ਟੁਕੜਾ। 6. ਮਹਾ ਸ਼ਸਤ੍ਰ ਰੂਪ ਅਕਾਲ ਪੁਰਖ। 7. ਪਿੱਪਲ। 8. ਤੁਰਾਨੀ। 9. "ਭਾਈ ਰਾਤ੍ਰ ਗੁਬਾਰ ਕੇ ਅਰਧ ਜਾਮੰ।" (*ਬਚਿਤ੍ਰ ਨਾਟਕ*, ਅਧਿਆਇ ੯)। ਨਾਦੋਨ ਦਾ ਯੁੱਧ ਭਟ-ਵਹੀਆਂ ਦੇ ਅਨੁਸਾਰ ੨੨ ਚੇਤ ਸੰਮਤ ੧੭੪੭ ਬਿ. ਨੂੰ ਹੋਇਆ ਸੀ। 10. ਹੁਣ ਤਕ ਉੱਥੇ ਬਹੁਤ ਸਾਰੇ ਪਿੱਪਲ ਮੌਜੂਦ ਹਨ। 11. ਅੱਠ ਦਿਨ : "ਨਦੀ ਪੈ ਦਿਨ ਅਸਟ ਕੀਨੇ ਮੁਕਾਮੰ।" (*ਬਚਿਤ੍ਰ ਨਾਟਕ*, ਅਧਿਆਇ ੯)। 12. "ਸੂਲਹ ਨਮਿਤ ਵੈ ਉਤਹਿ ਸਿਧਾਏ। ਸੰਧਿ ਇਨੈ ਉਨਕੈ ਸੰਗਿ ਕਈ।" (*ਬਚਿਤ੍ਰ ਨਾਟਕ*, ਅਧਿਆਇ ੯)।

## [ਨਾਦੌਨ ਤੋਂ ਵਾਪਿਸੀ ਤੇ ਦੇਵੀ-ਪੂਜਾ]

**ਸਵੈਯਾ।** ਇਤ ਹੋਏ ਬਿਦਾ ਗੁਰ ਆਵਤ ਭੇ, ਉਤ ਤਾਹਿ ਸੁਲਾ ਕਰਕੈ ਸੁ ਸਿਧਾਏ।
ਨੀਤ ਸਿਕਾਰ ਕਰੈਂ ਗੁਰ ਜੀ, ਬਡ ਕੀਨ ਬਿਬੇਕ ਮਨੇ ਧਰ ਭਾਏ।
"ਅਸਿਪਾਨਿ[1] ਕਰੀ ਜਸ ਆਯਸਮੋ, ਤਸ ਪੰਥ ਉਪਾਇ ਕਰੋਂ ਰੁਚਿ ਲਾਏ।
ਦੇਵੀ ਕੋ ਧਯਾਨ ਧਰੋਂ ਮਨ ਮੈ, ਤਿਨ ਹੇਤ ਯਾ ਪੰਥ ਕੋ ਕੀਜੈ ਬਨਾਏ ॥੧੪॥ [੩੪॥]
ਮੈ ਨਿਜ ਕੋ ਗੁਰ ਜਾਨਤ ਨਾ, ਕਰ ਦੇਵੀ ਕੋ ਪੂਜਨ ਤਾ ਪਰ ਭਾਰਾ।
ਬ੍ਰਹਮ ਮਹੇਸ ਹਰੀ ਜਿਹ ਧਯਾਵਤ, ਕੀਨੋ ਹੈ ਸੁੰਭ ਨਿਸੁੰਭ ਪ੍ਰਹਾਰਾ।
ਮਹਿਖ ਤੇ ਆਦਿ ਘਨੇ ਮੁਰ[2] ਸੇ ਹਨ, ਪਾਲ ਪ੍ਰਲੇ ਸ੍ਰਿਜ[3] ਤਾ ਕਰ ਧਾਰਾ।
ਪ੍ਰਕ੍ਰਿਤ ਬਿਨਾ ਕਛੁ ਨਾ ਲਖੀਏ, ਪੁਨਿ ਬ੍ਰਹਮ ਅਸੰਗ ਅਰੂਪ[4] ਨਿਹਾਰਾ ॥੧੫॥ [੩੫॥]
ਭੇਦ ਕਹੈਂ ਨਹਿ ਕਾ ਸੰਗ ਸੋ ਹਮ, ਮਾਤ ਜਬੇ ਪ੍ਰਤੱਛ ਦਿਖਾਵੈ।
ਆਨਨ[5] ਤੇ ਕਹੈ ਮਾਂਗ ਕਛੂ ਬਰ, ਤੌ ਤੁਰਕਾਨ ਕੋ ਅੰਤ ਅਲਾਵੈ।
ਜਾਹੀ ਕੀ ਸੇਵ ਕਰੈਂ ਸਸਿ ਸੂਰਜ, ਇੰਦ੍ਰ ਮੁਨਿੰਦ੍ਰ ਜਪੈ ਮਨ ਭਾਵੈ ॥੧੬॥ [੩੬॥]
ਸਿੰਘ ਅਰੋਹਨਿ[6] ਦੈਤਨਿ ਨਾਸਨਿ[7], ਮਾਰ ਕੰਡੇ ਲੋ ਜਾ ਜਸ ਗਾਵੈ"
ਯੌਂ ਕਹਿ ਪੂਜ ਅਰੰਭ ਕੀਓ, ਪ੍ਰਭੁ ਦੇਸਨ ਦੇਸ ਤੇ ਪਤ੍ਰ ਪਠਾਈ।
ਆਵਤ ਭੇ ਬਿਪ ਤਾਹਿ ਘਨੇ, ਤਿਹ ਬੂਝਤ ਹੈਂ ਪ੍ਰਭੁ ਦਰਸ ਉਪਾਈ।
ਕਾਂਸੀ ਗਯਾ ਬਿਪ ਜੋ ਜਗ ਨਾਥਹਿ, ਜੋ ਮਥੁਰਾ ਹਰਿਦ੍ਵਾਰਨ ਠਾਈ।
ਗੋਮਤੀ ਸਿੰਧ ਕਸਮੀਰਹਿ ਕੇ ਪੁਨਿ ਕਸਟ ਦੁਆਰਨ[8] ਦੇਸਨ ਗਾਈ ॥੧੭॥ [੩੭॥]

**ਚੌਪਈ।** ਬਦ੍ਰਿਕ ਆਸ੍ਰਮ[9] ਜੇ ਮੁਨਿ ਗਯਾਨੀ। ਦੋ ਜਨਮਾ[10] ਬਿਪ ਬਾਤ ਬਖਾਨੀ।
ਬਿਪ੍ਰ ਕਹੈਂ ਹਰਿ ਸਭ ਘਟ ਜਾਨੈ। ਨ੍ਰਿਪ ਜਾ[11] ਮਿਸ੍ਰ ਲੇਤ ਜ ਮਾਨੈ ॥ [੩੮॥]
ਹੋਤ੍ਰ[12] ਕਰੈਂ ਇਕ ਤੀਰਥ ਵਾਸੀ। ਕੇਤਕ ਬਿੰਦ੍ਰਾਬਨ ਸੁਖ ਰਾਸੀ।
ਕੇਚਿਤ[13] ਤਪ ਕਰਹੈਂ ਮਨ ਮਾਨਾ। ਕੇਤੇ ਖਟ ਕਰਮੀ[14] ਸੁਰ ਗਯਾਨਾ ॥ [੩੯॥]
ਸਭ ਬਿਪ ਕਹੈਂ, "ਕਾਲਿਕਾ ਮਾਈ। ਕਲਿ ਮੈ ਪ੍ਰਗਟ ਨ ਹੋਵਤ ਸਾਈ।
ਬੇਦ ਮੰਤ੍ਰ ਕਰ ਬਰ ਸੋ ਦੈਹੈ। ਕਠਿਨ ਕਾਲ ਦਰਸਨ ਨਹੀਂ ਹ੍ਵੈ ਹੈ ॥ [੪੦॥]
ਪੂਜਾ ਖਾਵਤ ਨ੍ਰਿਪ ਕੀ ਤਾਤੇ। ਧਾਨ ਤੁਰਕ ਕਾ ਲੇਤੇ ਯਾ ਤੈ।
ਬੇਦ ਮੰਤ੍ਰ ਫੁਰਤੇ ਯੌਂ ਨਾਹੀ। ਬੇਦਨ ਮੰਤ੍ਰ ਸਾਚ ਨਰ ਚਾਹੀ ॥ [੪੧॥]
ਜਾ ਲਗ ਤੁਰਕ ਰਾਜ ਮੈ ਬ੍ਰਹਮਨ। ਤਾਤੈ ਮੰਤ੍ਰ ਨ ਫੁਰਹੈਂ ਸ੍ਰੀ ਮਨ।
ਏਕ ਬਾਤ ਹਮ ਔਰ ਬਖਾਨੈ। ਪੁਰੀ ਉਜੈਨ ਤੁਰਕ ਗਤ[15] ਥਾਨੈ ॥ [੪੨॥]

---

1. ਅਸਿ (ਤਲਵਾਰ) ਹੈ ਜਿਸ ਦੇ ਪਾਨਿ (ਹੱਥ) ਵਿਚ। 2. ਮਹਿਖਾਸੁਰ ਤੇ ਮੁਰ ਦੋ ਪ੍ਰਸਿੱਧ ਦੈਂਤ। 3. ਮੁੰਡ ਮਾਲਾ। 4. ਸੰਗ ਤੇ ਰੂਪ ਤੋਂ ਰਹਿਤ। 5. ਮੂੰਹ, ਮੁਖ। 6. ਸਿੰਘ (ਸ਼ੇਰ) ਉੱਤੇ ਆਰੋਹਣਿ (ਚੜ੍ਹਨ) ਵਾਲੀ। 7. ਦੈਂਤਾਂ ਨੂੰ ਨਸ਼ਟ ਕਰਨ ਵਾਲੀ। 8. ਕਸਟਵਾੜ ਜਾਂ ਕਸਟਵਾਰ, ਕਸ਼ਮੀਰ ਦੇ ਚੜ੍ਹਦੇ ਵਲ ਦੀ ਇਕ ਰਿਆਸਤ। 9. ਬਦ੍ਰਿਕਾਸ਼੍ਰਮ ਗੜ੍ਹਵਾਲ ਦੇ ਇਲਾਕੇ ਵਿਚ ਅਲਕਨੰਦਾ ਨਦੀ ਦੇ ਕੰਢੇ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ। 10. ਦ੍ਵਿਜ। 11. ਰਾਜਕੁਮਾਰੀ। 12. ਅਗਨਿਹੋਤ੍ਰ। 13. ਕਈ ਕੁ। 14. ਬ੍ਰਾਹਮਣਾਂ ਦੇ ਖਟ (ਛੇ) ਕਰਮ ਇਹ ਹਨ : ਵੇਦ ਪੜ੍ਹਨਾ, ਪੜ੍ਹਾਉਣਾ, ਜੱਗ ਕਰਨਾ, ਕਰਾਉਣਾ, ਦਾਨ ਦੇਣਾ, ਲੈਣਾ। 15. ਤੁਰਕਾਂ ਤੋਂ ਰਹਿਤ, ਜਿਥੇ ਤੁਰਕ ਨਹੀਂ ਗਏ।

ਤਹਾਂ ਤੁਰਕ ਨਹਿ, ਪਾਪਨ ਲੇਸਾ। ਤਾ ਮੈ ਦਿਜ ਇਕ ਗਜਾਨ ਪ੍ਰਵੇਸਾ।
ਦੱਤ ਨੰਦ ਨਾਮ ਤਿਹ ਕੇਰਾ। ਬੀਜਤ ਕਜਾਰੀ ਨਿਜ ਕਰ ਬੇਰਾ ॥ [੪੩॥]
ਸੂਚ ਬਿਬੇਕ ਕਰ ਕਾਰਜ ਸਾਰੇ। ਖਾਨ ਪਾਨ ਗਤ ਸੋਚ ਪ੍ਰਕਾਰੇ।
ਦਾਨ ਮਾਨ ਪੂਜਾ ਨਿਜ ਸੋਹੀ। ਧਾਨ ਨ ਲੇਵਤ ਕਾ ਕਾ ਓਹੀ।
ਜੇ ਆਵੈ ਕਰ ਪੂਜਾ ਨਾਨਾ। ਤਬ ਦੇਵੀ ਕੋ ਦਰਸਨ ਮਾਨਾ ॥੧੮॥ [੪੪॥]

**ਦੋਹਰਾ।** ਤਾਂ ਕੇ ਅੱਗ੍ਰਜਿ ਬਿਪ੍ਰ ਹੈਂ, ਜੈਸੇ ਉਡਗਨ[1] ਮਾਨ।
ਦੁਤੀ ਬਜਾਸ ਸਮ ਮਾਨੀਐ, ਚੰਦ ਸਰਦ ਰਿਤੁ ਥਾਨ" ॥੧੯॥ [੪੫॥]

**ਸਵੈਯਾ।** ਤਬ ਕੋਈ ਕਹੈ ਤਿਹ ਬੋਲ ਲਿਜੈ ਪ੍ਰਭੁ, ਕੋਯ ਕਹੈ ਨਹਿ ਲੋਭ ਸੋ ਆਵੈ।
ਕੋਯ ਕਹੈ ਤਿਹ ਪਾਲਕੀ ਭੇਜਿਐ, ਕੋਈ ਕਹੈ ਸੁਨ ਕੈ ਬਿਗਸਾਵੈ[2]।
ਯੋ ਤਬ ਬਾਤ ਬਿਚਾਰਤ ਥੇ, ਪੁਨਿ ਫਾਗੁਨ ਮੇਲ ਕੋ ਸੰਗ ਸੁ ਆਵੈ।
ਪੂਰਬ ਉਤਰ ਪੱਛਮ ਦੱਖਨ, ਸੰਗਤਿ ਆਵਤ ਭੀ ਗੁਨ ਗਾਵੈ ॥੨੦॥ [੪੬॥]
ਤਾਲ ਮ੍ਰਿਦੰਗ ਮੁਚੰਗ[3] ਉਪੰਗਨ[4] ਕੀ ਧੁਨਿ ਹੋਤ ਮਹਾਂ ਅਤਿ ਭਾਰੀ।
ਗਾਵਤ ਗੀਤ ਚਲੇ ਸਭ ਆਵਤ, ਜੈਸੇ ਖਟੰ ਪ੍ਰਤ੍ਰ[5] ਕੰਜਨ[6] ਸਾਰੀ।
ਮਾਨਹੁ ਸੂਰਜ ਕੇ ਦਰਸੇ, ਦਰਸੰ ਹਿਤ ਕੰਜ ਬਿਯੂਹ[7] ਖਿਲਾਰੀ[8]।
ਅਗਨੰਤ ਹੀ ਸੰਗਤਿ ਹੋਇ ਤਿਯਾਰ, ਇਤੇ ਪੁਰ ਉਜੈਨ ਕੀ ਆਯਸੁ[9] ਧਾਰੀ
॥੨੧॥ [੪੭॥]

**ਦੋਹਰਾ।** ਤਾ ਸੰਗਤਿ ਆਈ ਘਨੀ, ਕਰਤ ਕੁਲਾਹਲ ਪੂਰ।
ਪੰਡਿਤ ਸੋ ਬੂਝਤ ਭਯੋ, ਸੁਨੀ ਸੁ ਚਲੀ ਹਜੂਰ ॥੨੨॥ [੪੮॥]
ਤਾ ਮਨ ਮੈ ਇਹ ਆ ਗਈ, ਚਲੋ ਜੁਵਾਲਾ ਓਰ[10]।
ਤਾ ਕਰ ਦਰਸਨ ਹੋਇਐ, ਨਿਰਖੈ ਜੋਤਿਸ ਕੋਰ[11] ॥੨੩॥ [੪੯॥]

**ਸਵੈਯਾ।** ਲਖ ਜਤਿਸ ਜਾਨ ਲਈ ਕ੍ਰਿਤ ਸੋ, ਮੁਹਿ ਮੇਲ ਹੁਵੈ ਉਹ ਕੋ ਸੁਖਕਾਰੀ।
ਸਾਚੋ ਗੁਰੂ ਤਬ ਸੋ ਮੁਹ ਦਰਸਭ, ਆਪ ਹ ਤੇ ਦੇਹਿ ਇਹੀ ਮਨਸਾ ਰੀ।
ਸਾਥ ਬਿਚਾਰ ਚਲਜੇ ਸੋਈ ਪੰਡਿਤ, ਦੇਵੀ ਜੁਵਾਲਾ ਕੀ ਓਰ ਚਿਤਾਰੀ।
ਆਨੰਦ ਨਗਰ ਮੈ ਰੈਨ ਪਰੀ ਤਿਨ, ਬਾਗ ਕੇ ਮੱਧ ਕੀ ਬਾਸ ਹੀ ਧਾਰੀ ॥੨੪॥ [੫੦॥]
ਜੇ ਗੁਰ ਪੂਰਨ ਬ੍ਰਹਮ ਭਏ ਤਬ ਆਪ ਹੀ ਦਰਸਨ ਦੇਵਹਿ ਮੋਹੀ।
ਮੈਪ[12] ਚਲੋ ਮਤ ਮਾਨ ਰਹੈ ਨਹਿ, ਕੈ ਵਹਿ ਬੋਲ ਪਠੈ[13] ਸੁਖ ਹੋਹੀ।
ਇਤ ਖਬਰ ਭਈ ਪ੍ਰਭੁ ਕੋ ਅਸ ਭਾਂਤਿ ਸੁ, ਬਿੱਪ ਅਯੋ ਜਿਹ ਕਾਰਜ ਜੋਹੀ।
ਦਰਸਨ ਜਾਤ ਜੁਵਾਲਾ ਕੈ ਪਰਸਨ, ਸੋ ਈਹਾਂ ਬਾਸ ਕਰਜੋ ਭਲ ਸੋਹੀ ॥੨੫॥ [੫੧॥]

**ਦੋਹਰਾ।** ਸੁਨਿ ਪ੍ਰਭੁ ਮੋਦ[14] ਮਨੰ ਭਏ, "ਧੰਨ ਦੇਵਿ, ਅਸਿਪਾਨ।

---

1. ਤਾਰੇ। 2. ਪ੍ਰਸੰਨ ਹੋਵੇ। 3. ਡਫ। 4. ਇਕ ਕਿਸਮ ਦਾ ਵਾਜਾ, ਨਸਤਰੰਗ। 5. ਖਟ ਪ੍ਰਤ੍ਰ, ਖਟ ਪਦ, ਭੌਰਾ। 6. ਕਮਲ। 7. ਕਮਲਾਂ ਦਾ ਸਮੁਦਾਇ। 8. ਖਿਲਦਾ, ਫੁਲਦਾ ਹੈ। 9. ਆਗਿਆ, ਹੁਕਮ। 10. ਵਲ। 11. ਜੋਤਿਸ਼ ਵਲ ਤਕਿਆ। 12. ਮੈਪਿ, ਮੈਂ ਵੀ (ਹੀ)। 13. ਬੁਲਾ ਭੇਜੇ। 14. ਪ੍ਰਸੰਨ।

ਗ੍ਰਿਹਿ ਬੈਠੇ ਕਾਰਜ ਭਯੋ, ਕੀਓ ਕਾਲ[1] ਸੁਖ ਦਾਨ" ॥੨੬॥ [੫੨॥]

**ਚੌਪਈ।** ਸਿੱਖਨ ਕਹਜੋ, "ਸ੍ਰੀ ਪ੍ਰਭੁ ਦੇਵਾ ! ਤੁਮ ਰੱਖਕ ਹੈਂ ਅਲਖ ਅਭੇਵਾ।
ਜਹਿ ਤਹਿ ਤੁਮਰੇ ਸੰਗ ਸਹਾਈ। ਦੀਨ ਬੰਧੁ ਸਤਿਗੁਰ ਸੁਖਦਾਈ।
ਤਬ ਗੁਰ ਸਿਵਿਕਾ[2] ਲੀਨ ਮੰਗਾਈ। ਤਾ ਅਰੂੜ[3] ਚਾਲੇ ਗੁਰ ਸਾਈ" ॥ [੫੩॥]
ਲੋਗਨ ਕਹੀ, "ਬੋਲ ਤਿਹ ਲੀਜੈ।" ਸ੍ਰੀ ਗੁਰ ਕਹਜੋ, "ਜਾਹਿ ਗੁਨ ਭੀਜੈ।
ਤਾਂ ਕੇ ਪਾਸ ਆਪ ਹੀ ਜਾਈਐ। ਲਘੁ ਦੀਰਘ ਗਜਾਨਨ ਨਹਿ ਗਹੀਯੈ ॥ [੫੪॥]
ਛੋਟਾ ਕਿਧੌਂ[4] ਵਡਾ ਗੁਨ ਹੋਈ। ਨਿਜ ਚਲ ਜਈਏ ਤਾ ਪੈ ਸੋਈ।
ਮੂੜ, ਮਨੈ ਹੰਕ੍ਰਿਤ[5] ਕੋ ਸਾਰੈ। ਮਾਨ ਤਜਾਗ ਹੈ ਸੰਤ ਸੁਖਾਰੈ" ॥ [੫੫॥]
ਸੁਨ ਧੰਨ ਧੰਨ ਕਹੈਂ ਸਿਖ ਸਾਰੇ। ਬਾਗ ਤੀਰ[6] ਯਾ ਭਾਂਤ ਪਧਾਰੇ[7]।
ਤਵਨ[8] ਬਿੱਪ ਨੈ ਬਾਤ ਪਛਾਨੀ। ਬਾਗ ਲਖਨ[9] ਹਿਤ ਆਏ ਜਾਨੀ ॥ [੫੬॥]
ਬਹੁਤ ਜਨਨ ਸੋ ਹੈ ਪਰਵਾਰੈ[10]। ਉਡਗਨ[11] ਯੁਤ[12] ਸਸਿ ਜੈਸ ਪ੍ਰਕਾਰੈ।
ਨਾਗਰ[13] ਨਵਲ[14] ਬੀਰ ਗੁਰ ਸੰਗਾ। ਯਾ ਬਿਧਿ ਧਸੇ ਬਾਗ ਮੋ ਰੰਗਾ ॥ [੫੭॥]
ਸਾਹਨ ਸਾਹ ਗੁਰੂ ਸੁਖ ਕਾਰੀ। ਜਾ ਪਰ ਕੋਟਿ ਕਾਮ ਦੁਤਿ ਵਾਰੀ।
ਦਿਜਬਰ ਮਨਸਾ ਲਖ ਗੁਰ ਆਏ। ਤਾ ਦਿਜ ਦਰਸਨ ਦਯੋ ਸੁਭਾਏ ॥ [੫੮॥]
ਲਖ ਪੰਡਿਤ ਮਨ ਅਤਿ ਸੁਖ ਪਾਯੋ। ਰਾਮ ਰੂਪ ਲਖ ਮਨ ਜੀਅ ਭਾਯੋ।
ਤਨ ਮੈ ਭਜੋ ਦ੍ਵੈਤ ਗਤਿ ਐਸੇ। ਰਾਮ ਲਖੈ ਜਸ ਨ੍ਰਿਪ ਸੁਖ ਤੈਸੇ ॥ [੫੯॥]
ਜਸ ਵਿਦੇਹ ਸੁਖ ਭਜੋ ਸੁ ਭਾਰੀ। ਤਬ ਬਿਪ ਅਉਰ ਨ ਗਾਥ ਉਚਾਰੀ।
"ਮਹਾਰਾਜ ਗੁਰ ਜਗ ਕੇ ਏਹੀ।" ਪੁਨਿ ਬਿਪ ਸਤੁਤਿ ਕਰੀ ਤਿਨ ਤੇਹੀ ॥ [੬੦॥]
"ਯਾ ਤੇ ਤੁਮ ਕਾਰਜ ਹੋਇ ਦੇਵਾ। ਹੈ ਤੁਮ ਜੋਗ ਬਿੱਪ੍ਰ ਸੁਖ ਸੇਵਾ।
ਯਾ ਕਹੁ ਪ੍ਰਗਟ ਕਾਲਿਕਾ ਮਾਈ। ਬੇਦ ਪੁਰਾਨਨਿ ਪੁਨਿ ਅਧਿਕਾਈ" ॥ [੬੧॥]
ਯਾ ਬਿਧਿ ਤਾ ਕੀ ਸੋਭ ਸੁ ਧਾਰੀ। ਪ੍ਰਸਨੋਤਰ ਬਹੁ ਬਿਧਿ ਵਿਸਥਾਰੀ।
ਸਬ ਪੂਜਾ ਬਿਪ ਪੰਡਿਤ ਸੁਨੀ। ਪੁਨਿ ਬੋਲਾ ਐਸੇ ਵੈ[15] ਗੁਨੀ ॥ [੬੨॥]
"ਕਠਿਨ ਬਾਤ ਕਲਿ ਮੈ ਹੈ ਗਈ। ਕਲੀ ਕਾਲ ਕੇ ਨਰ ਹਮ ਭਾਈ।
ਜੰਤ੍ਰ ਮੰਤ੍ਰ ਨਹਿ ਸਧਤ ਪ੍ਰਯੋਗਾ। ਬਪੁ ਸਾਧਨਾ ਕਠਿਨ ਅਤਿ ਲੋਗਾ ॥ [੬੩॥]
ਬ੍ਰਤ ਨੇਮ ਉਪਬਾਸ[16] ਅਪਾਰਾ। ਪੁਨਿ ਚਹੀਏ ਯਾ ਧਨ ਅਧਿਕਾਰਾ।
ਤੁਮਰੋ ਰਾਜ ਦੇਸ ਹੈ ਥੋਰਾ। ਕਾ ਤੇ[17] ਲੈਹੋ ਧਨ ਅਤਿ ਜੋਰਾ"? ॥੨੭॥ [੬੪॥]

**ਦੋਹਰਾ।** ਯਾ ਬਿਧਿ ਸੁਨਿ ਬੋਲਤ ਭਯੋ, ਕਾਸੀ ਕੋ ਦਿਜ ਐਸ।
"ਹੇ ਦਿਜ ਜੀ! ਮਾਯਾ ਚਹੋ, ਜੈਸੀ ਬਿਧਿ ਲਹਿ ਤੈਸ" ॥੨੮॥ [੬੫॥]

**ਸਵੈਯਾ।** "ਯਾਹਿ ਮਨੁੱਖ ਲਖੋ ਨਹਿ ਜੀ, ਇਨ ਕੋ ਚਖ[18] ਪਾਰਸ ਹੈ ਅਧਿਕਾਈ।
ਜੋ ਤੁਮ ਬਾਤ ਕਹੋ ਬਪੁ ਸਾਧਨ, ਸੋਯ ਸਹੀ ਇਨ ਤੇ ਲਖ ਪਾਹੀ।

---

1. ਅਕਾਲ ਪੁਰਖ। 2. ਪਾਲਕੀ, ਡੋਲੀ। 3. ਸਵਾਰ ਹੋ ਕੇ। 4. ਜਾਂ, ਅਥਵਾ। 5. ਹੰਕਾਰ, ਅਭਿਮਾਨ। 6. ਬਾਗ਼ ਕੋਲ। 7. ਚਲੇ ਗਏ। 8. ਉਸ। 9. ਦੇਖਣ। 10. ਬਹੁਤ ਲੋਕਾਂ ਨਾਲ ਘਿਰੇ ਹੋਏ ਸੋਹੰਦੇ ਹਨ। 11. ਤਾਰੇ। 12. ਸਹਿਤ। 13. ਚਤੁਰ, ਸਿਆਣੇ। 14. ਨੌਜਵਾਨ, ਸੋਹਣੇ, ਸੁੰਦਰ। 15. ਵਹ, ਉਹ। 16. ਉਪਵਾਸ, ਵ੍ਰਤ। 17. ਕਿਸ ਤੋਂ। 18. ਅੱਖ।

ਸਮ ਚਾਰ ਕਰੈ ਤਸ ਹੋਵਤ ਹੈ, ਇਕ ਖੇਲ ਰਚਾਵਤ ਹੈ ਸੁਖਦਾਈ।
ਪਰ ਕਾਰਜ ਕੇ ਹਿਤ ਹੈ ਇਨ ਕੋ, ਬਪੁ ਸੰਤ ਅਨੰਤ ਇਨੈ ਗੁਨ ਗਾਈ।" ॥੨੯॥ [੬੬॥]
ਤਾਹਿ ਕਹ੍ਯੋ, "ਸਬ ਬਾਤ ਅਸੀ[1], ਪਰ ਹੋਤ ਨ ਕਾਰਜ ਬੈੱਸਿ ਬਿਨਾਹੀ।"
ਪੁਨਿ ਪੁਸਤਕ ਭਾਰ ਉਜੈਨ ਪਰੇ, ਸੁਨ ਬਿੱਪ੍ਰ ਕਹੈਂ। "ਤੁਮ ਭੋਰ[2] ਰਹਾਈ।
ਪ੍ਰਾਤ ਹੀ ਕਾਰਜ ਹੋਯ ਹੈ ਪੂਰਨ, ਤੌ ਤੁਮ ਸਾਚ ਲਖੇ ਮਨ ਮਾਹੀ।"
ਯਾ ਬਿਧਿ ਬਾਤ ਪਕਾਵਤ ਭੇ, ਗੁਰ ਧਾਮ ਅਏ ਧੁਨਿ ਹੋਤ ਅਤਾ ਹੀ ॥੩੦॥ [੬੭॥]
ਅਸਤਾਚਲ[3] ਸੂਰ[4] ਗਯੋ ਜਬ ਹੀ, ਉਤ[5] ਚੰਦ ਚੜ੍ਹਯੋ ਕੁਮੁਦੀ[6] ਸੁਖ ਪਾਈ।
ਰੈਨ ਬਿਤੀ ਇਹ ਭਾਂਤਿ ਜਬੈ, ਪੁਨਿ ਪ੍ਰਾਤ ਭਏ ਦਿਨ ਨਾਥ[7] ਲਸਾਹੀ।
ਬਾਰਿਜ ਕੰਜ[8] ਖਿੜੇ ਚਕਵਾ ਪੁਨਿ, ਨਾਰਿ ਨਰੰ ਜਗ ਨਾਨਕ ਰਾਈ।
ਦੁੰਦਭਿ ਸੰਖਨ ਕੀ ਧੁਨਿ ਹੋਤ ਸੁ, ਸ੍ਰੀ ਦਰਬਾਰ ਅਨੰਤ ਵਧਾਈ ॥੩੧॥ [੬੮॥]

**ਛੰਦ।** ਅਤਿ ਸੋਭ ਸੰਗ। ਗੁਰ ਮਨ ਉਮੰਗ। ਕਰ ਹੇਤ ਦਾਨ। ਸ੍ਰੀ ਅਕਾਲ ਧਯਾਨ ॥੩੨॥ [੬੯॥]

**ਭੁਜੰਗ ਛੰਦ।** ਧਰੇ ਅੰਗ ਨਾਨਾ[9] ਅਲੰਕਾਰ[10] ਸਾਰੇ। ਪਟੰ[11] ਆਯੁਧੰ[12] ਅੰਗ ਸੁੰਦਰ ਪ੍ਰਕਾਰੇ।
ਢੁਰੇ ਚਾਮਰੰ[13] ਤਖਤ ਬੈਠੇ ਲਸਾਹੀ। ਛਕਾਈ ਸੁ ਕਮਰੰ ਮਹਾਂ ਸੋਭ ਪਾਈ ॥ [੭੦॥]
ਸਸੀ[14] ਕੋਟ[15] ਜਾਨੇ ਰਵੰ ਜੇਮ ਜੋਤੰ[16]। ਮਹਾਂ ਸੈਨ[17] ਕ੍ਰਾਤੰ[18] ਕਹੈ ਬੈਨ ਗੋਤੰ।
ਕਰੈ ਦਰਸ ਸੰਗਤ ਜੁਹੀ ਯਾਹਿ ਆਈ। ਹਟਾਵੇ ਨਹੀ ਜੋਇ ਆਵੈ ਸੋ ਧਾਈ ॥ [੭੧॥]
ਮਸੰਦੰ ਖਵਾਸੰ[19] ਧਏ[20] ਹਰਖ ਸਾਰੇ। ਅਈ ਸੰਗਤੀ ਵਾਰ ਪਾਰੋ ਨ ਪਾਰੇ[21]।
ਗਨੀ ਜਾਤ ਨਾਹੀ ਜੋਈ ਲੱਛ[22] ਆਈ। ਮ੍ਰਿਦੰਗੰ ਉਪੰਗੰ ਮੁਚੰਗੰ ਸੁਹਾਈ ॥ [੭੨॥]
ਕਈ ਆਵਤੀ ਜਾਤ ਕੋਟੰ ਪ੍ਰਕਾਰੰ। ਜਿਮੈ ਖੀਰ ਸਿੰਧੰ[23] ਤਰੰਗੰ[24] ਅਪਾਰੰ।
ਚੜੇ ਭੇਟ ਨਾਨਾ ਅਨੰ ਭੂਖ ਨਾਹੀ[25]। ਲਖੈ ਦਰਸ ਸ੍ਵਾਮੀ ਕਹੈਂ ਭਾਗ ਆਹੀ।
ਮਹਾਂ ਅਦਭੁਤੰ[26] ਰੂਪ ਕਲਗੀ ਬਿਰਾਜੈ। ਜਿਗਾ ਸੋਭ ਧਾਰੈ ਮਨੋ ਚਾਂਦ ਰਾਜੈ ॥੩੩॥ [੭੩॥]

**ਦੋਹਰਾ।** ਜੋ ਮਨਸਾ ਕਰ ਆਵਈ, ਬਿਨ ਮਾਂਗੇ ਸਭ ਦੇਤ।
ਕੌਨ ਕਮੀ ਤਾਕੋ ਭਨੋ, ਸ੍ਰੀ ਗੁਰ ਪਦ ਜਹਿ ਚੇਤ ॥੩੪॥ [੭੪॥]
ਕਾਮ ਧੇਨੁ[27] ਚਿੰਤਾਮਣੀ[28], ਪਾਰਸ ਸੁਰਤਰੁ[29] ਜਾਨ।
ਰਿਧਿ ਸਿਧਿ ਬਾਰ ਬੁਹਾਰਹੀ, ਬੇਦ ਪਦਾਰਥ[30] ਮਾਨ ॥੩੫॥ [੭੫॥]

**ਚੌਪਈ।** ਸਾਵਨ ਘਨ ਸਮ[31] ਧਨ ਤਹਿ ਆਵੈ। ਜਿਮ ਜਲ ਹੀ ਜਲ ਲਖ ਧਨ ਪਾਵੈ।
ਜਾ ਢਿਗ ਐਸੋ ਧਨ ਹੀ ਆਵੈ। ਜੋ ਵਹ ਕਹੈ ਸੋ ਬਜੋਤ ਬਨਾਵੈ ॥ [੭੬॥]

---

1. ਇਸੇ ਤਰ੍ਹਾਂ। 2. ਸਵੇਰ ਤਕ। 3. ਛਿਪਦੀ ਵਲ। 4. ਸੂਰਜ। 5. ਉਧਰ। 6. ਕੁਮੁਦਿਨੀ, ਕੰਮੀ, ਭੰਮੂਲ। 7. ਸੂਰਜ। 8. ਬਾਰਿ (ਪਾਣੀ) ਤੋਂ ਪੈਦਾ ਹੋਏ ਕਮਲ। 9. ਅਨੇਕ। 10. ਗਹਣੇ, ਭੂਸ਼ਣ। 11. ਵਸਤ੍ਰ। 12. ਹਥਿਆਰ। 13. ਚੌਰ। 14. ਸ਼ਸ਼ਿ, ਚੰਦ੍ਰਮਾ। 15. ਕਰੋੜ। 16. ਜਿਵੇਂ ਰਵਿ (ਸੂਰਜ) ਦੀ ਜੋਤੀ। 17. ਦੇਵਤਿਆਂ ਦੀ ਸੈਨਾ (ਫ਼ੌਜ) ਦਾ ਸਰਦਾਰ ਸ੍ਵਾਮੀ ਕਾਰਤਿਕੇਯ ਜੋ ਸ਼ਿਵ ਜੀ ਦਾ ਪੁਤ੍ਰ ਸੀ। 18. ਸ਼ੋਭਾ। 19. 'ਖ਼ਾਸ' ਦਾ ਬਹੁ-ਵਚਨ, ਸੇਵਾਦਾਰ। 20. ਧਾਏ, ਦੌੜ ਆਏ। 21. ਬੇਸ਼ੁਮਾਰ, ਜਿਸ ਦਾ ਪਾਰਾਵਾਰ ਨਹੀਂ। 22. ਲੱਛਮੀ, ਦੌਲਤ। 23. ਖੀਰ (ਦੁੱਧ) ਦਾ ਸਿੰਧੁ (ਸਮੁੰਦ੍ਰ)। 24. ਲਹਰਾਂ। 25. ਹੋਰ ਗਹਣੇ-ਭੂਸ਼ਣ ਆਦਿ। 26. ਅਸਚਰਜ। 27. ਕਪਿਲਾ, ਗਊ। 28. ਪੁਰਾਣਾਂ ਦੇ ਕਥਨ ਅਨੁਸਾਰ ਇਕ ਅਸਚਰਜ ਮਣੀ ਜੋ ਮਨ-ਇੱਛਿਤ ਪਦਾਰਥ ਦਿੰਦੀ ਹੈ। 29. ਦੇਵਤਿਆਂ ਦਾ ਬ੍ਰਿਛ, ਕਲਪਤਰੁ। 30. ਬੇਦ (ਚਾਰ) ਪਦਾਰਥ-ਧਰਮ, ਅਰਥ ਕਾਮ ਅਤੇ ਮੋਖ। 31. ਸਾਵਣ ਮਹੀਨੇ ਦੇ ਬੱਦਲ ਵਾਂਗ।

ਸੋ ਬਿਪ੍ਰ ਲਖ ਪ੍ਰਭੁ ਕੇ ਪਾਹੀ। ਮਨ ਮੈ ਗਟੀ[1] ਵਿਚਾਰੈ ਤਾਹੀ।
ਬਾਜਿ[2] ਰਾਜ ਮਨਿ ਗਨੀ ਅਨੰਤਾ[3]। ਗੈ[4] ਪੁਨਿ ਸੁਤਰ[5] ਬਸਨ[6] ਧਨਵੰਤਾ ॥ [੭੭॥]
ਆਯੁਧ ਭੂਖਨ ਗੇ ਮਨ ਚਾਰੀ। ਕੌਨ ਕਹੈ ਗਨ ਲਖਮੀ ਸਾਰੀ।
ਰੰਕ[7] ਕੀਰ[8] ਜਨ ਦੇਤ ਦਿਖਾਈ। ਆਨ ਅਸਰਫੀ ਢੇਰਨ ਲਾਈ ॥ [੭੮॥]
ਏਕੋ ਪੁਰਖ ਸਾਚ ਅਵਤਾਰੀ। ਲੱਛ ਨਾਥ ਧਨ ਬਰ ਕਰ ਧਾਰੀ।
ਸੁਰਪਤਿ[9] ਸੋਮ[10] ਕਿ ਸੰਕਰ[11] ਸੇਸਾ[12]। ਕੈ ਦਿਨ ਪਤਿ[13] ਕੈ ਬਰੁਨ[14] ਧਨੇਸਾ[15] ॥ [੭੯॥]
ਕਿੰਵਾ[16] ਬਿਸਨ ਜਗਤ ਗੁਰ ਸੋਈ। ਚਿੰਨ ਸਰੀਰ ਲਖੇ ਕਛੁ ਓਹੀ।
ਯਾ ਆਇਸ ਸਿਰ ਪਰ ਹੋ ਧਾਰੋ। ਜੋ ਕਿਛੁ ਕਹੈ ਸੋਈ ਕ੍ਰਿਤ[17] ਸਾਰੋ ॥ [੮੦॥]
ਵਡੇ ਭਾਗ ਦਰਮਨ ਮੈ ਪਾਯੋ। ਯੌ ਮਨ ਮੈ ਦਿਜ ਬਚ ਠਹਿਰਾਯੋ।
ਯਾਹਿ ਕਥਾ ਸੰਗ ਮੋ ਕੋ ਗਾਹੀ। ਤਾਵਤ[18] ਲਖਾ ਬਿਪ੍ਰ ਮਨ ਮਾਹੀ ॥ [੮੧॥]
ਸੋ ਸੰਦੂਕ ਪੁਸਤਕਨ ਕੇਰਾ। ਗੁਰ ਢਿਗ ਧਰਜੋ ਗੁਰੂ ਸਿੱਖ ਚੇਰਾ।
ਸੈਨਤ ਕਰ ਮੁਸਕਾਯ ਜਨਾਯੋ। ਚੌਕਜੋ ਬਿਪ੍ਰ ਅਚੰਭਾ ਆਯੋ ॥ [੮੨॥]
ਉਜੈਨ ਪੁਰੀ ਧਾ[19] ਮਨ ਮੋ ਆਹੀ[20]। ਕੈਸ ਸੰਦੂਕ ਅਯੋ[21] ਯਾ[22] ਚਾਹੀ।
ਤਬ ਸਾਹਿਬ ਯੌ ਬਚਨ ਉਚਾਰੇ। "ਤੁਮਰੇ ਸੰਗ ਅਯੋ ਏ ਪਜਾਰੇ ॥ [੮੩॥]
ਤੁਮਰੀ ਨਾਰਿ ਕੋ ਏ ਉਪਕਾਰਾ। ਸਿੱਖ ਕਰ ਪਠਜੋ ਤੀਰ[23] ਹਮ ਧਾਰਾ।"
ਤਾਵਤ ਬੋਲੇ ਸ੍ਰੀ ਗੁਰ ਤੇਹੀ। "ਨਹਿ ਛੁਹਿ ਹੈ ਧਨ ਏ ਹੈ ਜੋਹੀ ॥ [੮੪॥]
ਦਿਜ ਜੂ, ਧਨ ਲੀਜੈ ਏ ਸਾਰੇ। ਔਰ ਬੁਲਾਵਹਿਗੇ ਧਨ ਭਾਰੇ।
ਜੇਤਾ ਕਛੁ ਚਹੀਐ ਸੁਨ ਐਸੇ।" ਧੰਨ ਧੰਨ ਬੋਲਾ ਦਿਜ ਵੈਸੇ।
"ਕਰ ਹੈ ਸੇਵ ਕਾਲਿਕਾ ਮਾਈ। ਤੁਮ ਲਖ ਰੂਪ ਮੁਝੈ ਠਹਿਰਾਈ" ॥੩੬॥ [੮੫॥]

**ਦੋਹਰਾ।** ਯੌ ਕਹਿ ਕੈ ਜਾਵਤ ਭਯੋ[24], ਇਤ ਗੁਰ ਆਏ ਧਾਮ[25]।
ਰੈਨ ਬਿਤੀ ਪ੍ਰਾਤੈ ਭਈ, ਬੈਠ ਸਿੰਘਾਸਨ ਠਾਮ[26] ॥੩੭॥ [੮੬॥]

**ਸਵੈਯਾ।** ਸੇਵਕ ਆਨ ਕਰੀ ਅਰਦਾਸ, "ਸੁਮਾਰ[27] ਸੁਨੋ ਪ੍ਰਭੁ ਲੱਛ ਸੁ ਆਈ।
ਨੌ ਲਖ ਦਾਮ[28] ਆਯੋ ਅਗਨੰ ਪਟ[29], ਭੂਖਨ ਕੌਨ ਕਹੈ ਜਗ ਰਾਈ।
ਜਸ ਭਾਂਤਿ ਕਰੋ ਇਕਠਾ ਤੁਮਹੂ, ਸਬ ਸੌਜ[30] ਜਮਾ ਕਰ ਰਾਖ ਬਨਾਈ।
ਕੇਤਕ ਦਜੋਸ[31] ਰਹਜੋ ਤਹਿ ਸੰਗ, ਪੁਨੰ[32] ਗੁਰ ਆਯਸ[33] ਧਾਰ ਬਿਦਾਈ ॥੩੮ [੮੭॥]
ਦੀਨ ਭਲੈ ਸਿਰ ਪਾਵ ਘਨੇ, ਕਈ ਜਾਤ ਭਹੇ ਗ੍ਰਿਹ ਆਨੰਦ ਪਾਈ।
ਕੇਤਕ ਸ੍ਰੀ ਪਗ ਤੀਰ[34] ਰਹੇ, ਪੁਨਿ ਕੇਤਕ[35] ਦਾਸ ਰਟੈਂ ਜਸ ਭਾਈ।

---

1. ਗਿਣਤੀ। 2. ਘੋੜੇ। 3. ਅੰਤ ਤੋਂ ਰਹਿਤ। 4. ਗਜ, ਹਾਥੀ। 5. ਊਠ। 6. ਵਸਤ੍ਰ। 7. ਕੰਗਾਲ। 8. ਨਿਰਧਨ। 9. ਦੇਵਰਾਜ, ਇੰਦ੍ਰ। 10. ਚੰਦ੍ਰਮਾ। 11. ਸ਼ਿਵ ਜੀ। 12. ਸ਼ੇਸ਼ ਨਾਗ। 13. ਸੂਰਜ। 14. ਪਾਣੀ ਦਾ ਰਾਜਾ। 15. ਧਨ ਦਾ ਈਸ਼ (ਰਾਜਾ), ਕੁਬੇਰ। 16. ਜਾਂ, ਅਥਵਾ। 17. ਕੰਮ। 18. ਉਤਨੇ ਚਿਰ ਵਿਚ। 19. ਧਾ ਕੇ, ਜਾ ਕੇ। 20. ਇਹ ਖ਼ਿਆਲ ਮਨ ਵਿਚ ਆਇਆ। 21. ਕਿਸ ਤਰ੍ਹਾਂ ਇਹ ਸੰਦੂਕ ਪੁਸਤਕਾਂ ਦਾ ਆਇਆ। 22. ਏਥੇ। 23. ਕੋਲ। 24. ਚਲਾ ਗਇਆ। 25. ਘਰ। 26. ਸਥਾਨ। 27. ਸ਼ੁਮਾਰ, ਗਿਣਤੀ। 28. ਨੌਂ ਲਖ ਰੁਪਏ। 29. ਅਗਨੰ (ਅਣਗਿਣਤ) ਪਟ (ਕਪੜੇ)। 30. ਸਾਮਗ੍ਰੀ। 31. ਦਿਵਸ, ਦਿਨ। 32. ਫੇਰ। 33. ਆਗਿਆ। 34. ਗੁਰੂ ਜੀ ਦੇ ਚਰਣਾਂ ਵਿਚ। 35. ਕਿਤਨੇ ਹੀ।

ਏਕ ਕਹੈਂ ਜਬ ਲੌ ਧਰ ਅੰਬਰ, ਤੌ ਲਗ ਸ੍ਰੀ ਗੁਰ ਕੋ ਪਗ ਚਾਹੀ।
ਯਾਹਿ ਸਿੰਘਾਸਨ ਦਰਸ ਲਹੈਂ, ਪੁਨਿ ਯੌ ਕਹਿ ਸੰਗਤਿ ਧਾਮ ਸਿਧਾਈ" ॥੩੯॥ [੮੮॥]
ਤਬ ਬਿੱਪ੍ਰ ਬੁਲਾਇ ਲਏ ਗੁਰ ਜੂ ਪੁਨਿ, ਬੈਨ[1] ਸੁਨੈ ਸਭ ਆਵਤ ਧਾਈ।
ਆਸਿਖ[2] ਦੈ ਕਰਿ ਕੋਟਿ ਵਿਧਾਨ[3] ਕਿਯੋ ਉਪਮਾ ਬਹੁ ਭਾਤਿ ਸੁਨਾਈ।
ਦਾਨ 'ਰੁ ਮਾਨ ਸਨਮਾਨਹਿ ਕੋ ਪ੍ਰਭੁ, ਤੋ ਸਮ ਨਾਹਿ ਨਾ ਰੂਪ ਲਖਾਈ।
ਅਚੁਤ ਅਲਖ ਅਨੰਤ ਦਯਾਨਿਧਿ, ਜਾਨਤ ਹੋ ਤੁਮ ਹੀ ਮਨ ਲਾਈ ॥੪੦॥ [੮੯॥]

**ਦੋਹਰਾ।** ਪੁਨਿ ਸਤਿਗੁਰ ਭਾਖਤ ਭਏ, ਲਿਖ ਲਜਾਵੋ ਜੋ ਬਾਤ।
ਜੇਤੀ ਪੂਜ ਸਮ੍ਰਿੱਧਿ[4] ਗਨ, ਚਾਹਤ ਹੋਤ ਪ੍ਰਭਾਤ ॥੪੧॥ [੯੦॥]

**ਚੌਪਈ।** ਤੌ ਦਿਜ ਬੇਦ ਅਨੁਸਾਰ ਪਛਾਨੀ। ਕੁੰਕਮ[5] ਧੂਪ ਪੰਚਾਮ੍ਰਿਤ[6] ਆਨੀ।
ਗੋਰੋਚਨ[7] ਮ੍ਰਿਗਮਦ[8] ਸੁਖਦਾਈ। ਅੱਛਤ[9] ਦੀਪਕ ਚੋਆ[10] ਭਾਈ ॥ [੯੧॥]
ਕੋਟਿ ਪ੍ਰਕਾਰ ਗਜਾ ਮਦ[11] ਆਦਾ। ਔਰ ਨਲੀਏਰ ਸੁਪਾਰੀ ਆਦਾ।
ਲਿਖ ਲਜਾਏ ਕਾਗਦ ਪੈ ਤੇਈ। ਸ੍ਰੀ ਗੁਰ ਤਾ ਲਖ ਕੈ ਸੁ ਅਲੇਈ ॥ [੯੨॥]
ਲੀਨ ਮੰਗਾਇ ਸਬੈ ਦ੍ਰਵ ਨਾਨਾ। ਨਵ ਗ੍ਰਹਨ ਕੋ ਪੂਜ ਸੁ ਠਾਮਾ।
ਪੁਨਿ ਪੂਜਾ ਸਭ ਦੇਵਨ ਕੀਨੀ। ਮੋਤੀ ਗੁਲੀਦਾਨ[12] ਮਨ ਚੀਨੀ ॥ [੯੩॥]
ਏਕ ਗਜਿੰਦ[13] ਮਹਿਖ[14] ਬਹੁ ਕਾਰਨ। ਧੇਨੁ ਸਜਾਮ[15] ਬਿਪ੍ਰਨ ਸੁ ਦਿਵਾਰਨ[16]।
ਖੋਰਸਿ[17] ਕੰਨਜ ਸੂਹੇ ਸਾਰੀ[18]। ਗਾਵਤ ਭਾਵਤ ਮੰਗਲ ਕਾਰੀ ॥ [੯੪॥]
ਪਾਂਚ ਸਾਤ ਵਰਖਨ ਕੀ ਬਾਲਾ। ਕੁੰਭਿ ਕੁੰਭਿ[19] ਪਰ ਹੋਤ ਉਜਾਲਾ।
ਸਮਤ ਸਤ੍ਹ ਸਹਸ ਬੈਤਾਲੀ। ਦੇਵੀ ਪੂਜਾ ਠਟੀ ਬਿਸਾਲੀ ॥ [੯੫॥]
ਗਾਫਲ ਗਜ ਸੰਤ ਹਿਤਕਾਰੀ। ਅੱਚੁਤ ਅਲਖ ਅਰੂਪ ਮੁਰਾਰੀ।
ਆਨਨ[20] ਚੰਦ ਮੁਕੰਦ ਲਸਾਹੀ। ਤਾ ਢਿਗ ਬਿਪ੍ਰ ਕਹੈ ਕਰ ਚਾਹੀ ॥ [੯੬॥]
"ਕੌਨ ਸਥਾਨ ਪੂਜ ਵਿਧਿ ਕੀਜੈ। ਯੌ ਬਤੀਆਂ ਪ੍ਰਭੁ ਜੂ ਕਹਿ ਦੀਜੈ।"
ਤਬ ਸਬ ਐਸ ਪ੍ਰਕਾਰ ਉਚਾਰੈ। "ਸੁਨੋ ਗੁਰੂ ਜੀ ਬੈਨ ਹਮਾਰੈ ॥ [੯੭॥]
ਸ੍ਰੀ ਪਦਜਾ[21] ਸਮ ਸਰਿਤਾ ਏਈ। ਤਾਹ ਕੰਠ[22] ਪਰ ਪੂਜਾ ਹੋਈ।"
ਯਾ ਬਿਧਿ ਸੁਨਤ ਬੈਨ ਪਰਮਾਨਾ। ਕਹਤ ਬਾਤ ਸੇਵਕ ਪ੍ਰਨ ਠਾਨਾ ॥ [੯੮॥]
ਦਸ ਹਜਾਰ ਬਿਪ ਪੂਜਾ ਵਾਰੇ। ਭਿੰਨ ਭਿੰਨ ਤਹਿ ਰਚੇ ਦਿਵਾਰੇ[23]।
ਭਿੰਨ ਭਿੰਨ ਤਹਿ ਸਦਨ ਬਨਾਏ। ਤੰਬੂ ਕਿਤੇ ਕਨਾਤ ਤਨਾਏ ॥ [੯੯॥]
ਮਨੀ ਖਚਤ[24] ਤਹ ਅਨਗਨ ਸੋਹੀ। ਫਟਕ ਅਚਲ ਲਖ ਜਾਕੋ ਮੋਹੀ।

---

1. ਬਚਨਾਂ। 2. ਆਸ਼ੀਰਵਾਦ। 3. ਯਤਨ, ਉਪਾਇ। 4. ਸੰਪਦਾ, ਅਰਥਾਤ ਸਾਮਗ੍ਰੀ। 5. ਕੇਸਰ। 6. ਦੁੱਧ, ਦਹੀਂ, ਘੀ, ਖੰਡ ਅਤੇ ਸ਼ਹਦ। 7. ਗਊ ਜਾਂ ਬੈਲ ਦੇ ਪਿੱਤੇ 'ਚੋਂ ਨਿਕਲਿਆ ਇਕ ਸੁਗੰਧਿਤ ਪਦਾਰਥ ਜੋ ਬੜਾ ਪਵਿਤ੍ਰ ਅਤੇ ਕੀਮਤੀ ਮੰਨਿਆ ਜਾਂਦਾ ਹੈ। 8. ਕਸਤੂਰੀ। 9. ਸਾਬਤ ਜਾਂ ਛਿਲਕੇ ਸਮੇਤ ਚਾਵਲ। 10. ਅਗੁਸਾਰ, ਅਗਰ ਦੀ ਲਕੜ ਤੋਂ ਟਪਕਿਆ ਹੋਇਆ ਤੇਲ। 11. ਗਜ (ਹਾਥੀ) ਦਾ ਮਦ। 12. ਮੂੰਗੇ। 13. ਹਾਥੀ। 14. ਝੋਟਾ। 15. ਕਾਲੀ (ਕਪਿਲਾ) ਗਊ। 16. ਦਿਵਾਏ। 17. ਖੋੜਸੀ, ਸੋਲਾਂ ਸਾਲਾਂ ਦੀ। 18. ਸੂਹੇ (ਲਾਲ) ਵਸਤ੍ਰਾਂ ਵਾਲੀਆਂ। 19. ਹਰੇਕ ਕੁੰਭ (ਘੜੇ) ਉੱਤੇ। 20. ਮੂੰਹ। 21. ਸ੍ਰੀ (ਸਰਸ੍ਵਤੀ) ਦੇ ਪਦ (ਪੈਰਾਂ) ਤੋਂ ਜਾ (ਪੈਦਾ ਹੋਈ) ਗੰਗਾ। 22. ਕਿਨਾਰੇ। 23. ਦੇਵਾਲਯ, ਦੇਵ-ਸਥਾਨ। 24. ਜੜਿਤ।

ਅਦਭੁਤ ਏਕ ਦਿਵਾਲਾਕੀ ਨਾ। ਜਾ ਸਮ ਸੁਰ ਪੁਰ ਭੀ ਨਹਿ ਚੀਨਾ ॥ [੧੦੦॥]
ਕੀਰਤ ਪੁਰ ਆਨੰਦ ਪਰ ਮਾਂਹੀ। ਭਏ ਦਿਵਾਲੇ ਅਨਗਨ ਚਾਹੀ।
ਨਦੀ ਤੀਰ ਤੀਰੇ ਅਸਥਾਨਾ। ਥਾਲ ਤਾਲ[1] ਝਾਂਝਰੀ[2] ਪ੍ਰਮਾਨਾ ॥ [੧੦੧॥]
ਗਾਵਤ ਭੇਟਾ ਅਪਰ ਅਪਾਰਾ। ਅੱਛਤ ਫੂਲ ਚਢਾਏ ਸਾਰਾ।
ਦਾਰੁ ਬੱਦ੍ਰ[3] ਕੀ ਔਰ ਕਰੰਤਾ[4], ਹੋਤ ਏਕਠੀ ਤਾਪ ਸਹੰਤਾ ॥ [੧੦੨॥]
ਤੁਰਕ ਦਰਸ ਨਹਿ ਹੋਵਤ ਤਾਹੀ। ਮਧੁ ਮਾਸ[5] ਮਹਿ ਹੋਤ ਧਨਾਹੀ।
ਹੋਤ ਸੁਗੰਧ ਪੂਰ ਨਭ[6] ਸਾਰਾ। ਕੰਨਯਾ ਗਾਵੈਂ ਬਿਬਿਧ[7] ਪ੍ਰਕਾਰਾ ॥ [੧੦੩॥]
ਗਜ ਪੈ ਖੋਰਸ[8] ਕੰਨਜਾ ਬਾਰੀ[9]। ਗਾਵਤ ਦੇਵੀ ਛੰਦ ਪਹਿਲਾਰੀ।
ਰਚਾ ਕੁੰਭ[10] ਤਾ ਠੌਰ ਨਵੀਨਾ। ਕੰਚਨ ਥਾਰ[11] ਹੋਤ ਬਰ ਚੀਨਾ ॥ [੧੦੪॥]
ਅਠ ਸਠ ਤੀਰਥ ਜਲ ਕੇ ਸਾਰੇ। ਕੰਚਨ ਕੁੰਭ[12] ਧਰ ਮੌਲ[13] ਸਵਾਰੇ।
ਪ੍ਰਤਿਮਾ[14] ਦੇਵੀ ਮੱਧ ਸੁ ਠਾਨੀ। ਸਹਤ ਸੁ ਦਿਜਬਰ ਗੁਰ ਅਏ ਜਾਨੀ ॥ [੧੦੫॥]
ਗਿਰਦੈ ਭੂਪ ਬੈਠ ਜਸ ਗਾਂਹੀ। ਗੁਰਮਤ ਜੁਤ ਮਨ ਸੁਖ ਧਰਾਂਹੀ।
ਨਟਵਤ ਪੁਤਲੀ ਕੀ ਸਮ ਨਜਾਈ। ਕਬ ਵੈਰੀ ਤਬ ਮੀਤ ਬਨਾਹੀ।
ਯਾ ਬਿਧਿ ਦੇਵੀ ਛੰਦ ਅਪਾਰੇ। ਗਾਵਤ ਬਿਪ੍ਰ ਬੇਦ ਧੁਨਿ ਸਾਰੇ ॥੪੨॥ [੧੦੬॥]

**ਤ੍ਰਿਭੰਗੀ।** ਜੈ ਜੈ ਹੇ ਦੇਵੀ, ਅਲਖ ਅਭੇਵੀ, ਸੁਰ ਨਰ ਸੇਵੀ, ਤੁਆ ਸਰਨੰ।
ਸ੍ਰਿਜ[15] ਪਾਲ ਸੰਘਰਣੀ[16], ਸਬ ਦੁਖਹਰਣੀ, ਸਬ ਸੁਖਕਰਣੀ, ਤੋ ਧਰਨੰ।
ਜੈ ਜੈ ਹੇ ਮਾਈ, ਓਘ[17] ਜਾਈ, ਸਰਨਿ ਤੁ ਪਾਈ, ਐਸ ਕਹੈਂ।
ਇਮ ਸਪਤਮ[18] ਧਜਾਈ, ਪੂਰਨ ਭਾਈ, ਗਾਥ ਬਨਾਈ, ਨਾਮ ਲਹੈਂ ॥ [੧੦੭॥]

ਇਤਿ ਸ੍ਰੀ ਗੁਰ ਬਿਲਾਸ ਸੁਖ ਖਾਨਾ।
ਸਪਤਮ ਧਜਾਇ ਪੂਜ ਤੋ ਮਾਨਾ ॥੭॥

1. ਥਾਲਾਂ ਦੇ ਤਾਲ (ਛੈਣੇ)। 2. ਝਾਂਝਰ, ਇਕ ਵਾਜਾ। 3. ਬਦ (ਬੇਰੀ) ਦੀ ਲਕੜੀ। 4. ਕਰੰਤੇ (ਜੱਗ) ਦੀ ਅਗਨੀ। 5. ਚੇਤ ਦਾ ਮਹੀਨਾ। 6. ਆਕਾਸ਼। 7. ਅਨੇਕ। 8. ਖੋੜਸ (ਸੋਲਾਂ) ਸਾਲ ਦੀਆਂ। 9. ਬਾਲ ਵਰੇਸ ਦੀਆਂ ਕੁਆਰੀਆਂ ਲੜਕੀਆਂ। 10. ਪਾਣੀ ਦਾ ਭਰਿਆ ਹੋਇਆ ਘੜਾ। 11. ਸੋਨੇ ਦਾ ਥਾਲ। 12. ਸੋਨੇ ਦਾ ਘੜਾ। 13. ਮੋਲਿ, ਮੌਲੀ, ਖੰਮ੍ਹਣੀ। 14. ਮੂਰਤੀ। 15. ਸਾਜ (ਰਚ) ਕੇ। 16. ਸੰਘਾਰ (ਨਾਸ਼) ਕਰਨ ਵਾਲੀ। 17. ਅਘ ਓਘ, ਪਾਪਾਂ ਦਾ ਸਮੂਹ (ਸਮੁਦਾਇ)। 18. ਸੱਤਵਾਂ।

ਅੱਠਵਾਂ ਅਧਿਆਇ

# ਦੇਵੀ ਦਾ ਪ੍ਰਗਟ ਹੋਣਾ

---

**ਦੋਹਰਾ।** ਪ੍ਰਗਟ ਭਈ ਜਿਮ ਚੰਡਿਕਾ, ਬਰ ਦੈਨੀ ਸੁਖ ਦਾਨ।
ਤਵ ਪ੍ਰਸਾਦਿ ਬਰਨਨ ਕਰੌਂ, ਅਸਟਮ ਧਜਾਇ ਸੁਜਾਨ ॥੧॥
ਲਗਨ ਮਹੂਰਤ ਸੋਧ ਕਰ, ਚੇਤ ਨੁਰਾਤੇ ਮਾਨ।
ਸਪਤ ਦਿਵਸ ਬਿਤਾਲੀਏ, ਏਕ ਸਪਤ ਮਹਿ[1] ਜਾਨ ॥੨॥

**ਸਵੈਯਾ।** ਜੰਤ੍ਰ ਮਤ੍ਰ ਤੰਤ੍ਰ ਜੋਗ ਨ, ਬੇਦ ਬਿਧਾਨ ਪਠ ਬਿਪ ਸਾਰੇ।
ਕੌਤਕ ਥਾਨ ਮੈ, ਹੋਤ ਸਥਾਨ ਮੈ, ਮਹਿਖ ਪਸੂ ਬਲਿ ਹੋਤ ਅਪਾਰੇ।
ਜੋਯ ਅਜਾਗਨ[2] ਆਵਤ ਹੈ ਨਰ, ਕੇਤਕ ਸਾਂਤਕ ਪੂਜਨ ਧਾਰੇ।
ਥਾਰ ਭਰੇ ਮਲਿ ਅੱਛਤ ਕੇ, ਕਰ ਕੁੰਕਮ ਗਧ ਸੁ ਚੰਦਨ ਥਾਰੇ ॥੩॥
ਆਦਿ ਅਨਾਦਿ ਅਗਾਧ ਮਹਾਂ ਬਰ, ਪੂਰਨ ਤੂ ਜਗ ਮਾਤ ਭਵਾਨੀ।
ਸੇਸ[3] ਸੁਰੇਸ[4] ਨਿਸੇਸ[5], ਦਿਨੇਸ[6] ਧਨੇਸ[7] ਜਲੇਸ[8], ਜਪੈ ਤੁਹਿ ਮਾਨੀ।
ਆਠ ਭੁਜਾਨ[9] ਧਰੇ ਅਸ ਆਯੁਧ[10] ਤੀਨ ਹੀ ਲੋਕਨ ਜੋਤਿਸ ਮਾਨੀ।
ਸ੍ਰੀ ਗੁਰ ਪੂਜਤ ਤਾ ਬਰ ਚੰਡਿ ਕੋ, ਜੋ ਕਰਤੀ ਬਡ ਦੂਖਨ ਹਾਨੀ ॥੪॥
ਅਛਤ ਪਾਨ ਪ੍ਰਦੱਛਨ ਲੈ ਪੁਨਿ, ਧੂਪ ਪੰਚਾਮ੍ਰਿਤ ਕੁੰਕਮ ਲੀਨੇ।
ਦੀਪਕ ਕੇਸਰ ਤੇ ਰੁਚਿ ਲੈ ਕਰ, ਹੋਤ ਕੁਲਾਹਲ ਮੰਗਲ ਚੀਨੇ।
ਰੈਨ ਦਿਨਾਂ ਜਸ ਗਾਵਤ ਤਾ ਕਰ, ਏਕ ਹੀ ਬਰਖ ਬਿਤੇ ਦਿਨ ਬੀਨੇ।
ਦੂਸਰ ਸਾਲ ਅਯੋ ਜਬ ਹੀ ਪੁਨਿ ਪੂਜਤ ਚੰਡਿ ਬਿਤਾਵਤ ਲੀਨੇ ॥੫॥
ਬਾਜਤ ਨਾਦ ਮ੍ਰਿਦੰਗ ਮਹਾਂ ਧੁਨਿ, ਗਾਵਤ ਗੀਤ ਅਨੰਤ ਪ੍ਰਕਾਰੀ।
ਤੀਸਰ ਸਾਲ ਬਿਤਾਵਤ ਯਾ ਬਿਧਿ, ਗਾਵਤ ਗੀਤ ਬਡੀ ਧੁਨਿ ਭਾਰੀ।
ਸ੍ਰੀ ਗੁਰ ਜਾਤ ਅਖੇਟ ਕੋ ਸੋਹਤ, ਸੰਗ ਸਿਚਾਨਨ[11] ਬਾਜ ਅਪਾਰੀ।
ਉਕਾਬ[12] ਸੁ ਚੀਤੇ ਘਨੇ ਅਤਿ ਹੀ ਇਤ, ਗਾਵਤ ਦੇਵੀ ਕੇ ਛੰਦ ਸੁਧਾਰੀ ॥੬॥

---

1. ਸੰਮਤ ੧੭੪੨ ਬਿ. ਵਿਚ। 2. ਬਕਰੇ। 3. ਸ਼ੇਸ਼ਨਾਗ, ਸੱਪਾਂ ਦਾ ਰਾਜਾ। 4. ਸੁਰਾਂ (ਦੇਵਤਿਆਂ) ਦਾ ਈਸ਼ (ਸੁਆਮੀ), ਇੰਦ੍ਰ। 5. ਨਿਸ਼ (ਰਾਤ) ਦਾ ਈਸ਼ (ਸੁਆਮੀ), ਚੰਦ੍ਰਮਾ। 6. ਦਿਨ ਦਾ ਈਸ਼(ਸੁਆਮੀ), ਸੂਰਜ। 7. ਧਨ ਦੌਲਤ ਦਾ ਈਸ਼ (ਸੁਆਮੀ), ਕੁਬੇਰ। 8. ਜਲ (ਪਾਣੀ) ਦਾ ਈਸ਼ (ਸੁਆਮੀ), ਵਰੁਣ। 9. ਦੇਵੀ (ਦੁਰਗਾ) ਆਪਣੀਆਂ ਅੱਠ ਭੁਜਾਂ (ਬਾਹਵਾਂ) ਵਿਚ। 10. ਸ਼ਸਤ੍ਰ, ਹਥਿਆਰ। 11. ਇਕ ਸ਼ਿਕਾਰੀ ਪੰਛੀ ਜੋ ਬਾਜ਼ ਤੋਂ ਛੋਟਾ ਤੇ ਸ਼ਿਕਰੇ ਤੋਂ ਵੱਡਾ ਹੁੰਦਾ ਹੈ। 12. ਬਾਜ਼ ਤੋਂ ਵੱਡਾ ਤੇ ਗਿੱਧ ਤੋਂ ਛੋਟਾ ਕਾਲੀ ਅੱਖ ਵਾਲਾ ਇਕ ਸ਼ਿਕਾਰੀ ਪੰਛੀ।

**ਮੋਹਣੀ ਛੰਦ।** ਜੈ ਦੇਵੀ ਸੇਵੀ ਕਾਤਜਾਨੀ[1]। ਕਊਮਾਰੀ[2] ਭਾਰੀ ਭਾਵਾਨੀ[3]।
ਰੰਗਾਈ ਜਾਈ ਕਾਲਾਨੀ[4]। ਭੌਹਾਰੀ ਭਾਰੀ ਸੋਮਾਨੀ[5] ॥ [੭॥]
ਬੇਦਾਣੀ[6] ਧਾਣੀ[7] ਮਾ ਮਾਈ[8]। ਭੇ ਹਾਰੀ ਭਾਰੀ ਭੌਜਾਈ[9]।
ਭੋਪਾਲੀ[10] ਕਾਲੀ ਦੈਤਾਣੰ[11]। ਸੰਤਾਨੀ ਮਾਨੀ ਜੈ ਦਾਨੰ ॥੭॥ [੮॥]

**ਅਚਕੜਾ ਛੰਦ।** ਅੰਬਿਕਾ[12] ਤੋਤਲਾ ਸੀਤਲਾ ਸਾਕਣੀ[13] ਸਿੰਧਰੀ[14] ਸੁਪ੍ਰਭਾ[15] ਦੁਸੂਹਾ[16] ਜਾਪਣੀ
ਖਾਪਣੀ ਦੈਤਣੀ ਪਾਪਹਾ[17] ਮਾਨਵੀ। ਆਤਮਾ ਰੂਪਣੀ ਈਸਜਾ[18] ਜਾਨਵੀ[19] ॥[੯॥]
ਦੇਵਕਾ ਦੈਤਹਾ ਧੂਤਹਾ[20] ਕਾਲਿਕਾ। ਹਿੰਗਲਾ ਠਿੰਗਲਾ ਪਿੰਗਲਾ ਮਾਲਿਕਾ[21]।
ਕਾਮਰੂ ਕਾਮਖਾ ਬੇਦਜਾ ਰੂਪਣੀ[22]। ਰਾਜਣੀ ਸਾਤਣੀ ਤਾਮਣੀ[23] ਕੂਪਣੀ ॥[੧੦॥]
ਸਿੰਧ ਮੈ ਬਿੰਧ[24] ਮੈ ਲੋਕ ਮੈ ਮਾਨਹੀ। ਗੈਨ[25] ਮੈ ਐਨ[26] ਮੈ ਨੈਨ ਮੈ ਤਾਨਹੀ।
ਰਾਗ ਮੈ ਬਾਗ ਮੈ ਭਾਗ ਮੈ ਗਜਾਨ ਮੈ। ਧਜਾਨ ਮੈ ਸ੍ਵਾਨ[27] ਮੈ ਪ੍ਰਾਨ ਮੈ ਥਾਨ ਮੈ।
ਨਾਮ ਰੂਪਾਨ ਮੈ ਰੰਗ ਨਾ ਹੀਨ ਮੈ। ਮੋਖ ਮੈ ਸੋਖ ਮੈ ਪੋਖ ਮੈ ਚੀਨ ਮੈ ॥੮॥ [੧੧॥]

**ਚੌਪਈ।** ਖੇਲ ਅਖੇਟ ਇਤੈ ਗੁਰ ਆਏ। ਬਾਜਤ ਸੁਤਰੀ ਦੁੰਦਭਿ[28] ਸੁਹਾਏ।
ਅਨਕ ਸਸੇ ਗਨ ਲਟਕਤ ਆਵੈਂ। ਭਾਲ ਕੋਲ ਕਛੁ ਅੰਤੁ ਨ ਪਾਵੈਂ ॥ [੧੨॥]
ਤੀਤਰ ਲਵੈ ਬਟੇਰੇ ਜਾਨੋ। ਨਿਰਖਤ ਬਿਸਮ ਹੋਤ ਹੈਰਾਨੋ।
ਤਾਹਿ ਚਲਤ ਮਗ ਤਿਸਹੀ ਆਏ। ਜਹਾਂ ਛੰਦ ਦੇਵੀ ਬਿਪ ਗਾਏ ॥ [੧੩॥]
ਨਿਕਟ ਲਖੈ ਤਬ ਬਿਪ੍ਰ ਨਿਹਾਰੇ। ਪੁਨਿ ਬਿਪ ਜੋਨਿ ਉਜੈਨੀ ਭਾਰੇ।
ਲਖ ਪੰਡਿਤ ਅਸ ਪਸੂਅਨ ਕਾਲਾ। ਸੰਗ ਘ੍ਰਿਣਾ ਮਨ ਪੂਰ ਬਿਸਾਲਾ ॥ [੧੪॥]
ਮਨ ਮੈ ਕਹਾ, "ਕਹਾ ਗੁਰ ਭਯੋ। ਰਾਜ ਸੁਭਾਵ ਨਮਨ ਤੇ ਗਯੋ।
ਆਤਮ ਗਜਾਨ ਇਨੈਂ ਕਛੁ ਨਾਹੀ। ਤਾ ਤੇ ਹਿਸਾ ਜੀਅ ਕਰਾਈ" ॥ [੧੫॥]
ਯੋ ਚਿਤਵਨ ਕਰਤੇ ਦਿਜ ਬੀਰਾ। ਤਬ ਲਗ ਆਏ ਸ੍ਰੀ ਗੁਰ ਧੀਰਾ।
ਸਭ ਦਿਜ ਲਾਗੇ ਕਰ ਅਸੀਸਾ। ਖਾਸ ਦੀਦਾਰ ਪੇਖ ਜਗਦੀਸਾ ॥ [੧੬॥]
ਤਬ ਗੁਰ ਤਾ ਬਿਪ ਓਰ ਨਿਹਾਰੇ। ਤਾ ਮਨ ਜਾਨੀ ਬਾਤ ਮੁਰਾਰੇ।

---

1. ਕਾਤਜਾਯਨੀ; ਮਹਿਖਾਸੁਰ ਨੂੰ ਮਾਰਨ ਅਤੇ ਦੁਰਗਾ ਦੇ ਘੋਰ ਰੂਪ ਦਾ ਪੂਜਨ ਸਭ ਤੋਂ ਪਹਲਾਂ ਕਾਤਜਾਯਨ ਰਿਸ਼ੀ ਨੇ ਕੀਤਾ ਜਿਸ ਕਰਕੇ ਦੁਰਗਾ ਦਾ ਨਾਉਂ ਕਾਤਜਾਯਨੀ ਦੇਵੀ ਪ੍ਰਸਿੱਧ ਹੋਇਆ। 2. ਕੁਮਾਰੀ। 3. ਭਵਾਨੀ। 4. ਕਾਲ ਰੂਪ। 5. ਚੰਦ੍ਰਾਣੀ, ਚੰਦ੍ਰਮਾ (ਸੋਮ) ਦੀ ਸ਼ਕਤੀ। 6. ਵੇਦ ਰੂਪ। 7. ਧਾਰਨ ਕਰਨ ਵਾਲੀ। 8. ਮਹਾ ਮਾਈ। 9. ਜਿਸ ਤੋਂ ਭੈ ਨਸ਼ਟ ਹੋ ਜਾਵੇ। 10. ਇਕ ਰਾਗਣੀ। 11. ਦੈਂਤਾਂ ਲਈ ਅਣਿ (ਨੇਜ਼ਾ) ਰੂਪ। 12. ਅੰਮਾ, ਮਾਤਾ (ਦੁਰਗਾ) 13. ਸ਼ਾਕਿਨੀ, ਦੇਵੀ (ਦੁਰਗਾ) ਦੀ ਅੜਦਲ ਵਿਚ ਰਹਣ ਵਾਲੀ ਇਕ ਯੋਗਿਨੀ। 14. ਸਿੰਧੁ (ਸਮੁੰਦ੍ਰ) ਨਾਲ ਸੰਬੰਧਿਤ। 15. ਚੰਗੀ ਪ੍ਰਭਾ (ਚਮਕ ਦਮਕ) ਵਾਲੀ। 16. ਦੁਸ਼ਟਾਂ ਨੂੰ ਮਾਰਨ ਵਾਲੀ। 17. ਪਾਪ ਨਸ਼ਟ ਕਰਨ ਵਾਲੀ। 18. ਈਸ਼੍ਵਰੀ ਸ਼ਕਤੀ। 19. ਗੰਗਾ, ਜਨ੍ਹ ਰਿਸ਼ੀ ਨੇ ਇਕ ਵੇਰ ਗੰਗਾ ਪੀ ਲਈ ਤੇ ਫੇਰ ਸਰੀਰ ਵਿਚੋਂ ਕੱਢ ਦਿੱਤੀ ਸੀ ਜਿਸ ਕਰਕੇ ਉਸ ਦਾ ਨਾਮ ਜਾਨ੍ਹਵੀ (ਜਨ੍ਹ ਰਿਸ਼ੀ ਦੀ ਪੁਤ੍ਰੀ) ਮਸ਼ਹੂਰ ਹੋ ਗਇਆ। 20. ਦੇਵਿਕਾ (ਦੇਵ ਪੁਤ੍ਰੀ), ਦੈਤਹ (ਦੈਂਤਾਂ ਨੂੰ ਮਾਰਨ ਵਾਲੀ) ਤੇ ਵਿਕਰਾਲ ਰੂਪ (ਧੂਤਹਾ)। 21. ਹਿੰਗੁਲਾ (ਹਿੰਗਲਾਜ ਦੀ ਵਸਨੀਕ), ਠਿੰਗਲਾ (ਮੂਸਲ ਧਾਰਨ ਕਰਨ ਵਾਲੀ), ਪਿੰਗੁਲਾ (ਪਿੰਗ ਅਥਵਾ ਭੂਰੇ ਰੰਗ ਵਾਲੀ) ਤੇ ਮਾਲਿਕਾ (ਰੂਪ ਧਨ)। 22. ਵੇਦ ਤੋਂ ਪੈਦਾ ਹੋਈ ਜੱਗ ਰੂਪ (ਦੇਵੀ)। 23. ਰਜੋ, ਸਤੋ, ਤਮੋ ਰੂਪ। 24. ਵਿੰਧਜਾਚਲ। 25. ਗਗਨ, ਆਕਾਸ਼। 26. ਅਯਨ, ਘਰ। 27. ਭਾਸ੍ਵਾਨ (ਸੂਰਜ) ਦਾ ਸੰਖੇਪ। 28. ਸ਼ੁਤਰੀ (ਊਠਾਂ ਉੱਤੇ ਰੱਖ ਕੇ ਵਜਾਏ ਜਾਣ ਵਾਲੇ) ਦੁੰਦੁਭਿ (ਧੌਂਸੇ ਅਥਵਾ ਨਗਾਰੇ)।

ਤਬ ਦਿਜ ਯਕਤ ਸੰਗ ਭਨ ਬੈਨਾ। "ਹਿੰਸਾ ਕੀਜੈ ਨਾ, ਸੁਖ ਦੈਨਾ ॥ [੧੭॥]
ਜੀਵ ਦਯਾ ਸਮ ਪੁੰਨ ਨ ਕੋਈ। ਬੇਦ ਪੁਰਾਨ ਸਮਤ[1] ਪੁਨਿ ਸੋਈ।"
ਸੁਨ ਤਾ ਬੈਨ ਗੁਰੂ ਭਨ ਬਾਨੀ। "ਤੁਮ ਆਯਸ[2] ਗੇ ਹਮ ਬਨ ਥਾਨੀ ॥ [੧੮॥]
ਤੁਮ ਨੇ ਕਹਾ ਬਰਸ ਬਿਦ[3] ਦੋਈ। ਅਬ ਲੌ ਦੇਵੀ ਪ੍ਰਗਟ ਨ ਹੋਈ।
ਕਛੁਕ ਮਾਸ ਸੋ ਪੂਜ ਕਰਾਹੀ। ਤੀਸਰ ਬਰਖ ਬੀਤ ਤੇ ਜਾਹੀ ॥ [੧੯॥]
ਤਾ ਕਰ ਗਏ ਬਡੇ ਬਨ ਮਾਹੀ। ਹਨ ਆਨੇ ਪਸੁ ਤਾਂ ਕੇ ਆਹੀ।"
ਤਾਨੈ ਕਹਾ, "ਇਤੈ ਨਹੀਂ ਭਾਖੈ। ਜਸ ਕਰ ਨਿਜ ਕਰ ਹਨੇ ਸੁ ਸਾਖੈ" ॥ [੨੦॥]
ਸੁਨ ਭਾਖੈ ਗੁਰ ਦਾਸਨ ਸੰਗਾ। "ਅਬ ਹੀ ਛੋੜਿ ਦੇਹਿ ਪਸੁ ਰੰਗਾ।
ਜਾਹੁ ਸਕਲ ਤਮ ਪਸੁ ਧਾਮਨ ਕਰ। ਬਿਪ ਦੂਖਤ ਨਹਿ ਕਰਹਿ ਸੁ ਮਨ ਧਰ" ॥ [੨੧॥]
ਬਿਪ ਕਹੈ, "ਕਰ ਤਜਿ ਤੁਮ ਦੀਨਾ। ਏ ਉਪਕਾਰ ਬਿਪ੍ਰ ਕੋ ਚੀਨਾ।"
ਯੌਂ ਸੁਨ ਪਸੁ ਲਹਿ ਜਿੰਦ ਨਸਾਨੇ। ਐਸ ਭਾਂਤਿ ਮੁਖ ਬੈਨ ਬਖਾਨੇ ॥ [੨੨॥]
"ਅਬ ਗੁਰ ਆਯਸ ਮਿਟਤੀ ਨਾਹੀ। ਹਮਰੋ ਸ੍ਰਾਪ ਬਿਪ੍ਰ ਕੋ ਆਹੀ।
ਹਮ ਛੂਟੇ ਤੇ ਜੋਨ ਨਿਜਾਰੀ[4]। ਪਾਵੈਂ ਬਾਸ ਮੋਖ ਸੁਰਗਾਰੀ[5]" ॥ [੨੩॥]
ਧਰਮ ਰਾਇ ਯਾ ਬਿਧਿ ਫਰਮਾਯੋ। "ਤੋ ਲੇਖਾ ਗੁਰ ਕਰ ਮੁਕਤਾਯੋ[6]।"
ਏ ਲਖ[7] ਬਿਪ੍ਰ ਗੁਰੂ ਪਦ ਲਾਗਾ। ਕਰ ਉਸਤਤਿ ਪੁਨਿ ਪ੍ਰੇਮ ਸੁਰਾਗਾ।
ਸਭ ਨਰ ਨਾਰਿ ਬਿਪ੍ਰ ਜਸ ਗਾਵੈਂ। ਨੇਤਿ ਨੇਤਿ ਕਰ ਅੰਤ ਨ ਪਾਵੈਂ ॥੯॥ [੨੪॥]

**ਸਵੈਯਾ।** ਬ੍ਰਹਮ ਸੁ ਸੇਸ ਮਹੇਸ ਦਿਨੇਸ, ਧਨੇਸ ਜਲੇਸ ਸੁ ਅੰਤ ਨ ਪਾਵੈਂ।
ਸਾਰਦਾ[8] ਭਾਖ ਸਕੈ ਨਹਿ ਤਾ ਪ੍ਰਭੁ, ਏਕ ਹੀ ਜੀਭ ਸੌਂ ਕਜੌਂ ਬਨਿ ਆਵੈ।
ਸਗਤਿ ਕੋਟ ਕਹੈ ਅਸ ਭਾਂਤਨ, ਨਾਰਿ ਨ ਰਾਗੁ ਨ ਭਾਖ ਸੁਨਾਵੈਂ।
ਯਾ ਬਿਧਿ ਚਰਿਤ ਰਟੈਂ ਗੁਰ ਕੇ ਸਬ ਸ੍ਰੀ ਗੁਰ ਜਾ ਤਬ ਆਪ ਲਖਾਵੈਂ ॥੧੦॥ [੨੫॥]
ਰੈਨ ਪਰੀ ਪੁਨਿ ਪ੍ਰਾਤ ਭਈ, ਸੁਤ ਕਸਪ[9] ਕੋ ਕਰ ਗੈਨ[10] ਲਸਾਵੈ।
ਜਾਗਤ ਨਾਰਿ ਨ ਰੰਗੁ ਨ ਗਾਵਤ, ਦਾਨ 'ਰੁ ਨਾਨ[11] ਸੋ ਹੇਤ ਲਗਾਵੈ।
ਕਾਮ ਕਰੇ ਅਪਨੋ ਅਪਨੋ ਇਤ ਸ੍ਰੀ ਗੁਰ ਲਾਇ ਦਿਵਾਨ ਸੁਹਾਵੈ।
ਬਿਪ੍ਰ ਬੁਲਾਇ ਕੇ ਬੂਝਤ ਭੇ ਪ੍ਰਭੁ, ਜੋ ਪੁਰ ਭੋਜ ਤੇ ਆਨੰਦ ਪਾਵੈ ॥੧੧॥ [੨੬॥]
ਸ੍ਰੀ ਗੁਰ ਭਾਖਤ ਹੈਂ, "ਦਿਜ ਜੂ, ਤ੍ਰੈ ਸਾਲ ਬਿਤੇ ਨਹਿ ਦੀਨਿ[12] ਦਿਖਾਈ।
ਕੋ ਨਹੀ ਬਿਘਨ ਭਯੋ ਇਹ ਠਾਹਰ, ਜਾ ਕਰ ਦਰਸ ਲਹਾ ਨਹਿ ਮਾਈ[13]।
ਬਿਧਿ ਪੂਰਬ ਪੂਜ ਕਰੀ ਹਮ ਨੇ", ਸੁਨ ਬੋਲਤ ਭੇ ਬਿਪ, "ਹੇ ਜਗ ਰਾਈ !
ਰਵਿ[14] ਬੰਸ ਸਿਰੋਮਣਿ ਜੂ ਸੁਨੀਐ, ਸਤ ਕ੍ਰਿਤ[15] ਮੈ ਏਕ ਹੀ ਬਰਸ ਦਿਖਾਈ ॥੧੨॥ [੨੭॥]
ਤੇਤੇ ਦੋ ਪੁਨਿ ਦੁਆਪੁਰ ਤ੍ਰੈ, ਅਬ ਚਾਰ ਹੀ ਬਰਖ ਮੈ ਪੂਜ ਕਹਾਵੈ।

---

1. ਸਮਸਤ, ਸਭ ਥਾਂ ਸਾਰੇ ਹੀ ਥਾਵੀਂ। 2. ਆਗਿਆ ਨਾਲ। 3. ਜਾਣ। 4. ਨਿਜ ਦੀ (ਆਪਣੀ) ਜੂਨ ਤੋਂ। 5. ਮੁਕਤ ਹੋ ਕੇ ਸ੍ਵਰਗ ਵਿਚ ਵਾਸਾ ਪ੍ਰਾਪਤ ਕਰੀਏ। 6. ਤੁਹਾਡਾ ਲੇਖਾ ਕਰ ਕੇ ਗੁਰੂ ਸਾਹਿਬ ਨੇ ਤੁਹਾਨੂੰ ਮੁਕਤੀ ਦਿਤੀ। 7. ਦੇਖ, ਜਾਣ। 8. ਸਰਸ੍ਵਤੀ ਦੇਵੀ। 9. ਰਿਸ਼ੀ ਕਸ਼ਜਪ ਦਾ ਪੁਤ੍ਰ ਸੂਰਜ। 10. ਗਗਨ, ਆਕਾਸ਼। 11. ਰੋਟੀ। 12. ਪਾਠਾਂਤਰ—ਦੇਤ (ਸਿ. ਰੈ. ਲਾ. ੧੧੯੮)। 13. ਮਾਤਾ (ਦੁਰਗਾ ਦੇਵੀ)। 14. ਸੂਰਜ। 15. ਸ਼ਤ (ਸੌ) ਕ੍ਰਤੁ (ਜੱਗ ਕਰਨ) ਵਾਲ ਇੰਦ੍ਰ, ਪਰ ਏਥੇ ਸਤਿਜੁਗ ਤੋਂ ਭਾਵ ਹੈ।

ਪੈ ਇਕ ਔਰ ਸੁਨੋ ਪ੍ਰਭੁ ਜੂ, ਪੁਨਿ ਠੌਰ ਇਕਾਂਤ ਸੁ ਮਾਤ ਮਨਾਵੈ।
ਪਾਰਸ ਨਾਥ ਕੇ ਭੂਪ ਭਏ ਗਨ, ਤਾਹਿ ਮਨਾਵਨ ਕੀ ਇਕ ਠਾਵੈ।
ਯਾਇ ਸਥਾਨ ਮੈ ਹਤ ਕੁਲਾਹਲ, ਸੰਗਤਿ ਦੇਸਨ ਦੇਸ ਰਹਾਵੈ ॥੧੩॥ [੨੮॥]

**ਦੋਹਰਾ।** ਹੋਤ ਸੋਰ ਅਨਗਨ ਇਹਾਂ, ਅਬ ਯੌ ਕਰਹਿ ਉਪਾਇ।
ਬੈਠ ਇਕਾਂਤ ਸੁ ਪੂਜੀਐ, ਪੂਜਾ ਕਰ ਮਨ ਲਾਇ ॥੧੪॥ [੨੯॥]

**ਚੌਪਈ।** ਹਮ ਤੁਮ ਚਲ ਹੈਂ ਨੈਨਾ ਦੇਵੀ। ਠੌਰ ਇਕਾਂਤ ਜਾਂਹਿ ਸਬ ਸੇਵੀ।
ਯਾ ਬਿਧਿ ਬਾਤ ਜੋਤਿਸ[1] ਮੈ ਜਾਨੀ। ਔਰ ਪ੍ਰਾਕ੍ਰਿਤੀ ਮਾਹਿ ਪ੍ਰਮਾਨੀ ॥ [੩੦॥]
ਅਨਿਕ ਸੌਜ[2] ਧਰ ਪੂਜ ਬਨਾਈ। ਈਖਨ[3] ਦੇਵ[4] ਬਿਰਾਜੈ ਜਾਈ।
ਸ੍ਰੀ ਮਾਤਾ[5] ਕੋ ਨਿਰਖ ਦਿਵਾਲਾ[6]। ਬਿਗਸਤ ਭਏ ਨਾਥ[7] ਕਿਰਪਾਲਾ ॥[੩੧॥]
ਉੱਚ ਨਗ੍ਰ ਯਾ ਬਿਧਿ ਅਤਿ ਰਾਜੈ[8]। ਕਨਕ ਪੱਛ[9] ਜਿਮ ਸ੍ਰੀ ਗਸ[10] ਭ੍ਰਾਜੈ[11]।
ਊਚੀ ਧੁਜਾ ਸੇਤ ਮਟ ਸੋ ਹੈ। ਧਵਲਾ ਗਿਰਿ [12] ਜਨ ਦੁਤੀ[13] ਬਨਜੋ ਹੈ। ॥ [੩੨॥]
ਝਰਨਾ ਝਰੈ ਨੀਰ ਸੁਖਦਾਈ। ਸੀਤਲ ਪੌਨ ਅਧਿਕ ਛਬਿਛਾਈ।
ਪਸੁ ਪੰਖੀ ਬਿਚਰਤ ਅਧਿਕਾਏ। ਮੋਰ ਮਰਾਲਨ[14] ਜਜੌਂ ਝਰ ਲਾਏ ॥ [੩੩॥]
ਕੋਕਿਲ[15] ਕੀਰ[16] ਕਪੋਤ[17] ਸੋ ਬੋਲੈ। ਮਧੁਰ ਮਧੁਰ[18] ਧੁਨਿ ਕਰਤ ਕਲੋਲੈ।
ਮੱਤ ਮਤੰਗ ਡੋਲਤੇ ਸੋਹੀ। ਸਿੰਘਾਸਨ ਨਿਰਭੈ ਮਨ ਮੋਹੀ ॥ [੩੪॥]
ਜਹਾਂ ਤਹਾਂ ਤਿਨ ਬੈਰਨ ਨਾਸਾ। ਬਿਘਨ ਨ ਕਰੈਂ ਦੇਵਿ ਬ੍ਰਿਤ ਆਸਾ।
ਐਸੀ ਠਵਰ ਪੇਖ ਮਹਾਰਾਜਾ। ਬਿਗਸਤ ਆਪ ਜਗਤ ਸਿਰਤਾਜਾ ॥ [੩੫॥]
ਨਿਸ ਦਿਨ ਪੂਜੈਂ ਤਹਾਂ ਸੁ ਦੇਵੀ। ਆਦਿ ਅਨਾਦਿ ਅਗਾਧ ਅਭੇਵੀ।
ਜੋ ਮਨਸਾ ਧਰ ਕੈ ਨਰ ਆਵੈ। ਮਨ ਬਾਂਛਿਤ ਨਿਹਚੇ ਫਲ ਪਾਵੈ ॥ [੩੬॥]
ਪੂਜਾ ਪਾਠ ਹੋਮ ਨਿਤ ਕਰੈ। ਨਿਰਭੈ ਅਨਿਕ ਉਸਤਤੀ ਰਰੈ।
ਭੂਤ ਭਵਿੱਖ ਉਸਤਤੀ ਠਾਨੈ। ਨਿਸ ਦਿਨ ਧਰਤ ਧਜਾਨ ਮਨ ਮਾਨੈ ॥ [੩੭॥]
ਤੁਮ ਹੀ ਬ੍ਰਹਮਾ ਬਿਸਨ ਬਨਾਯੋ। ਕਸਪ ਸੇਸ ਮਹੇਸ ਰਚਾਯੋ।
ਸੂਰ ਨਿਸੇਸ[19] ਸੁਰਨ ਸਮਿ[20] ਸਾਨੀ[21]। ਜਹ ਤਹ ਤੁਮਰੀ ਜੋਤਿਸ ਮਾਨੀ।
ਕੋਟਿ ਅੰਡ[22] ਬ੍ਰਹਮੰਡ ਬਨਾਈ। ਨਿਰਖਤ ਨਿਆਰੀ ਆਪ ਲਸਾਹੀ[23] ॥੧੫॥ [੩੮॥]

**ਸਵੈਯਾ।** ਕਿੰਨਰ ਜੱਛ ਭਨੇ ਸੁਰ ਦਾਨਵ, ਸੇਸ ਪਿਸਾਚ ਸਭੈ ਘਟ ਜਾਨੀ।
ਰਾਮ ਅਰ ਕ੍ਰਿਸਨ ਧਰੇ ਬਪੁ ਰਾਜਤ, ਜਾਗਤ ਜਾਹਿ ਕੀ ਜੋਤਿ ਸਮਾਨੀ।
ਮਧੁ ਕੈਟਭ ਮਹਿਖ ਵਾ ਸੁੰਭ ਨਿਸੁੰਭ, ਹਨੇ ਬਿੜਿਲਾਛ[24] ਪਿੰਗਾਛ[25] ਮਹਾਨੀ।

---

1. ਪਾਠਾਂਤਰ—ਯਾ ਬਿਧਿ ਜੋਤਿਸ ਤੇ। 2. ਸਾਮਗ੍ਰੀ। 3. ਈਖਣ, ਸ਼ੀਘਰ, ਜਲਦੀ। 4. ਗੁਰੂ (ਮਹਾਰਾਜ)। 5. ਨੈਣਾ ਦੇਵੀ। 6. ਮੰਦਿਰ, ਭਵਨ। 7. ਸ੍ਵਾਮੀ ਸ੍ਰੀ ਦਸ਼ਮੇਸ਼ ਜੀ। 8. ਸ਼ੋਭਾ ਦੇਂਦਾ। 9. ਸੋਨੇ ਦੇ ਖੰਭ। 10. ਸੁੰਦਰਤਾ 11. ਲਸਦੀ, ਫਬਦੀ ਹੈ। 12. ਧੌਲਾ (ਸਫ਼ੈਦ) ਗਿਰਿ (ਪਹਾੜ)। 13. ਜਨ (ਜਾਣੋ, ਮਾਨੋ) ਦੁਤੀਯ (ਦ੍ਵਿਤੀਯ, ਦੂਜਾ)। 14. ਹੰਸਾਂ। 15. ਕੋਇਲ। 16. ਤੋਤਾ। 17. ਕਬੂਤਰ। 18. ਮਿੱਠੀ ਮਿੱਠੀ। 19. ਨਿਸ਼ਿ (ਰਾਤ) ਦਾ ਈਸ਼ (ਪਤੀ), ਚੰਦ੍ਰਮਾ। 20. ਸਮਾਨ। 21. ਦੂਜਾ। 22. ਅੰਡੇ ਦੀ ਸ਼ਕਲ ਦਾ। 23. ਲਸਦੀ, ਸ਼ੋਭਦੀ। 24. ਬਿੜਾਲਾਖਜ, ਬਿੱਲੇ ਜੇਹੀਆਂ ਅੱਖਾਂ ਵਾਲਾ ਇਕ ਦੈਂਤ ਜੋ ਦੁਰਗਾ ਨੇ ਮਾਰਿਆ ਸੀ। ਇਹ ਮਹਿਖਾਸੁਰ ਦਾ ਸੈਨਾਪਤੀ ਤੇ ਮੰਤ੍ਰੀ ਸੀ। 25. ਪਿੰਗ (ਭੂਰੀਆਂ) ਅੱਖਾਂ ਵਾਲਾ ਇਕ ਦੈਂਤ। ਇਹ ਵੀ ਦੁਰਗਾ ਦੇ ਹੱਥੋਂ ਮਰਿਆ ਸੀ।

ਧੂਮਰ ਨੈਨ 'ਰੁ ਬੀਜ ਤੇ ਰਕਤ[1] ਸੁ, ਚੰਡ 'ਰੁ ਮੁੰਡ ਹਨੇ ਬਲ ਧਾਨੀ ॥੧੬॥ [੩੯॥]
ਸੰਤ ਸਹਾਯ ਸਦਾ ਜਗ ਮਾਯ, ਅਹੋ ਬਰ ਦਾਯ ਰਖੋ ਜਨ ਲਾਜਾ।
ਮੋ ਮਨ ਵਾਂਛਿਤ ਸਿੱਧ ਕਰੋ ਅਬ ਤੁਰਕਨ ਨਾਸ ਕਰੋ ਜਗ ਰਾਜਾ।
ਧਯਾਨ ਧਰੋ ਤੁਮਰੋ ਮਨ ਮੈ, ਜੋਈ ਰੂਪ ਅਖੰਡ ਮਹਾਂ ਸੁਖ ਸਾਜਾ।
ਰਜ ਤਮ ਪਰੰ ਸਤ[2] ਜੋ ਤੁਰੀਯਾ[3], ਤਿਹ ਰੂਪ ਰਹੋ ਮਨ ਹੀ ਮਨ ਕਾਜਾ ॥੧੭॥ [੪੦॥]

**ਕਬਿੱਤੁ।** ਤੋਹਿ ਧਯਾਨ ਧਰੇ ਮਨ ਕਾਲੀ ਹੀ ਕ੍ਰਿਪਾਨੀ ਦੇਵੀ, ਸਾਰਦਾ ਭਵਾਨੀ ਜਾਨੀ ਮਾਨੀ ਜਗ ਤਾਰੀ ਹੈ।
ਮਹਾਂ ਤੱਤ ਅਬਯਕ੍ਰਿਤ[4] ਸੁ ਰੀਤ ਜਗ ਅਹੰ ਧਾਰ, ਨਭ ਧਰ ਗੌਨ ਕਰੈ ਪੌਨ ਸੁਤ ਸਾਰੀ ਹੈ।
ਕਾਮਰੂ ਕਾਮਖਯਾ[5] ਦੇਵੀ ਜਾਲਪਾ[6] ਜੁਵਾਲਾ ਰਾਨੀ, ਭੈਰਵੀ ਭਵਾਨੀ ਮਾਨੀ ਰੂਪ ਕਰਤਾਰੀ ਹੈ।
ਤੁਮੈ ਦਰਸ ਚਾਹ ਬਿਨ ਔਰ ਹੀ ਸੁਹਾਤ ਨਾਹਿ, ਰਟੌਂ ਗੁਨ ਤੋਰ ਨਿਜ ਦਾਸ ਕੇ ਪੁਕਾਰੀ ਹੈ ॥੧੮॥ [੪੧॥]

**ਸਵੈਯਾ।** ਸੰਤ ਅਨੰਤ ਬਸੇ ਸੁਖ ਸੋ ਪੁਨਿ, ਤੋ ਜਸ ਗਾਇ ਜੁ ਰਾਜ ਕਮਾਵੈ।
ਖਾਲਸਾ ਪੰਥ ਪ੍ਰਕਾਸ ਕਰੋ ਲਖ ਸਤ੍ਰਨ ਸੰਗਰ ਏਕ ਠਹਿਰਾਵੈ।
ਸੂਰਨ ਬੀਰਨ ਮੀਰਨ ਜੀਤ ਕੈ, ਭੂਮਿ ਸਭੇ ਨਿਜ ਕੀ ਕਰ ਚਾਵੈ।
ਗੋ ਵਿਪ ਸੰਤਨ ਕੇ ਰਿਪੁ ਕੋ ਗਹਿ ਪਾਨ[7] ਕ੍ਰਿਪਾਨ ਸੋ ਮਾਰ ਗਵਾਵੈ ॥੧੯॥ [੪੨॥]
ਯੌ ਉਪਮਾ ਕਰ ਕੋਟਿ ਪ੍ਰਕਾਰ ਕੀ, ਪੈ ਪ੍ਰਭੁ ਜੂ ਪੁਨਿ ਬਾਹਰ ਆਵੈਂ।
ਲਾਇ ਦੀਵਾਨ ਦੀਦਾਰ ਕਰੈ, ਗਿਰਿ ਆਨੰਦ ਕੋ ਸਭ ਹੀ ਦਰਸਾਵੈਂ।
ਊਪਰ ਪੱਬ[8] ਸੋ ਭੱਬ[9] ਮਹਾਂ ਛਬਿ, ਔ ਉਪਮਾ ਕਵਿ ਸੰਤ ਸੁ ਗਾਵੈਂ।
ਮਾਨੋ ਉਦਯਾਚਲ[10] ਕੇ ਸ੍ਰਿੰਗ[11] ਊਪਰ ਸੂਰਜ ਸੋਭ ਮਹਾਂ ਛਬਿ ਪਾਵੈਂ ॥੨੦॥ [੪੩॥]
ਪੁਨਿ ਅਮਲ ਮੰਗਾਵਤ ਹੈਂ ਪ੍ਰਭੁ ਜੂ ਧਰ ਛੱਤ੍ਰ[12] ਸੁ ਸਿੰਧੁਜ[13] ਕੋ ਮਨ ਲਾਵੈਂ।
ਸਕਰ ਪ੍ਰੇਮ ਛਕੇ ਪੰਚ ਤੂਰਹ[14] ਊਪਰ ਪੱਬ ਚੜੇ ਸੁਖ ਪਾਵੈਂ।
ਦੂਰਬੀਨ ਧਰੈ ਚਖ[15] ਅੱਗ੍ਰਜ ਮੈ, ਪੁਨਿ ਬਾਈਅਨ ਧਾਰ ਪਿਖੇ ਧਰ ਚਾਵੈਂ।
ਲਵ ਜੋ ਪੁਰ[16] ਹੈ ਪੁਨਿ ਅਟਕ ਪਿਸੌਰ ਸੁ, ਕਾਬਲ ਆਦਿ ਕੰਧਾਰ ਲਖਾਵੈਂ ॥੨੧॥ [੪੪॥]
ਪੂਰਬ ਪੇਖਤ ਹੈਂ ਪਟਨਾ ਪੁਨਿ, ਗੰਗ ਗੁਦਾਵਰਿ ਕਾਸੀ ਲਖਾਵੈਂ।
ਸਰ ਜੋਇ ਸੁਧਾ[17] ਤਹਿ ਪੇਖਤ ਹੈਂ, ਕਛ ਨਾਹਿ ਅਗੋਚਰਤਾ ਲਖ ਭਾਵੈਂ।
ਪੁਨਿ ਆਵਤਿ ਦੇਵਿ ਜਾ ਸ੍ਰੀ ਗੁਰ ਪੈ, ਢਿਗ ਉਸਤਤਿ ਆਸਿਖ[18] ਹੇਤ ਧਰਾਵੈਂ।
ਜੀਤ ਭਵੈ[19] ਤੁਮਰੀ ਜਗ ਮੈ, ਪੁਨਿ ਤੁਰਕਨ ਨਾਸ ਕਰੋ ਅਸ ਗਾਵੈਂ ॥੨੨॥ [੪੫॥]
ਰਾਜ ਭਵੈ ਤੁਮਰੋ ਜਗ ਅੰਤਰ, ਸੰਤ ਅਨੰਤ ਬਸੈ ਸੁਖ ਪਾਵੈਂ।

---

1. ਰਕਤ ਬੀਜ ਦੈਂਤ। 2. ਸਤੁ, ਰਜੁ ਤੇ ਤਮੁ ਗੁਣ ਤੋਂ ਪਰੇ। 3. ਤੁਰੀਯਾਵਸਥਾ, ਪੂਰਣ ਬ੍ਰਹਮ ਗਿਆਨ ਦੀ ਹਾਲਤ। 4. ਵਿਕਾਰ ਤੋਂ ਰਹਿਤ ਪਰਮ ਤੱਤ। 5. ਕਾਮਰੂਪ ਦੇਸ਼ ਵਿਚ ਕਾਮਾਖਯਾ ਦੇਵੀ ਦਾ ਸਥਾਨ ਜੋ ਗੋਹਾਟੀ ਦੇ ਨੇੜੇ ਹੈ। 6. ਸਰਸ੍ਵਤੀ। 7. ਪਾਣਿ, ਹੱਥ। 8. ਪਰਬਤ। 9. ਸੁੰਦਰ, ਸ਼ੋਭਨੀਕ। 10. ਉਹ ਪਰਬਤ ਜਿਥੋਂ ਸੂਰਜ ਚੜ੍ਹਦਾ ਹੈ। 11. ਸਿਰਾ, ਚੋਟੀ। 12. ਛਤ੍ਰਧਰ, ਅਫ਼ੀਮ। 13. ਸਿੰਧੁਜਾ, ਲਛਮੀ ਦੇਵੀ। 14. ਤੂਰ (ਪਹਾੜ) ਦਾ ਪੰਚ (ਸ਼ਿਰੋਮਣੀ)। 15. ਅੱਖਾਂ। 16. ਲਵਪੁਰ, ਲਾਹੌਰ। 17. ਸੁਧਾਸਰ, ਅੰਮ੍ਰਿਤ-ਸਰੋਵਰ। 18. ਆਸ਼ੀਰਵਾਦ। 19. ਹੋਵੇ।

ਜੋ ਲਗ ਸੇਸ ਨਿਸੇਸ[1] ਮਹੇਸ[2] ਦਿਨੇਸ[3] ਧਨੇਸ[4] ਸੁਰੇਸ[5] ਰਹਾਵੈਂ।
ਜੋ ਲਗ ਹੈ ਧਰ[6] ਬਜੋਮ[7] ਅਨੰਤ ਸੁ, ਕੰਚਨ[8] ਕੇ ਗਿਰਿ[9] ਜੋਤਿ ਲਸਾਵੈਂ।
ਤੋ ਲਗ ਰਾਜ ਕਰੈ ਤੁਮਰੇ ਭਵ[10], ਬੇਦ ਪੁਰਾਨ ਰਹੈਂ ਧਰ ਛਾਵੈਂ ॥੨੩॥ [੪੬॥]

**ਗੀਆ ਛੰਦ।** ਪੁਨਿ ਕਹੈਂ ਯਾ ਬਿਧਿ, "ਦੇਵਿ ਜੂ, ਤੁਮ ਸੀਸ ਮੁਕਟ ਲਸਾਹਨੰ[11]।
ਜਿਮ ਸੁਧਾ ਪੈ ਫਲ ਸੋਮ[12] ਰਾਜੈ, ਤੈਸ ਤੁਮ ਸੁਖ ਦਾਯਨੰ।
ਜਿਗਾ ਕਲਗੀ ਐਸ ਹੈ, ਜਨ ਕਿਰਨ ਚੰਦ ਬਿਰਾਜ ਹੀ।
ਜਨ ਲਾਟ ਬਸੁ[13] ਕੀ ਜਾਨੀਐ, ਪੁਨਿ ਚਮਰ[14] ਹੈ ਸੁਖ ਸਾਜ ਹੀ ॥ [੪੭॥]
ਹਰਿ[15] ਹਰੀ[16] ਹਰ[17] ਹਰਿ[18] ਅੰਗਨਾ[19], ਸੁਕ ਕੀਰ[20] ਪਿਕ[21] ਰਿਸ ਧਾਰ ਹੀ।
ਧਨੁਖ ਸਰ[22] ਕਰ ਮੈ ਧਰੈ ਪੁਨਿ, ਰੂਪ ਸੁਰਸੁਰ ਕਾਰ ਹੀ।
ਤੁਮ ਪਾਦ ਰਾਖੈ ਕ੍ਰਿਸਨ ਜੂ, ਸ੍ਰੀ ਕੰਤ[23] ਜੋ ਜਗ ਜਾਨੀਐ।
ਜਾਂਘ[24] ਪਟ ਉਰ[25] ਅਲਖ ਚਿਦ ਘਨ[26], ਕਾਲ ਸ੍ਰੀ ਚਿਦ ਠਾਨੀਐ ॥ [੪੮॥]
ਛਾਤੀ ਭੁਜਾ ਮੁਖ ਕੰਠ ਸੋ ਅਸਿਧੁਜ[27] ਰਖ ਹੈ ਕੇਵਲੰ।
ਮਾਥੋ ਸੁ ਨੈਨਵਿ ਸੀਸ ਕੋ ਸ੍ਰੀ ਖੜਗ ਰਾਖੈ ਦੇਖਲੰ।
ਸਭ ਅੰਗ ਰਖ ਕਰਤਾਰ ਭਨ, ਇਹ ਭਾਂਤ ਛੰਦ ਸੁਧਾਰ ਹੈਂ।
ਦੀਨ ਬੰਧੁ ਰਿਝਾਇ ਅੱਚੁਤ ਵਰਤ ਕਰ ਹੈ ਸਾਰ ਹੈਂ" ॥੨੪॥ [੪੯॥]

**ਦੋਹਰਾ।** ਮਨ ਵਾਂਛਿਤ ਫਰ ਦੇਤ ਹੈਂ, ਕ੍ਰਿਪਾ ਸਿੰਧੁ ਕਰਤਾਰ।
ਆਨੰਦ ਕੈ ਜਸ ਗਾਵਹੀ, ਲੈ ਪਟ ਭੂਖਨ ਧਾਰ ॥੨੫॥ [੫੦॥]

**ਚੌਪਈ।** ਚਾਰ ਮਾਸ ਗੁਰ ਅਸਤਪ ਧਾਰਾ। ਖੀਰ ਬਿੰਜਨ[28] ਕਛ ਕਰਤੇ ਅਹਾਰਾ।
ਅਚੁਤ ਅਲਖ ਪਾਠ ਨਿਤ ਕਰਹੀ। ਗੀਤ ਚਰਿਤ ਦੇਵੀ ਕੇ ਰਰ ਹੀ ॥ [੫੧॥]
ਸੁਰ ਨਰ ਲਖ ਕੈ ਅਸ ਗੁਨ ਗਾਹੀ। ਚਾਰ ਮਾਸ ਜਲ ਪਾਨ ਕਰਾਹੀ।
ਜਬ ਏਹ ਭੀ ਸਤਿਗੁਰ ਤਜ ਦਯੋ। ਏ ਲਖ ਸੁਰਪਤਿ[29] ਕੰਪਤ ਭਯੋ ॥ [੫੨॥]
ਬਰੁਨ[30] ਬਿਰੰਚਿ[31] ਸੇਸ ਰਵਿ ਸਾਰੇ। ਸਭ ਕੰਪਤ ਮਨ ਮਾਹਿ ਬਿਚਾਰੇ।
ਮਤ ਮਾਤਾ[32] ਕੋ ਗੁਰੂ ਰਿਝਾਈ। ਛੀਨ ਲਏ ਹਮਰੀ ਪ੍ਰਭੁਤਾਈ ॥ [੫੩॥]
ਨਿਜ ਠਕੁਰਾਯਤ[33] ਲਖ ਲਖ ਜਰੈਂ। ਕੂਕਰ[34] ਕਾਕ[35] ਸਰਸ[36] ਚਿਤ ਧਰੈਂ।
ਹੰਸ ਹਰੀ[37] ਲਖ ਜਜੋਂ ਸੁਕੁਚਾਂਹੀ। ਤਜੋਂ ਚਿੰਤਾਤੁਰ ਦੇਵ ਤ੍ਰਸਾਂਹੀ[38] ॥ [੫੪॥]
ਮੂਰਖ ਯੌਂ ਨਹੀ ਜਾਨੈ ਬਾਤਾ। ਹਰੀ ਮਰਾਲ ਅਸਤ ਨਹਿ ਖਾਤਾ।

---

1. ਚੰਦ। 2. ਸ਼ਿਵ। 3. ਸੂਰਜ। 4. ਕੁਬੇਰ। 5. ਇੰਦ੍ਰ। 6. ਧਰਤੀ। 7. ਆਕਾਸ਼। 8. ਸੋਨਾ। 9. ਪਰਬਤ। 10. ਭਾਵ ਸੰਸਾਰ ਉੱਤੇ। 11. ਸ਼ੋਭਦਾ (ਲਸਦਾ) ਹੈ। 12. ਸੋਮਵੱਲੀ। 13. ਅੱਠ ਵਸੁ-ਅਨਲ, ਅਨਿਲ, ਆਪ, ਸੋਮ, ਧਰ, ਧ੍ਰਵ, ਪ੍ਰਤਜੂਸ਼, ਪ੍ਰਭਾਸ ਅਤੇ ਸੋਮ। 14. ਚੌਰ। 15. ਬ੍ਰਹਮਾ। 16. ਵਿਸ਼ਨੂ। 17. ਸ਼ਿਵ। 18. ਇੰਦ੍ਰ। 19. ਇਸਤ੍ਰੀਆਂ (ਪਤਨੀਆਂ) 20. ਤੋਤਾ। 21. ਕੋਇਲ। 28. ਤੀਰ। 23. ਲਛਮੀ ਦਾ ਪਤੀ। 24. ਗੋਡੇ ਅਤੇ ਕਮਰ ਦਾ ਵਿਚਕਾਰਲਾ ਭਾਗ। 25. ਪੇਟ। 26. ਈਸ਼੍ਵਰ। 27. ਅਸਿ (ਤਲਵਾਰ) ਹੈ ਜਿਸ ਦੇ ਰਥ ਦੀ ਧ੍ਵਜਾ (ਪਤਾਕਾ), ਅਜੇਹਾ ਮਹਾਕਾਲ (ਅਕਾਲ ਪੁਰਖ)। 28. ਭੋਜਨ। 29. ਦੇਵਤਿਆਂ ਦਾ ਰਾਜਾ (ਇੰਦ੍ਰ)। 30. ਜਲ ਦਾ ਰਾਜਾ ਵਰੁਣ। 31. ਬ੍ਰਹਮਾ। 32. ਦੁਰਗਾ (ਦੇਵੀ)। 33. ਠਕੁਰਾਈ, ਪ੍ਰਭੁਤਾ। 34. ਕੁੱਤਾ। 35. ਕਾਂ। 36. ਸਦ੍ਰਿਸ਼, ਸਮਾਨ। 37. ਸ਼ੇਰ, ਸਿੰਘ। 38. ਤ੍ਰਸਦੇ, ਡਰਦੇ।

ਜਲ ਅਰ ਅਮਲ ਏਹ ਕਰੇ ਅਹਾਰਾ। ਪਰ ਉਪਕਾਰ ਏਕ ਮਨ ਪਜਾਰਾ ॥ [੫੫॥]
ਕੋਟ ਸੁਰਗ ਐ ਤਖਤ ਹਜਾਰਾ। ਯਾ ਚਰਨਨ ਮੈ ਪ੍ਰਗਟ ਨਿਹਾਰਾ।
ਦੇਵੀ ਦੇਵ ਕੋਟ ਬਰ ਬਾਹੀ। ਪਦ ਪੰਕਜਾ[1] ਗੁਰ ਕੇ ਸਮ ਨਾਹੀ ॥੨੬॥ [੫੬॥]

**ਦੋਹਰਾ।** ਏਹ ਭੀ ਕੌਤਕ ਕੀਨ ਹੈ, ਜੋ ਮਨ ਪਰ ਉਪਕਾਰ।
ਆਪ ਨਿਆਰੋ ਹੋਇ ਕੈ, ਧਰ ਦੇਵੀ ਸਿਰ ਭਾਰ ॥੨੭॥ [੫੭॥]
ਪੰਥ ਖਾਲਸਾ ਮਾਤ ਪਦ, ਡਾਰਾ ਐਸ ਪ੍ਰਕਾਰ।
ਤੁਰਕ ਮਲੇਛਨ ਨਾਸ ਕੋ, ਹੈ ਗੁਰ ਕੋ ਅਵਤਾਰ ॥੨੮॥ [੫੮॥]

**ਸਵੈਯਾ।** ਤਿਹ ਕਾਲ ਮੈ ਸੰਗਤਿ ਆਵਤ ਭੀ, ਪੁਰ ਪੱਟਣ[2] ਪੂਰਬ ਕੀ ਕਰ ਭਾਰੀ।
ਪੇਖ ਪ੍ਰਸੰਨ ਭਏ ਗੁਰ ਰੂਪ ਸੁ, ਡੇਰਾ ਕਰਾਯੋ ਤਿਨੈ ਘਰ ਸਾਰੀ।
ਨੈਨਾ ਸੁਰੀ[3] ਤਟ ਪੇਖ ਗੁਰੂ ਬਪੁ, ਜਾਨਤ ਸਫਲ ਨਿਜੰਬ[4] ਪੁਕਾਰੀ।
ਜਾਇ ਸਥਾਨ ਮੈ ਅੱਸਵ[5] ਕੇ ਸੰਗ, ਆਪ ਗਏ ਗੁਰ ਜੋ ਬਲਕਾਰੀ ॥੨੯॥ [੫੯॥]
ਦਰਸ ਕਰੈ ਸੁਖ ਪਾਵਤ ਹੈ, ਗਨ ਕੌਨ ਕਹੈ ਇਕ ਬਦਨ[6] ਸੁਨਾਈ।
ਮਾਲੀ[7] ਮੈ ਬੰਸ ਅਯੋ ਸਿਖ ਏਕ, ਨ੍ਰਿਪੇ ਹਿਤਕਾਰ ਸੁ ਤੀਰ ਗੁਰਾਈ[8]।
ਪੇਡ ਰਸਾਲ[9] ਅਨਜੋ ਸਿਖ ਏਕ, ਇਹ ਪੇਖ ਗੁਰੂ ਇਹ ਬੈਨ ਅਲਾਈ।
"ਬਾਗ ਤਲੇ ਤੁਮ ਯਾਹਿ ਲਗਾਵਹੁ, ਧੰਨ ਤੁਮੈ ਤੁਮਰੀ ਬ੍ਰਿੱਧਾਈ" ॥੩੦॥ [੬੦॥]
ਯੋ ਕਹਿ ਤੀਰ ਚਲਾਵਤ ਭੇ ਗੁਰ, "ਯਾਹਿ ਸਥਾਨ ਲਗਾਵਹੁ ਜਾਈ।"
ਸਿੱਖ ਗਏ ਜਹਿ ਤੀਰ ਲਗਾ ਤਹਿ, ਬਾਗ ਕੇ ਮੱਧ ਲਗਾਵਤ ਭਾਈ।
ਅਬ ਲੌ ਵਹਿ ਆਬ ਸੁਹਾਵਤ ਹੈ, ਲਘੁ ਰੂਪ ਤਿਨੈ ਫਲਕੀ ਅਧਿਕਾਈ।
ਕੇਤਕ ਸੇਰ ਕੋ ਆਂਬ ਲਗੇ ਤਹਿ, ਐਸ ਚਰਿਤ੍ਰ ਕਰੈ ਜਗ ਰਾਈ ॥੩੧॥ [੬੧॥]
ਰੈਨ ਕੈ ਪੂਰਬ ਖਰਚ ਕਰੈਂ ਅਸ, ਕੀਰਤਿ ਗਾਥ ਸੁਨੈਂ ਚਿਤ ਲਾਵੈਂ।
ਦੂਸਰ ਜਾਮ ਅਰਾਮ ਕਰੈਂ ਪੁਨਿ, ਆਧਿਕ ਰਾਤ ਉਠੈਂ ਸੁਖ ਪਾਵੈਂ।
ਧੂਪ 'ਰੁ ਦੀਪ ਨੰਵੇਦ[10] ਕਰੈਂ, ਪੁਨਿ ਪਾਂਚੋਂ ਹੀ ਸਸਤ੍ਰਨ ਧੂਪ ਚੜ੍ਹਾਵੈਂ।
ਸ੍ਰੀ ਅਸਿਧਾਰ[11] ਕੋ ਪੂਜਤ ਹੈਂ, ਬਿਨ ਤਾਹਿ ਨਹੀ ਅਨਥਾ[12] ਚਿਤ ਲਾਵੈਂ ॥੩੨॥ [੬੨॥]

**ਦੋਹਰਾ।** ਕਰਤ ਪੂਜ ਨਿਸ ਦਿਨ ਸਦਾ, ਕਰਤ ਨ ਕਛੂ ਅਹਾਰ।
ਕਿੰਨਰ ਜੱਛ ਭੁਜੰਗ[13] ਸੁਰ, ਮੁਨਿ ਆਵਤ ਦਰਸਾਰ[14] ॥੩੩॥ [੬੩॥]

**ਰਸਾਵਲ ਛੰਦ।** ਸਬੈ ਸਕਤਿ ਆਵੈਂ। ਕਹੈਂ ਬੈਨ ਭਾਵੈਂ।
ਕਈ ਦੇਵਿ[15] ਐਸੀ। ਮ੍ਰਿਤ੍ਰੀ ਬਾਹਨੇਸੀ[16] ॥[੬੪॥]
ਕਈ ਕਾਕ ਰੋਹੀ[17]। ਕਈ ਗੰਧਰਬੇਹੀ[18]।

---

1. ਚਰਣ ਕਮਲ। 2. ਪਟਨਾ (ਬਿਹਾਰ)। 3. ਨੈਣਾ ਦੇਵੀ। 4. ਨਿਜ (ਆਪਣੀ) ਅੰਬਾ (ਮਾਂ, ਮਾਤਾ)। 5. ਅਸ਼ੂ, ਘੋੜਾ। 6. ਮੂੰਹ। 7. ਬਾਗ਼ਬਾਨ। 8. ਗੁਰੂ ਸਾਹਿਬ ਦੇ ਕੋਲ। 9. ਅੰਬ। 10. ਦੇਵਤਾ ਨੂੰ ਅਰਪਣ ਕੀਤੀ ਹੋਈ ਭੋਜਨ ਆਦਿ ਸਾਮਗ੍ਰੀ। 11. ਅਸਿ (ਤਲਵਾਰ) ਦੀ ਧਾਰ, ਭਾਵ ਅਕਾਲ ਪੁਰਖ। 12. ਹੋਰ ਪਾਸੇ। 13. ਨਾਗ। 14. ਦਰਸ਼ਨਾਂ ਵਾਸਤੇ। 15. ਦੇਵੀਆਂ। 16. ਮ੍ਰਿਤੁ ਨੂੰ ਪ੍ਰਾਪਤ ਹੋਏ ਇਨਸਾਨਾਂ (ਅਰਥਾਤ ਮੁਰਦਿਆਂ) ਉੱਤੇ ਸਵਾਰ ਸਨ। 17. ਕਾਵਾਂ ਉੱਤੇ ਚੜ੍ਹੀਆਂ ਹੋਈਆਂ। 18. ਗਧਿਆਂ ਉੱਤੇ ਸਵਾਰ।

ਕਈ ਚੀਲ੍ਹ ਰਾਜੈ। ਕਈ ਕੀਰ[1] ਸਾਜੈ ॥ [੬੫॥]
ਕਈ ਸੀਤਲਾ ਹੈਂ। ਕਈ ਤੋਤਲਾ[2] ਹੈਂ।
ਕਈ ਅੰਬਿਕਾ[3] ਹੈਂ। ਕਹੀ ਜੰਬੁਕਾ[4] ਹੈ ॥ [੬੬॥]
ਕਈ ਜੰਭਿਕਾਰੀ[5] । ਸ਼ਿਵਾਰੂਢ[6] ਧਾਰੀ।
ਕਈ ਸਹੰਸ੍ਰ ਦੇਵੀ। ਕਈ ਬੈਸਨੇਵੀ ॥ [੬੭॥]
ਕਈ ਜ੍ਵਾਲ ਧਾਰੈ। ਕਈ ਮੋਨ ਸਾਰੈ।
ਕਈ ਲਾਲ ਨੈਨੀ। ਕਈ ਪੀਤ ਨੈਨੀ ॥ [੬੮॥]
ਕਈ ਕਾਤਜਾਨੀ। ਕਈ ਕਾਮਰਾਨੀ[7]।
ਕਈ ਜ੍ਵਾਲ ਧਾਰੀ। ਕਈ ਲੋਹ ਵਾਰੀ[8] ॥ [੬੯॥]
ਕਈ ਨੀਰ[9] ਰੂਪੰ। ਕਈ ਪੋਨ ਊਪੰ[10]।
ਕਈ ਮ੍ਰਿਗਾਰੋਹੀ[11]। ਕਈ ਮੀਨ[12] ਸੋਹੀ ॥ [੭੦॥]
ਕਈ ਚਤੁਰ ਬਾਹੀ[13]। ਕਈ ਜੋਗਨਾਹੀ[14]।
ਕਈ ਭੂਤ ਰੂਪੰ। ਕਈ ਨਾਗ੍ਰ ਰੂਪੰ ॥ [੭੧॥]
ਪਿਸਾਚੀ ਅਨੇਕੰ। ਕਹੀ ਜਖਮੇਕੰ[15]।
ਕਈ ਕਿੰਨ੍ਰਨੀ ਹੈਂ।
ਕਈ ਬਾਸਵੀ[16] ਹੈਂ। ਕਈ ਪਾਸਵੀ[17] ਹੈਂ ॥ [੭੨॥]
ਸਬੈ ਐਸ ਭਾਖੈਂ। ਕਛੂ ਬੈਨ ਚਾਖੈਂ।
ਚਹੋ ਸੋਈ ਲੀਜੈ। ਨਹੀਂ ਬੇਰ ਕੀਜੈ ॥ [੭੩॥]
ਮਨੰ ਮੋਤਿ ਧਾਰੀ। ਧਰੋ ਰਾਜ ਸਾਰੀ।
ਲਿਜੋ ਰੋਜ ਮੁਹਰੰ। ਤਜੋ ਕਠਿਨ ਬੇਰੰ।
ਸਭੈ ਰਾਜ ਦਾਸੰ। ਭਵੈ ਤੋਹਿ ਆਸੰ ॥੩੪॥ [੭੪॥]

ਦੋਹਰਾ। ਅਨਿਮਾ ਮਹਿਮਾ ਪ੍ਰਾਪਤਿ ਲੌ, ਜੋ ਸਭ ਸਿਧਿ ਹੈ ਆਠ[18]।
ਸਬੈ ਤੋਰ ਚਰਨਨਿ ਲਸੈ, ਜੋ ਪੜ੍ਹ ਪੁਸਤਕ ਪਾਠ ॥੩੫॥ [੭੫॥]

ਚੋਪਈ। ਏਕ ਕਹੈਂ ਜਹ ਖਾਟ[19] ਉਠਾਵੈਂ। ਏਕ ਕਹੈਂ ਬਪੁ ਤੁੱਛ ਧਰਾਵੈਂ।
ਚੰਦ ਇੰਦ ਕਹੁ ਦੇਹ ਗਿਰਾਈ। ਜੱਹ ਤਹ ਕਰੈਂ ਤੋਰ ਠਕੁਰਾਈ ॥ [੭੬॥]
ਯਾ ਮੈ ਰਤੀ ਨ ਬੇਰ ਲਗਾਵੈਂ। ਜਾਹਿ ਪ੍ਰਭੁ ਸੇਜਾ ਛਕ[20] ਜਾਵੈਂ।
ਤੱਹਿ ਅਪਸਰਾ ਆਵਹਿ ਕੋਟਾ। ਰੂਪ ਅਨੂਪ ਲਸੈ ਸਬ ਮੋਟਾ ॥ [੭੭॥]

---

1. ਤੋਤੇ। 2. ਸ਼ਰਾਬ ਨਾਲ ਰੱਜੀਆਂ ਹੋਣ ਕਰਕੇ ਤੋਤਲੀ ਬੋਲੀ ਬੋਲਦੀਆਂ ਹੋਈਆਂ। 3. ਜਗਦੰਬਾ ਰੂਪ। 4. ਗਿੱਦੜੀ। 5. ਜਿੰਭਕਾ, ਆਲਸ ਫੈਲਾਉਣ ਵਾਲੀਆਂ। 6. ਸ਼ਿਵ ਜੀ ਨੂੰ ਸ਼ਵ (ਮੁਰਦਾ) ਬਣਾ ਕੇ ਉਸ ਦੀ ਛਾਤੀ ਉੱਤੇ ਚੜ੍ਹੀਆਂ ਹੋਈਆਂ। 7. ਕਾਮਰੂਪ ਦੇਸ਼ ਨਾਲ ਸੰਬੰਧ ਰਖਣ ਵਾਲੀਆਂ। 8. ਲੋਹੇ (ਦੇ ਸ਼ਸਤ੍ਰਾਂ-ਅਸਤ੍ਰਾਂ) ਨਾਲ ਸਨੱਧ ਬੱਧ (ਸਜਿਆ)। 9. ਪਾਣੀ। 10. ਉਪਮਾ ਵਾਲੀਆਂ। 11. ਮ੍ਰਿਗਾਂ ਉੱਤੇ ਸਵਾਰ। 12. ਮੱਛੀ। 13. ਚਾਰ ਬਾਹਵਾਂ ਵਾਲੀਆਂ। 14. ਜੋਗਣੀਆਂ ਦੀ ਸ਼ਕਲ ਵਿਚ। 15. ਜੱਖਣੀਆਂ ਦੀ ਸ਼ਕਲ ਵਿਚ। 16. ਇੰਦ੍ਰਾਣੀ। 17. ਪਸ਼ੂ ਸ਼ਕਤੀਆਂ। 18. ਅੱਠ ਸਿੱਧੀਆਂ ਇਹ ਹਨ—ਅਨਿਮਾ, ਮਹਮਾ, ਗਰਿਮਾ, ਲਘਿਮਾ, ਪ੍ਰਾਪਤਿ, ਪ੍ਰਾਕਾਮਜ, ਈਸ਼ਿਤਾ ਤੇ ਵਸ਼ਿਤਾ। 19. ਮੰਜਾ। 20. ਤ੍ਰਿਪਤ ਹੋਣਾ।

ਸਤਿਨਾਮ ਦੀ ਕਾਰ[1] ਅਪਾਰਾ। ਤਾ ਕੈ ਅਗ[2] ਪਾਦ[3] ਨਹੀਂ ਧਾਰਾ।
ਹਾਵ ਭਾਵ ਕਰ ਰੂਪ ਦਿਖਾਵੈਂ। ਸ੍ਰੀ ਸਤਿਗੁਰ ਨਹਿ ਨੈਨ ਲਗਾਵੈਂ ॥ [੭੮॥]
ਨੌਂ ਸਤ[4] ਕਰਤ ਸੀਗਾਰ ਮਹਾਨਾ। ਜਾ ਲਖ ਰੰਭਾ[5] ਲਜਤ ਪ੍ਰਧਾਨਾ।
ਕਈ ਪਾਦ ਝਸ ਹੈਂ ਗੁਰ ਕੇਰੇ। ਕਿਵ ਹੀ ਗੁਰ ਹਮਰੀ ਦਿਸ ਹੇਰੇ ॥ [੭੯॥]
ਇਹੁ ਮਨਸਾ ਧਰ ਕੈ ਨਿਤ ਆਵੈਂ। ਅਗ੍ਰ ਸਾਹਬ ਨਹਿ ਨੈਕੁ ਛੁਹਾਵੈਂ।
ਹਮੇ ਦੇਤ ਚਿੰਤਾਮਨਿ ਸ੍ਵਾਮੀ। ਲੀਜੈ ਤਾ ਕੋ ਅੰਤਰਜਾਮੀ ॥ [੮੦॥]
ਸੁਰੀ ਨਾਗਨੀ ਪਾਰਸ ਲਜਾਵੈਂ। ਅਨਿਕ ਭਾਂਤ ਕੀ ਬਾਤ ਬਨਾਵੈਂ।
ਅਚਲ ਨਾਥ ਨਹਿ ਸਕਤ ਚਲਾਈ। ਏਕ ਕਹੈਂ ਲੀਜੈ ਰਿਧਵਾਈ[6] ॥ [੮੧॥]
ਜਾਹਿ ਓਰ[7] ਤੁਮ ਕੋਰ ਨਿਹਾਰਾ। ਤਾ ਸਰ ਕੂਪ ਦੂਧ ਘਿਤ੍ਰ ਡਾਰਾ।
ਏਕ ਕਹੈਂ ਜਹਾਂ ਓਰ ਨਿਹਾਰੋ। ਭੂਮਿ ਸਬੈ ਕੰਚਨ[8] ਕਰ ਡਾਰੋ ॥ [੮੨॥]
ਬ੍ਰਹਮਾ ਸਕਰ ਤੋ ਕਰ ਦਾਸਾ। ਹਮ ਤੋ ਕਰ ਹੈਂ ਐਸ ਪ੍ਰਕਾਸਾ।
ਕਜਾ ਕਾਲੀ ਤੋ ਕੋ ਬਰ ਦੇਹੀ। ਹਮ ਹੈਂ ਸਬ ਸਿੱਧਨ ਨਿਪਜੇਹੀ ॥ [੮੩॥]
ਆਜ ਲਗੇ ਸੁਰ ਨਰ ਜਸ ਗਾਹੀ। ਕਿਨ ਕਾਲੀ ਦੇਖ ਜਗ ਮਾਹੀ।
ਬ੍ਰਹਮਾ ਬਿਸਨ ਸੰਭੁ ਸੁਰ ਸਾਰੇ। ਬਡ ਤਪ ਕਰੇ ਹੇਤ ਬਹੁ ਧਾਰੇ ॥ [੮੪॥]
ਤਦਜਪਿ[9] ਕਾਲਿ ਪ੍ਰਤੱਖ ਨ ਭਈ। ਐਸੇ ਬੈਨ ਕਹਤ ਹੀ ਰਹੀ।
ਅਸਟ ਮਾਸ ਲੌ ਕਹਿ ਸਭ ਹਾਰੀ। ਹਾਥ ਨ ਚੜ੍ਹੇ ਨਾਥ ਅਵਤਾਰੀ।
ਧੀਰਜ ਸਿੰਧ ਬਿੰਧ[10] ਗੁਰਰਾਈ। ਕੌਨ ਕਹੈ ਤਿਹ ਸਕਤਿ ਬਨਾਈ ॥੩੬॥ [੮੫॥]

**ਦੋਹਰਾ।** ਜਯੋਂ ਤਯੋਂ ਨਿਕਟ ਸੁ ਆਵਹੀ, ਤਵਨ[11] ਦਿਸਾ ਸੁਖ ਪਾਇ।
ਮਿਲ ਮਿਲ ਬਤੀਆਂ[12] ਆਪ ਮੈਂ, ਕਹੈਂ ਲੋਕ ਸਤ ਭਾਇ[13] ॥੩੭॥ [੮੬॥]

**ਚੌਪਈ।** ਜਿਨ ਕੋ ਗੁਰ ਜਸ ਬਿਖੈ ਸਮਾਨਾ। ਤੇ ਬੇਮੁਖ ਯੋਂ ਕਰਤ ਬਖਾਨਾ।
ਰਾਜਨ ਕੀ ਇਕ ਜੀਤ ਲੜਾਈ। ਫੂਲ ਗਯੋ ਸੋਢੀ ਅਧਿਕਾਈ ॥ [੮੭॥]
ਪੁਨਿ ਜਗ ਮੈ ਯਹਿ ਸਾਂਗ ਰਚਾਯੋ। ਚਾਹਤ ਕਾਲੀ ਪ੍ਰਗਟ ਕਰਾਯੋ।
ਬ੍ਰਹਮਾਦਿਕ ਬਿਸਨਾਦਿਕ ਦੇਵਾ। ਹਾਰ ਪਰੇ ਸੁਰ ਕਰ ਕਰ ਸੇਵਾ ॥ [੮੮॥]
ਆਜ ਲਗੇ ਨਹਿ ਭਈ ਪ੍ਰਤੱਛਾ। ਹਾਰੇ ਦੇਵ ਸੁ ਕਰ ਕਰ ਸਿੱਛਾ।
ਯਾ ਕੋ ਪੋਲ ਸੁ ਜ਼ਾਹਿਰ ਹ੍ਵੈ ਹੈ। ਜਹਾਂ ਤਹਾਂ ਜਾਨੈ ਸਭ ਕੋ ਹੈ ॥ [੮੯॥]
ਬਡੇ ਬਡੇ ਭੇ ਨ੍ਰਿਪ ਅਵਤਾਰੀ। ਕਿਨੈ ਨ ਕਾਲੀ ਨੈਨ ਨਿਹਾਰੀ।
ਬੇਮੁਖ ਨਰ ਇਹ ਬਾਤ ਬਖਾਨੈ। ਸਨਮੁਖ ਮਿਲ ਏ ਬੈਨ ਬਖਾਨੈ ॥ [੯੦॥]
ਸਹੀ ਸੱਤਿ ਕਾਲੀ ਪ੍ਰਗਟੈ ਹੈ। ਪਲ ਮੈ ਦੇਵੀ ਗੁਰੂ ਰਿਝੈ ਹੈ।
ਸੇਸ ਸੁਰੇਸ ਮਹੇਸ ਸਮਾਨਾ। ਬਰੁਨ ਬਿਰੰਚਿ[14] ਬਿਸਨੁ ਜਗ ਨਾਨਾ[15] ॥ [੯੧॥]

---

1. ਰੇਖਾ, ਲਕੀਰ। 2. ਅੱਗੇ। 3. ਪੈਰ, ਕਦਮ। 4. ਨੌ ਅਤੇ ਸੱਤ=੧੬ (ਸ਼ਿੰਗਾਰ)। 5. ਸ੍ਵਰਗ ਲੋਕ ਦੀ ਇਕ ਪਰੀ। 6. ਰਿੱਧੀਆਂ ਸਿੱਧੀਆਂ। 7. ਪਾਸਾ, ਤਰਫ਼। 8. ਸੋਨਾ। 9. ਤਾਂ ਵੀ। 10. ਧੀਰਜ ਵਿਚ ਸਿੰਧੁ (ਸਾਗਰ ਅਥਵਾ ਸਮੁੰਦ੍ਰ) ਤੇ ਬਿੰਧਜਾਚਲ (ਪਰਬਤ) ਦੀ ਤਰ੍ਹਾਂ ਅਡੋਲ। 11. ਉਸ। 12. ਬਾਤਾਂ, ਗੱਲਾਂ। 13. ਸਹਜ ਸੁਭਾਉ, ਜਾਂ ਨੇਕ ਖ਼ਿਆਲ ਨਾਲ। 14. ਬ੍ਰਹਮਾ। 15. ਅਨੇਕ ਪ੍ਰਕਾਰ ਦਾ।

ਅੱਤ੍ਰਿ[1] ਪਰਾਸਰ[2] ਨਾਰਦ[3] ਘਨੇ। ਸਿੰਙੀ ਰਿਖਿ[4] ਬਕਦਾਲਭ[5] ਭਨੇ
ਕਿੰਨਰ ਜੱਛ ਭੁਜੰਗ ਅਪਾਰਾ। ਚੌਦਹਿ ਭਵਨ[6] ਸਕਲ ਪਾਸਾਰਾ।
ਕਈ ਕਲਪ[7] ਜਿਨ ਜਪਤ ਬਿਤਾਏ। ਤਦਜਪਿ ਮਹਾਂਕਾਲ ਨਹੀਂ ਪਾਏ।
ਸੋ ਇਨ ਪਲ ਮੈ ਲਯੋ ਰਿਝਾਈ। ਕੋਟਿ ਚੰਡਿ[8] ਜਿਹ ਚਰਨ ਸਮਾਈ ॥੩੮॥ [੯੨॥]

**ਦੋਹਰਾ।** ਤੈਸੇ ਯਾਹਿ ਰਿਝਾਇ ਹੈ, ਕਰਤ ਬੇਰ[9] ਨਹੀ ਹੋਯ।
ਯੌਂ ਸਨਮੁਖ ਬਾਤਾਂ ਕਹੈਂ, ਸੰਭ੍ਰਮ[10] ਜੁਗ ਕਾ ਖੋਯ ॥੩੯॥ [੯੩॥]
ਨਿਕਟ ਦਿਵਸ ਜਬ ਆਇਯੋ, ਸਬਨ ਸੁਨਾ ਸ੍ਰੁਤ[11] ਲਾਇ।
ਤਬ ਦਿਜਪਤਿ[12] ਮਹਾਰਾਜ ਸੋ, ਯਾ ਬਿਧਿ ਕਹਾ ਸੁਨਾਇ ॥੪੦॥ [੯੪॥]

**ਭੁਜੰਗ ਛੰਦ।** ਦਿਜੰ ਬੈਨ ਭਾਖੈ, "ਮਹਾਰਾਜ! ਮੇਰੇ। ਸੁਨੋ ਬੈਨ ਸਾਚੇ ਕਹੌਂ ਤੀਰ ਤੇਰੇ।
ਮਹਾਂਕਾਲ ਰੂਪੰ ਜਿਸੇ ਤੇਜ ਭਾਰੇ। ਰਹੋ ਨੀਠ[13] ਹੋ ਆਪ ਸੋਚੰ ਬਿਦਾਰੋ[14] ॥ [੯੫॥]
ਭਏ ਘੋਰ ਘੋਖੰ[15] ਜਨੰ ਭੂਮਿ ਚਾਲੰ[16]। ਦਿਸਾ ਕੋਟਿ ਮਾਯਾ ਤੁਮੇ ਪੇਖ ਕਾਲੰ।
ਰਹੋ ਨੀਠ ਪਾਵੈ ਨ ਹਾਲੋ ਸੁ ਰੰਚੰ। ਕਈ ਆਇ ਹੈਂ ਦੇਵੀ ਆਧਾਰ ਬੰਚੰ ॥ [੯੬॥]
ਪਠੋ ਮੰਤ੍ਰ ਆਸੰ ਨ ਚੀਤੰ ਡੋਲਾਏ। ਬਿਨਾ ਸਿੰਘ ਵਾਰੀ ਨ ਰੰਚੰ[17] ਪਤਜਾਏ।
ਕਈ ਕੋਟਿ ਦੇਵੀ ਪ੍ਰਗਾਸੇ ਤਾ ਸੰਗੰ। ਬਿਨਾ ਆਠ ਬਾਹੀ ਨਹੀ ਧਾਰ ਰੰਗੰ" ॥ [੯੭॥]
ਕਹਾ ਭੇਦ ਐਸੇ ਲਖਾ ਨਾਥ ਸਾਰੇ। ਤਲੈ ਭੇਜ ਦੀਨੇ ਨਰੰ ਬਿਪ੍ਰ ਵਾਰੇ।
ਭਏ ਏਕਲੇ ਨਾਥ ਸੋਭਾ ਸਜੂਤੰ[18]। ਨਹੀ ਪਾਸ ਕੋਈ ਲਖੈ ਜੋ ਅਭੂਤੰ[19] ॥ [੯੮॥]
ਤਬੈ ਜਾਵਨੇ ਕਾਲ ਮੈ ਬਿੱਪ ਬੋਲਾ। ਮਹਾ ਗੌਰਵੰ ਧਾਰ ਕੈ ਬੈਨ ਮੋਲਾ।
"ਕਿਸੇ ਭੇਟ ਰਾਖੋ, ਕਰੋ ਤਾ ਹਜੂਰੰ।" ਤਬੈ ਨਾਥ ਬੋਲੇ, "ਕਹੋ ਜੋਯ ਸੂਰੰ?" ॥ [੯੯॥]
ਤਿਸੇ ਭਾਖਿਯੋ, "ਦੇਗੁ ਦੇਵੀ ਜਿਵਾਏ।" ਤਬੈ ਆਪ ਬਾਨੀ ਸੁ ਐਸੇ ਅਲਾਏ।
"ਤੁਮੈ ਮੋ ਬਿਨਾ ਔਰ ਕੋ ਪਾਸ ਧੀਰੰ?" ਸੁਨੇ ਬੈਨ ਭਾਜਜੋ ਹਤਜੋ ਗਰਬ ਚੀਰੰ॥ [੧੦੦॥]
ਚਲਾ ਸੋ ਦਿਜੇਸੰ, ਇਕੰ ਨਾਥ ਰਾਜੈ। ਨਹੀ ਨੈਕੁ ਸੋਚੰ ਸਿਖੰ ਸਾਜ ਸਾਜੈ।
ਤਬੈ ਪੰਚ ਦਾਸੰ[20] ਤਿਨੈ ਐਸ ਭਾਖਾ। "ਹਮੈ ਭੇਟ ਦੀਜੈ" ਸੁਨੇ ਤਾਹਿ ਸਾਖਾ ॥ [੧੦੧॥]
ਕਹੇ, "ਜਾਹਿ, ਪਜਾਰੇ! ਜਬੈ ਲੋੜ ਹੋਈ। ਬੁਲਾਵੈਂ ਤੁਮੈਂ ਦਾਸ ਸਾਚੇ ਜੇ ਮੋਹੀ।"
ਵਹੀ ਪੰਚ ਪਜਾਰੇ, ਲਘੰ ਜਾਤ ਭਾਰੇ। ਤਬੈ ਏਕਲੇ ਨਾਥ ਈਸੰ[21] ਚਿਤਾਰੇ।

---

1. ਵੈਦਿਕ ਕਾਲ ਦਾ ਇਕ ਰਿਸ਼ੀ, ਜੋ ਬ੍ਰਹਮਾ ਦਾ ਮਾਨਸ ਪੁਤ੍ਰ ਸੀ। ਇਸ ਦੀ ਗਿਣਤੀ ਸੱਤ ਰਿਸ਼ੀਆ ਵਿਚ ਕੀਤੀ ਗਈ ਹੈ। 2. ਵਸ਼ਿਸ਼ਟ ਦਾ ਪੋਤ੍ਰਾ ਤੇ ਸ਼ਕਤਿ (ਸ਼ਕਤੀ) ਰਿਸ਼ੀ ਦਾ ਪੁਤ੍ਰ। ਇਸ ਦੇ ਨਾਂ ਤੇ ਪਰਾਸ਼ਰ ਸਿਮਤੀ ਨਾਂ ਦਾ ਧਰਮ-ਗ੍ਰੰਥ ਸੰਸਕ੍ਰਿਤ ਵਿਚ ਪ੍ਰਸਿੱਧ ਹੈ। 3. ਰਿਸ਼ੀ ਕਸ਼ਜਪ ਦਾ ਪੁਤ੍ਰ, ਇਕ ਪ੍ਰਸਿੱਧ ਰਿਸ਼ੀ; ਨਾਰਦ ਪੰਚ ਰਾਤ੍ਰ ਇਸ ਦੀ ਪ੍ਰਸਿੱਧ ਰਚਨਾ ਹੈ। 4. ਤ੍ਰੇਤਾ ਯੁਗ ਦਾ ਇਕ ਮਸ਼ਹੂਰ ਰਿਸ਼ੀ ਜਿਸ ਨੇ ਦਸ਼ਰਥ ਦਾ ਪੁਤ੍ਰੇਸ਼ਟੀ ਜੱਗ ਕਰਵਾਇਆ ਸੀ। 5. ਪੰਚਾਲ ਦੇਸ਼ ਦਾ ਇਕ ਰਿਸ਼ੀ ਜਿਸ ਦਾ ਆਸ਼੍ਰਮ ਸਰਸ੍ਵਤੀ ਨਦੀ ਦੇ ਕੰਢੇ ਤੇ ਸੀ। 6. ਸੱਤ ਆਕਾਸ਼ ਤੇ ਸੱਤ ਪਾਤਾਲ। 7. ਪੁਰਾਣਾਂ ਦੇ ਕਥਨ ਅਨੁਸਾਰ ਸਮੇਂ ਦੀ ਇਕ ਵਿਸ਼ੇਸ਼ ਗਿਣਤੀ। ਬ੍ਰਹਮਾ ਦਾ ਇਕ ਦਿਨ, ਜਿਸ ਵਿਚ ੪੩੨੦੦੦੦੦੦੦ ਵਰ੍ਹੇ ਸ਼ਾਮਿਲ ਹਨ, ਇਕ ਕਲਪ ਮੰਨਿਆ ਜਾਂਦਾ ਹੈ। 8. ਇਕ ਭਿਆਨਕ ਦੇਵੀ। 9. ਦੇਰ। 10. ਸ਼ੱਕ, ਸੰਦੇਹ। 11. ਕੰਨ। 12. ਬ੍ਰਾਹਮਣ। 13. ਅਨਿਸ਼ਟ ਤੋਂ ਰਹਿਤ, ਕਾਇਮ। 14. ਮਾਰੋ, ਹਟਾਓ। 15. ਭਿਆਨਕ ਸ਼ਬਦ। 16. ਭੂਚਾਲ ਵਾਂਗ। 17. ਪਾਠਾਂਤਰ—ਚੀਤੰ। 18. ਸੰਯੁਤ, ਸਹਿਤ। 19. ਅਦਭੁਤ ਚਰਿਤ੍ਰ। 20. ਪੰਜ ਸਿੱਖ ਜੋ ਪਿਛੋਂ ਪੰਜ ਪਿਆਰੇ ਅਖਵਾਏ। 21. ਈਸ਼ਵਰ।

ਲਖੇ ਆਗਮੰ[1] ਕਾਲਿ ਕੋ ਲੋਕ ਜਾਨਾ। ਭਏ ਘੋਰ ਘੋਖੰ ਧਰੰਗੈ[2] ਨਸਾਨਾ ॥੪੧॥ [੧੦੨॥]

**ਛਪੈ ਛੰਦ।** ਕੜਕਤ ਭਜੇ ਬ੍ਰਹਮੰਡ, ਚੰਡ ਦੰਡਾਨ ਬਰਾਹੰ।
ਕੋਲ[3] ਦਾੜ੍ਹ ਭੜਹੜੀ, ਸੇਸ ਸੰਕਰ ਥਰਰਾਹੰ।
ਘੁਰਤ ਘੋਰ ਘਨ ਘਟਾ, ਦਸੋ ਦਿਸ ਜ੍ਵਲਿਤ ਪ੍ਰਕਾਸੰ।
ਕੰਪਤ ਗਿਰਿ ਜਨੁ ਉਡਤ ਹੇਮ ਯੁਤ ਗਿਰਿ ਕੈਲਾਸੰ।
ਦਿਗਪਾਲਨ ਯੁਤ ਗਜ ਥਰਕ, ਧਰਕਤ ਸਿੰਧੁ ਬਸੁਧਾ ਗਗਨ।
ਜੈ ਜੈ ਧੁਨਿ ਭਵਤੰ ਸੁ ਬਡ, ਸ੍ਰੀ ਮੁਖ ਭਨਤ ਸਮਨ ਸੁਘਨ ॥੪੨॥ [੧੦੩॥]
ਮੁੰਡ ਮਾਲ[4], ਮੁਖ ਬਮਤ[5] ਜ੍ਵਾਲ[6], ਚਖ[7] ਭਾਲ[8] ਬਿਮਲ[9] ਅਤਿ।
ਆਠ ਭੁਜਾ[10] ਸੋ ਕਰਾਲ[11], ਕਹਾਕਹ[12] ਕਰਤ ਹਰਤ ਸਤ[13]।
ਛੁਟਤ ਬਜਾਲ[14] ਕਰ ਏਕ ਧਾਰ ਤਰਵਾਰ ਜਗਤ ਜਤ।
ਦੁਤੀ ਲਸਤ ਜਮਦਾੜ੍ਹ[15], ਤ੍ਰਿਤੀ ਕਰ ਸਾਂਗ[16] ਹਰਨ ਦੁਤਿ।
ਚਤੁਰਥ ਚਾਪ[17] ਸਰ[18] ਪਾਂਚ, ਖਸਟਮੇ ਜਾਨ ਤ੍ਰਿਸੂਲੰ।
ਸਪਤਮ ਜਾਨ ਕੁਠਾਰ[19] ਅਸਟਮੇ ਪਾਸ[20] ਗਲੋਲ ॥੪੩॥ [੧੦੪॥]
ਕੋਟਿ ਸੂਰ ਸਸਿ ਚਕਿਤ, ਦੇਵ ਤੇਤੀਸ[21] ਸਤੁਤਿ ਕਰ।
ਬਿਧ[22] ਸੰਭੂ ਹਰਿ ਸੰਗ ਕਰਤ ਲੰਕੁੜਾ[23] ਭੌਰ ਬਰ।
ਕਰਤ ਸੰਖ ਧੁਨਿ ਭੂਰ[24], ਗੁਰੂ ਤਬ ਜੈਤ[25] ਭਨਤ[26] ਸੁਰ।
ਪੇਖ ਰੂਪ ਤਹਿ ਉਠੇ, ਨੈਨ ਕਛੂ ਮੂੰਦ ਲੀਨ ਬਰ।
ਸਵਾ ਲਾਖ ਸਿਖ ਕੀ ਸੀਸ ਭੇਟ ਅਰਪੀ ਤਬ ਰੁਚਿ ਧਰ।
ਕਾਲੀ ਪ੍ਰਤੱਛ ਇਹ ਬਿਧਿ ਭਈ, ਸੁਨਹੁ ਸੰਤ ਸਭ ਗੁਨੀ ਨਰ ॥੪੪॥ [੧੦੫॥]

**ਦੋਹਰਾ।** ਯਾ ਕਰ ਮੂੰਦੇ ਨੈਨ ਗੁਰ, ਕੀਨੋ ਨੈਨ ਨਿਵਾਸ।
ਤਾ ਕਰ ਸਿੱਖਨ ਨੈਨ ਮੈ, ਤੇਜ ਬਡੋ ਸੁਖ ਰਾਸ ॥੪੫॥ [੧੦੬॥]

**ਸਵੈਯਾ।** "ਬਰੰ ਬ੍ਰੂਹ[27]" ਕਹ੍ਯੋ ਦੇਵੀ ਯਾ ਤਬ ਹੀਂ, ਗੁਰ ਹੋਈ ਗਦਾਗਦ ਵਾਕ ਅਲਾਏ।
"ਦਾਨ ਦਿਜੈ ਜਗ ਮਾਤ ! ਇਹੈ ਜਿਮ ਖਾਲਸਾ ਪੰਥ ਕਰੌਂ ਸੁਖ ਪਾਏ।
ਨਾਸ ਮਲੇਛ ਕਰੇ ਸਬ ਕੋ, ਹਰਿ ਨਾਮ ਸੁਨੇ ਗੁਰ ਧ੍ਯਾਨ ਲਗਾਏ।
ਚਿੜੀਆ ਸਮ ਸਿਖ ਬਿਰਾਜਤ ਹੈਂ ਤਦਪੰ ਸਭ ਖਾਨ ਪਠਾਨਨ ਘਾਏ" ॥੪੬॥ [੧੦੭॥]
ਤਬ ਦੇਵੀ ਉਚਾਰ ਕਰ੍ਯੋ ਅਸ ਹੀ, "ਪ੍ਰਿਥਮੈ ਖਲ ਤੇ ਇਮ ਭਾਵ ਕਰਾਈ।
ਤਿਮ ਹੀ ਤਿਸ ਯਾ ਬਲ ਹੋਇ ਘਨੋ, ਕਛੂ ਨੈਨ ਮੁੰਦੇ ਅਤਿ ਤੇਜ ਧਰਾਹੀ।

---

1. ਆਗਮਨ। 2. ਧਰਤੀ ਤੇ ਗਗਨ (ਆਕਾਸ਼)। 3. ਸੂਰ, ਵਰਾਹ। 4. ਮਨੁੱਖ ਦੇ ਸਿਰਾਂ ਦੀ ਮਾਲਾ। 5. ਉੱਗਲਦੀ, ਨਿਕਲਦੀ। 6. ਅੱਗ। 7. ਅੱਖਾਂ। 8. ਮੱਥਾ। 9. ਨਿਰਮਲ। 10. ਬਾਹਵਾਂ। 11. ਭਿਆਨਕ। 12. ਅੱਟ-ਹਾਸ ਕਰਕੇ ਹੱਸਣਾ। 13. ਸ਼ਕਤੀ, ਤਾਕਤ। 14. ਸੱਪ। 15. ਇਕ ਸ਼ਸਤ੍ਰ। 16. ਦੁਧਾਰੀ ਜਾਂ ਦੁਸਾਂਗੀ ਬਰਛੀ। 17. ਧਨੁਖ, ਕਮਾਨ 18. ਤੀਰ। 19. ਕੁਹਾੜਾ। 20. ਫਾਹੀ। 21. ਤੇਤੀ ਕ੍ਰੋੜ ਦੇਵਤੇ। 22. ਵਿਧਾਤਾ, ਬ੍ਰਹਮਾ। 23. ਹਨੂਮਾਨ। 24. ਭੂਰਿ, ਬਹੁਤੀ। 25. ਜੈ ਜੈਕਾਰ। 26. ਬੋਲਦੇ। 27. "ਵਰੰ ਬ੍ਰੂਹਿ", ਅਰਥਾਤ ਵਰ ਮੰਗੋ।

ਜੈਸ ਬਿਧੰ ਹਰਿ ਸੰਕਰ ਮੋ ਸੁਤ[1], ਤੈਸ ਤੁਹੀ ਨਿਰਬਾਨ ਸਦਾ ਹੀ।"
ਯੋ ਕਹਿ ਖੰਡਾ ਦੀਓ ਪਹਿਰਾਇ ਕੈ, ਜਾਇ ਸੋ ਸੁੰਭ ਨਿਸੁੰਭ ਹਤਾਹੀ ॥੪੭ [੧੦੮॥]

**ਚੌਪਈ।** ਜਬ ਸ੍ਰੀ ਗੁਰ ਮੁਖ ਉਸਤਤਿ ਠਾਨੀ। ਸੁਨੋ ਸਿੰਘ ਪਲ ਦੇਵਿ ਰਿਝਾਨੀ।
ਯਾ ਬਿਧਿ ਭੋਜ ਸਤੁਤਿ ਕਾ ਲੀਨਾ। ਸ੍ਰੀ ਗੁਰ ਐਸ ਉਚਾਰਨ ਕੀਨਾ ॥੪੮॥ [੧੦੯॥]

**ਤ੍ਰਿਭੰਗੀ।** "ਜੈ ਜੈ ਹੇ ਦੇਵੀ, ਅਲਖ ਅਭੇਵੀ, ਬਿਧ[2] ਸੁਰ[3] ਸੇਵੀ, ਤ੍ਵਾ[4] ਸਰਨੰ।
ਸ੍ਰਿਜ[5] ਪਾਲ ਸੰਘਰਣੀ[6], ਸੰਸੇ ਹਰਣੀ, ਕਾਲਸ ਚਰਣੀ, ਭੈ ਹਰਨੰ।
ਜੈ ਜੈ ਹੇ ਮਾਈ, ਸਭ ਸੁਰ ਗਾਈ, ਬਿਧ ਹਰਿ ਲਾਈ, ਸੋਭ ਕਰੈ।
ਸਭ ਤੋਹ ਪਸਾਰਾ, ਜਗਤ ਮੰਝਾਰਾ, ਨਿਰਖ ਨਿਰਾਰਾ[7] ਜੋਤਿ ਧਰੈ ॥੪੯॥ [੧੧੦॥]

**ਦੀਰਘ ਤ੍ਰਿਭੰਗੀ ਛੰਦ।** ਤੁਰਕਨ ਖਲ ਖੰਡਨ, ਮਹਿ[8] ਕਰ ਮੰਡਨ[9], ਨ੍ਰਿਪ ਦਲ ਦੰਡਨ, ਹਿੰਦ ਧਰੈ।
ਕਾਬਲ ਬਰ ਖੰਡਨ, ਦੇ ਸਬ ਚੰਡਨ, ਸਿੰਘ ਬਿਹੰਡਨ[10], ਸੋਭ ਕਰੈ।
ਕੇਸਰੀਆ ਬਾਹੀ[11], ਆਠ ਪ੍ਰਬਾਹੀ[12], ਸੁਧ ਸ੍ਰਨਾਹੀ[13], ਬ੍ਰਹਮ ਮਈ[14]।
ਸਸਿ ਆਨਨ[15] ਵਾਰੀ, ਸੋਭ ਅਪਾਰੀ, ਥਕਤ ਤਿਨਾਰੀ, ਅਗਨ ਤੁਈ" ॥੫੦॥ [੧੧੧॥]

**ਦੋਹਰਾ।** ਸੁਨਿ ਉਸਤਤਿ ਭਈ ਲੋਪ ਤਬ ਕੀਨ ਐਸ ਵੱਖਜਾਨ।
ਸਭ ਸੁਖ ਤੋ ਕਹੁ ਪਾਇ ਹੈ, ਬ੍ਰਹਮ ਰੂਪ ਗਤਿ ਮਾਨ ॥੫੧॥ [੧੧੨॥]

**ਸਵੈਯਾ।** ਸ੍ਰੀ ਗੁਰ ਆਵਤ ਭੇ ਤਬ ਹੀ, ਸਬ ਪੂਰ ਰਹੀ ਧੁਨਿ ਜੈ ਕਰ[16] ਭਾਰੀ।
ਲਾਲ ਗੁਲਾਲ ਭਯੋ ਬਪੁ ਯਾ ਬਿਧਿ, ਜਯੋਂ ਰਵਿ ਕੋਟ ਸੁ ਬ੍ਰਿੰਦਮ[17] ਵਾਰੀ।
ਜਾ ਵਿਧਿ ਸਿੰਧੁ ਮੈ ਜਾਨ ਦਵਾਨਲ[18], ਸਤ੍ਰੁਨ ਐਸ ਲਹਯੋ ਦੁਖਕਾਰੀ।
ਸਿਖ ਸੰਗਤਿ ਮੋਦ ਭਏ ਮਨ ਮੈ, ਦਿਜ ਚੌਕ ਰਹਯੋ ਸੁਨ ਯਾ ਬਿਧਿ ਭਾਰੀ ॥੫੨॥ [੧੧੩॥]
ਬ੍ਰਹਮ ਮਹੇਸ ਸਬੈ ਸਸਿ ਸੂਰਜ, ਆ ਗੁਰ ਕੀ ਤਬ ਕੀਰਤਿ ਗਾਈ।
ਅਪਨੋ ਅਪਨੋ ਬਲ ਦੇ ਕਰਕੈ, ਹਨੁਵੰਤ ਦੀਓ ਕਛਰਾ[19] ਸੁਖਦਾਈ।
ਕੇਸਨ ਮੂਰਤਿ ਵਿਸਨ ਦਈ, ਤਬ ਆਯੁਧ[20] ਆਪ ਦਏ ਜਗ ਮਾਈ[21]।
ਐਸ ਸਰੂਪ ਭਯੋ ਗੁਰ ਕੋ ਤਬ, ਜਾ ਲਖ ਕੈ ਰਵਿ ਚੰਦ ਹਿਰਾਈ[22] ॥੫੩॥ [੧੧੪॥]
ਪੇਖ ਕੈ ਦਰਸ ਸਭੈ ਸਿਖ ਸੰਗਤਿ, ਮੋਦ ਭਏ ਦਿਜ ਬਜੂਹ[23] ਤਾ ਆਏ।
ਪੰਡਿਤ ਆਨ ਅਸੀਸ ਦਈ, ਮੁਸਕਾਯ ਪ੍ਰਭੁ ਸਭ ਗਾਥ ਸੁਨਾਏ।
ਸੁਨ ਕੈ ਧੰਨ ਧੰਨ ਕਹਯੋ ਦਿਜ ਨੈ, ਤਬ ਦਾਨ ਦਏ ਦਿਜਨੰ ਅਧਿਕਾਏ।
ਜੋਗ ਸੋ ਦਾਨ ਦਯੋ ਤਿਨ ਕੋ, ਪੁਨਿ ਕੇਤਕ ਮੋਤਿਨ ਹਾਰ ਪਹਿਰਾਏ ॥੫੪॥ [੧੧੫॥]
ਕੇਤਨ[24] ਗੋ[25] ਅਸ੍ਵ[26] ਨਾਗ[27] ਦਏ, ਪੁਨਿ ਕੇਤਨ ਕੋ ਪਟ[28] ਦਾਨ ਦਿਵਾਏ।

---

1. ਜਿਸ ਤਰ੍ਹਾਂ ਸ਼ੰਕਰ (ਸ਼ਿਵ) ਮੇਰਾ ਪੁਤ੍ਰ ਹੈ। 2. ਬ੍ਰਹਮਾ। 3. ਦੇਵਤੇ ਇੰਦ੍ਰ ਆਦਿ। 4. ਤੇਰੀ। 5. ਸਾਜ ਕੇ। 6. ਸੰਘਾਰ (ਨਾਸ਼) ਕਰਨ ਵਾਲੀ। 7. ਨਿਰਾਲਾ। 8 ਪ੍ਰਿਥਵੀ। 9. ਸਜਾਉਣਾ। 10. ਖੰਡਨ, ਕੱਟਣਾ। 11. ਕੇਸਰੀ ਸਿੰਘ (ਸ਼ੇਰ) ਉੱਤੇ ਸਵਾਰ। 12. ਅੰਠ ਭੁਜਾਂ ਵਾਲੀ। 13. ਸਰਨਾਈ। 14. ਬ੍ਰਹਮ ਰੂਪ। 15. ਸ਼ਸ਼ਿ (ਚੰਦ੍ਰਮਾ) ਜੇਹੇ ਆਨਨ (ਮੂੰਹ) ਵਾਲੀ। 16. ਜੈ ਜੈਕਾਰ ਦੀ ਧੁਨੀ। 17. ਸਮੂਹ, ਸਮੁਦਾਇ। 18. ਦਾਵਾਨਲ, ਜੰਗਲ ਦੀ ਅੱਗ। 19. ਕਛਹਰਾ। 20. ਸ਼ਸਤ੍ਰ-ਅਸਤ੍ਰ। 21. ਜਗਦੰਬਾ, ਦੁਰਗਾ। 22. ਹੈਰਾਨ ਹੋਣ, ਹੈਰਤ (ਅਸਚਰਜ) ਵਿਚ ਹੋਣ। 23. ਦ੍ਵਿਜਾਂ (ਬ੍ਰਾਹਮਣਾਂ) ਦੇ ਵਜੂਹ (ਸਮੂਹ) ਅਰਥਾਤ ਸਾਰੇ ਹੀ ਬ੍ਰਾਹਮਣ। 24. ਕਿਤਨਿਆਂ ਨੂੰ। 25. ਗਊ। 26. ਘੋੜੇ। 27. ਹਾਥੀ। 28. ਕਪੜੇ।

ਤਨੁਜਾ[1] ਦਿਜ ਕੇਤਕ ਬਜਾਹ ਕਿਨੈ, ਲਖ ਏ ਸੰਕਲਪ ਸੁ ਆਪ ਕਰਾਏ।
ਕੇਤਨ ਕੋ ਸਰ ਕੂਪ ਦਈ ਧਰ, ਐਸ ਪ੍ਰਕਾਰ ਕਰੈ ਮਨ ਚਾਏ।
ਗਾਵਤ ਹੈਂ ਦਿਜ ਸ੍ਰੀ ਗੁਰ ਕੀਰਤਿ, ਤੋ ਸਮ ਕੌਨ ਭਯੋ ਭਵ ਮਾਹੇ ॥੫੫॥ [੧੧੬॥]
ਸੇਸ ਸੁਰੇਸ ਮਹੇਸ ਧਨੇਸ ਜਲੇਸ ਰਹੈ ਥਕ ਚੰਡਿ ਮਨਾਏ।
ਕਾਹਿ ਨਾ ਦਰਸ ਲਹਾ ਇਨ ਕੋ, ਜਸ[2] ਥੋਰ[3] ਹੀ ਕਾਲ ਮੈ ਤੋਹ ਲਹਾਏ।
ਯਾ ਕਲਿਕਾਲ ਮੈ ਕਠਿਨੰ ਤਪ ਜਾਨਤ, ਤੋਹ ਕੀਓ ਬਰਖੰਡ ਸੁ ਗਾਏ।
ਸੂਰਜ ਬੰਸ ਸਿਰੋਮਣਿ ਤੂੰ ਪ੍ਰਭੁ ਤੋਹਿ ਕੋ ਦੀਨ ਸੁ ਖੱਗ[4] ਜਾ ਭਾਏ ॥੫੬॥ [੧੧੭॥]
ਯਹਾਂ ਦਾਨ 'ਰੁ ਹੋਮ ਕਰੋ ਪ੍ਰਭੁ ਜੀ, ਪੁਨਿ ਜਾਹਿ ਤਲੇ ਵਿਦ ਦੇਵ ਪ੍ਰਕਾਰੈ।
ਪੁਨਿ ਆਵਤ ਭੇ ਪੁਰ ਮੈ ਪ੍ਰਭੁ ਜੀ, ਜਿਸ ਜੋਯ ਰੁਚੈ ਤਸ ਦੀਨ ਸੁਧਾਰੈ।
ਆਨ ਹਜ਼ੂਰ ਸਭੈ ਜਸ ਗਾਵਤ, ਅਚੁਤ ਬੇਦਨ ਨੇਤ ਉਚਾਰੈ।
ਚਿਰ ਜੀਵ ਰਹੋ ਜਗ ਮੈ ਸੁਖ ਸੋ, ਪਰ ਸ੍ਵਾਰਥ ਕੋ ਨਿਤ ਹੀ ਕਰ ਸਾਰੈ ॥੫੭॥ [੧੧੮॥]

**ਚੌਪਈ।** ਹੈਂ ਧੰਨ ਧੰਨ ਤੁਮਾਰੇ ਭਾਗਾ। ਗੁਰ ਪਦ ਹਮਰੋ ਮਸਤਕ ਲਾਗਾ।
ਪੁਰ ਜਨ ਕਹੈਂ ਦਰਸ ਹਮ ਕਰ ਹੀਂ। ਜਾ ਦਰਸਨ ਸੁਰ ਵਾਂਛਾ ਧਰ ਹੀਂ ॥ [੧੧੯॥]
ਦੁੰਦਭਿ ਨਾਦ ਉਪੰਗ ਬਜਾਹੀ। ਤਾ ਪੁਰ ਸੁਖ ਕਛੁ ਗਨੇ ਨ ਜਾਹੀਂ।
ਕੌਨ ਥੋੜਿ ਜਹਿ ਆਪ ਬਿਰਾਜੈ। ਸਰਬ ਸਿੱਧ ਤ ਠੌਰ ਸੁ ਰਾਜੈ ॥ [੧੨੦॥]
ਮੁਰਲੀ ਗੋ ਮੁਖ[5] ਤੂਰ[6] ਤਰੰਗਾ। ਗਾਵਤ ਗੀਤ ਚਲੈ ਜੋ ਉਮੰਗਾ।
ਗੁਰ ਦਰਬਾਰ ਸਦੀਆਨੇ[7] ਹੋਈ। ਦੀਨ ਬੰਧੁ ਸੁਖ ਪੂਰਤ ਸੋਈ ॥ [੧੨੧॥]

### [ਮਸੰਦਾਂ ਦੀ ਸੋਧ]

ਤਬ ਗੁਰ ਮਨ ਬਿਬੇਕ ਏ ਧਾਰਾ। ਕਰੋਂ ਪੰਥ ਅਬ ਸ਼ੀਘ੍ਰ ਭਾਰਾ।
ਪੂਰਬ[8] ਨਿਜ ਗ੍ਰਿਹ ਸੋਧ ਪ੍ਰਕਾਰੀ। ਯੌਂ ਬਿਧ ਚਿਤ ਮੈ ਕੀਨ ਸੁਧਾਰੀ ॥ [੧੨੨॥]
ਨਿਜ ਕੰਬਰੀ[9] ਸੋ ਆਪ ਦੁਰਾਈ[10]। ਫਿਰੈ ਮਸੰਦ ਧਾਮ ਸੁਖਦਾਈ।
ਕੀਰ ਨਾਥ ਕੋ ਰੂਪ ਨਿਹਾਰੀ। ਕਿਨੈ ਨ ਚੁਟਕੀ ਚੂਨ ਕੀ ਡਾਰੀ ॥ [੧੨੩॥]
ਰਾਮ ਕੁਯਰ ਕੇ ਗ੍ਰਿਹ ਜਬ ਆਏ। ਫੁਲਕੇ ਅਧਿਕ ਪਾਂਚ ਤਬ ਪਾਏ।
ਪੁਨਿ ਆਏ ਨਿਜ ਸਦਨ ਦਯਾਲਾ। ਬੀਤੀ ਨਿਸਾ ਚੜਯੋ ਮੁਨਿ ਬਾਲਾ[11]।
ਬੈਠੇ ਆਪ ਸਿੰਘਾਸਨ ਆਈ। ਸਾਂਗਿ[12] ਕਲਾਵਤ[13] ਲਏ ਬੁਲਾਈ ॥੫੮॥ [੧੨੪॥]

**ਦੋਹਰਾ।** "ਮਸੰਦਨ ਸਾਂਗ ਲਿਆਈਏ", ਕਹਾ ਨਟਨ, "ਬਿਨ ਬੇਰ।"
ਸ੍ਰੀ ਮੁਖ ਤੇ ਸੁਨ ਕਰਤ ਭੇ, ਇਕ ਮਸੰਦ ਇਕ ਚੇਰ[14] ॥੫੯॥ [੧੨੫॥]

**ਸਵੈਯਾ।** ਬਾਜਿ[15] ਪੈ ਏਕ ਮਸੰਦ ਬਿਰਾਜਤ, ਸੰਗ ਲਈ ਗਨਿਕਾ ਰੁਚਿ ਧਾਰੀ।
ਸਿੱਖ ਕੇ ਧਾਮ ਗਯੋ ਤਬ ਹੀ, ਜਿਨ ਨਾਹਿ ਧਨੰ, ਅਧਨੀ[16] ਦੁਖਕਾਰੀ।
ਸਕਤਿ ਜਥਾ ਤਸ[17] ਭੋਜਨ ਕੀਨ, ਲਖੈ ਤਬ ਨਾਕ ਚੜਾਵਤ ਸਾਰੀ।

---

1. ਕੁੜੀਆਂ, ਲੜਕੀਆਂ। 2. ਜਿਸ ਤਰ੍ਹਾਂ। 3. ਥੋੜੇ। 4. ਖੜਗ (ਤਲਵਾਰ)। 5. ਰਣ ਸਿੰਗਾ। 6. ਤੁਰਮ, ਤੁਰਹੀ। 7. ਆਨੰਦ-ਮੰਗਲ। 8. ਪਹਲਾਂ, ਪ੍ਰਥਮ। 9. ਕੰਬਲ। 10. ਆਪਣਾ ਆਪ ਲੁਕਾ ਕੇ। 11. ਅਦਿਤਿ (ਮਾਂ) ਤੇ ਰਿਸ਼ੀ ਕਸ਼ਯਪ (ਪਿਤਾ) ਦਾ ਪੁਤ੍ਰ ਸੂਰਜ। 12. ਸਾਂਗ ਲਾਉਣ ਵਾਲੇ ਨਟ ਜਾਂ ਮੀਰਾਸੀ। 13. ਗਵੈਯੇ। 14. ਗਨਿਕਾ, ਵੇਸਵਾ। 15. ਘੋੜਾ। 16. ਨਿਰਧਨ। 17. ਉਹੋ ਜੇਹਾ।

ਫੁਰਕੇ[1] ਤਬ ਦਾਲ ਵਹਾਇ ਦਈ, ਪੁਨਿ ਮਾਰ ਦਈ ਅਗਨੀ ਕਰ ਭਾਰੀ ॥੬੦॥ [੧੨੬॥]
ਕਰਜ ਕਢਾਇ ਤਿਨੈ ਤਬ ਹੀ, ਅਤਿ ਲੀਨ ਸਰਾਬ ਕਬਾਬ ਮੰਗਾਈ।
ਦਾਮ ਅਨਜੋ[2] ਸਿਖ ਦੇਵਨ ਕੇ ਹਿਤ, ਤੋ ਤਿਨ ਦੀ ਗਨਿਕਾ ਕੋ ਚਲਾਈ।
ਬਾਰ ਹੀ ਬਾਰ ਕਹੈ ਮੁਖ ਤੇ ਧ੍ਰਿਗ, "ਰੇ ਸਠ[3], ਤੋ ਗ੍ਰਿਹ ਸ੍ਰੀ ਗੁਰ ਆਈ।
ਪਤਿਤ ਦਈ ਨਹਿ ਭੇਟ ਹਮੇ, ਤੁਮ ਪਾਟ ਪਟੰਬਰ ਨਾ ਰੁਚਿ ਲਾਈ" ॥੬੧॥ [੧੨੭॥]
ਅਤਿ ਸਾਸਨ[4] ਤਾਹਿ ਕਰੀ ਬਹੁਤੀ ਤਿਹ ਨਾਰਿ ਸਮੇਤ ਸੁਭਾਤ[5] ਰੁਵਾਏ।
ਵੈ ਕਹੈ, "ਹੇ ਗੁਰ, ਲੀਜੀਏ ਜੀ ਪੁਨਿ, ਹੋਇ ਘਨਾ ਤੁਮ ਦੇਵਹਿ ਚਾਏ।"
ਤਾਹਿ ਮਸਦ ਕਹੈ, "ਸੁਨ ਰੇ ਸਠ! ਮੈ ਗੁਰ ਦੇਤ ਹੌਂ ਦਾਨ ਸਬਾਏ।
ਨਾਰਿ ਧਨੰ ਗ੍ਰਿਹ ਔ ਸੁਤ ਦੀ ਤੁਮ, ਚਾਹਤਿ ਬੇਚਨ ਜੇ ਧਰ ਭਾਏ ॥੬੨॥ [੧੨੮॥]
ਵੇ ਸਿਖ ਕੋ ਦੁਖ ਦੇ ਜਰ[6] ਲੀਨ, ਸੁਨੇ ਗੁਰ ਨੈਨ ਜਲੰ ਭਰ ਆਏ।
ਅਤਿ ਨੱਟ ਭਨੇ, "ਹਮ ਅਲਪ ਕਰਜੋ, ਪ੍ਰਭੁ ਤ੍ਰਾਸ ਇਨੇ ਅਤਿ ਦੇਤ ਦੁਖਾਏ।
ਸੋ ਗੁਨ ਯਾਹ ਤੇ ਦੇਵਤ ਹੈਂ ਦੁਖ", ਯੌਂ ਸੁਨ ਸ੍ਰੀ ਗੁਰ ਬੈਨ ਅਲਾਏ।
"ਮੋ[7] ਅਰੁ ਸੰਗਤਿ ਤੇ ਨਹਿ ਤ੍ਰਾਸਤ[8], ਤਾਕਰ ਨਾਸ ਇਨੈ ਭਯੋ ਭਾਏ ॥੬੩॥ [੧੨੯॥]

**ਦੋਹਰਾ।** ਕਰੌਂ ਤਾੜਨਾ ਅਧਿਕ ਇਨ, ਭਲੀ ਨ ਯਾ ਤੈ ਔਰ।
ਏਕ ਮਸੰਦਹਿ ਨਾ ਤਜੋਂ, ਗਹੋਂ[9] ਸਭਨ ਕੋ ਠੋਰ" ॥੬੪॥ [੧੩੦॥]

**ਚੌਪਈ।** ਏ ਗਾਥਾ ਸੁਨ ਸਿਖ ਜੁਗ ਬੋਲੇ। ਮਨੀ ਸਿੰਘ ਪੈ ਬੈਨ ਅਮੋਲੇ।
"ਕਾ[10] ਵਿਧਿ ਗੁਰ ਗਏ ਨਿਸ[11] ਗ੍ਰਿਹ ਮਾਹੀਂ? ਕਾ ਵਿਧਿ ਸਾਂਗ ਕਰਾਯੋ ਤਾਹੀਂ? ॥ [੧੩੧॥]
ਕੌਨ ਕੋਪ ਤਾ ਪਰ ਗੁਰ ਕੀਨਾ? ਤਾ ਮਨ ਮਲਿਨ ਭਯੋ ਕਿਮ ਚੀਨਾ[12]?
ਕਹੋ ਗਾਥ ਹਮ ਕੋ ਵਿਸਥਾਰੀ। ਸੁਧਾ[13] ਪਿਵਾਵਹੁ ਮੋਹ ਪ੍ਰਕਾਰੀ" ॥ [੧੩੨॥]
ਸੁਨ ਏ ਬੈਨ ਮਨੀ ਸਿੰਘ ਕਹਿਈ। ਪੂਰਬ ਗਾਥ ਅੰਮ੍ਰਿਤੀ ਚਹਿਈ।
ਜਬ ਗੁਰ ਜੀ ਨੇ ਬਰ ਅਸ[14] ਪਾਯੋ। ਬੇ ਮੁਖ ਮਨ ਤਬ ਰਤੀ ਨ ਭਾਯੋ ॥ [੧੩੩॥]
ਚੌਂਕ ਰਹੇ ਤਬ ਹੀ ਸੁ ਮਸੰਦਾ। ਧਨ ਦੇਵਹਿ ਨਹਿ ਹਰੇ ਨਿਸੰਗਾ।
ਇਕ ਦਿਨ ਬਾਤ ਕਹੀ ਗੁਰ ਐਸੀ। "ਕੇਤਾ ਧਨ ਹੈ ਗ੍ਰਿਹ ਗਿਨ ਤੈਸੀ?" ॥ [੧੩੪॥]
ਤਬੈ ਲਖਾਏ ਤੋ ਧਨ ਲਾਗਾ। ਦੇਵੀ ਪੂਜਾ ਮੈ ਅਨੁਰਾਗਾ।
ਦਸ ਹਜਾਰ ਰਿਤੁਜ[15] ਬਲ ਧਾਮਾ। ਦਸ ਹਜਾਰ ਪੁਨਿ ਔਰ ਲਲਾਮਾ[16] ॥ [੧੩੫॥]
ਯਾ ਬਿਧਿ ਬੇਦ[17] ਬਰਖ ਮੈ ਲਾਗਾ। ਤੀਨ ਕਰੋੜ ਦਾਮ ਬਡ ਭਾਗਾ।
ਏਕ ਕਰੋੜਹਿ ਤੇ ਕਛੁ ਊਨਾ[18]। ਔਰ ਲਗੋ ਧਨ ਹਿਤ ਪਰ ਸੂਨਾ ॥ [੧੩੬॥]
ਕਛੁ ਮਾਰੇ ਧਨ ਜਾਨ ਮਸੰਦਾ। ਤਬ ਗੁਰ ਕਹੈ ਬੈਨ ਦਿਨ ਚੰਦਾ।
"ਹਮਰੇ ਧਨ ਬਹੁਤੋ ਹੈ ਲਾਗਾ। ਅਹੋ ਰਾਮ ਦਾਸ ਰਸ ਪਾਗਾ ॥ [੧੩੭॥]
ਗਰੀਬੂ ਜੋ ਪੁਨਿ ਸਾਹਿਬ ਚੰਦਾ। ਸਬੈ ਮਸੰਦਨ ਕੇ ਜੋ ਨੰਦਾ[19]।

---

1. ਫੁਲਕੇ। 2. ਲਿਆਂਦਾ। 3. ਮੂਰਖ। 4. ਤਾੜਨਾ। 5. ਚੰਗੀ ਤਰ੍ਹਾਂ। 6. ਸੋਨਾ, ਅਰਥਾਤ ਧਨ-ਦੌਲਤ। 7. ਮੈਥੋਂ। 8. ਭੈਭੀਤ, ਡਰਦੇ। 9. ਪਕੜਾਂ। 10. ਕਿਸ। 11. ਰਾਤ। 12. ਜਾਣਿਆ। 13. ਅੰਮ੍ਰਿਤ। 14. ਅਜੇਹਾ। 15. ਰਿਤ੍ਵਿਜ, ਜੱਗ ਕਰਨ ਵਾਲੇ (ਬ੍ਰਾਹਮਣ)। 16. ਸਜਾਵਟ। 17. ਚਾਰ ਅਰਥਾਤ ਦੇਵੀ ਪੂਜਾ ਚਾਰ ਵਰ੍ਹੇ (ਸੰਮਤ ੧੭੪੨ ਤੋਂ ਲੈ ਕੇ ੧੭੪੬ ਬਿ.) ਤਕ ਹੋਈ। 18. ਨਜੂਨ, ਘੱਟ। 19. ਪੁਤ੍ਰ।

ਤੁਮਰੇ ਤੀਰ[1] ਹਮਾਰਾ ਧਨ ਅਤਿ। ਹਰਿ ਗੁਬਿੰਦ ਜੀ ਤੇ ਲੈ ਕਰਿ ਮਤਿ ॥ [੧੩੮॥]
ਲੇਖਾ ਲੀਆ ਨ ਅਬ ਲੌ ਜਾਨਾ। ਜਬ ਕਾ ਭਯੋ ਇਜਾਰਾ ਮਾਨਾ।
ਕਛੁ ਧਨ ਦੀਜੈ ਹਮਰੇ ਤਾਈ। ਪੁਨਿ ਪੂਰਬ ਜਯੋਂ ਵਰਤੋ ਜਾਈ" ॥ [੧੩੯॥]
ਤਿਨੈ ਕਹਯੋ, "ਧਨ ਹਮ ਕਬ ਲਾਵੈਂ? ਲੰਗਰ ਨੀਤ ਚਲੇ, ਵਰਤਾਵੈਂ।
ਤੁਮ ਤੇ ਸੁਧ ਨ ਖਰਚ ਕੀ ਜਾਨੋ। ਰਾਜਨੀਤਿ ਨਹਿ ਰੰਚਨ ਠਾਨੋ ॥ [੧੪੦॥]
ਬਡ ਸ੍ਰਮ[2] ਲਿਆਵੈ ਧਨਹਿ ਉਪਾਈ। ਪੁਨਿ ਲੰਗਰ ਟੋਰੇਂ ਤੁਮ ਆਈ।
ਹਮਰੇ ਗ੍ਰਿਹ ਗ੍ਰਿਹ[3] ਲੰਗਰ ਹੋਈ। ਪੁਨਿ ਤੁਮ ਕਹਿਤ ਇਜਾਰਾ ਸੋਈ ॥ [੧੪੧॥]
ਸੋ ਹਮ ਭਰ ਹੀ ਖਰਚ ਕਰਾਂਹੀ। ਤੁਮਰਾ ਹਮ ਪੈ ਵਧਤਾ ਨਾਹੀ।"
ਏਕ ਮਸੰਦ ਕਹੈਂ ਤਬ ਐਸੇ। "ਸੀਖੇ ਲੇਖਾ ਕਰਨ ਜੁ ਵੈਸੇ ॥ [੧੪੨॥]
ਪੁਨਿ ਹਮ ਸੋ ਕਛੁ ਬੈਨ ਬਖਾਨੋ। ਹਤੋ ਹਮਾਰਾ ਗ੍ਰਿਹ ਤੁਮ ਮਾਨੋ।
ਲੇਖਾ ਸਿਖ ਕਰਿ ਲੇਖਾ ਕਈਐ। ਬਾਲਕ ਜਯੋਂ ਨਹਿ ਰਾਰ ਮਚੈਯੈ ॥ [੧੪੩॥]
ਪੜ੍ਹ ਜਾਣੇ ਨਹੀ ਬਾਦ ਗਵਾਵੇ। ਹਮ ਲੇਖਾ ਕਰ ਸੁਖ ਨਹਿ ਪਾਵੇ।"
ਯੌ ਕਹਿ ਰੂਠ ਰਹੈ ਗ੍ਰਿਹ ਮਾਹੀ। ਪਾਛੇ ਗੁਰ ਜੀ ਤਾਹਿ ਬੁਲਾਹੀ ॥ [੧੪੪॥]
ਆਵੈ ਨਾਹਿ ਗੁਰੂ ਤਬ ਕੀਨਾ। ਲੇਖਨਿ ਬੁਧਕਾ[4] ਮਾਂਗੁਤ ਚੀਨਾ।
ਸਿੱਖਨ ਕਹਾ, "ਦਯਾ ਨਿਧਿ ਸ੍ਰਾਮੀ ! ਕਾਂ, ਤੇ ਮਾਂਗਤ ਲੇਖਨਿ ਕਾਮੀ?"॥ [੧੪੫॥]
ਤਬ ਗੁਰ ਕਹੈਂ, "ਮਸੰਦ ਸਰੀਕਾ। ਭਾਖਤ ਹੈਂ ਵਿੱਦਯਾ ਅਸਲੀਕਾ।"
ਤਬ ਗੁਰ ਕਹੈਂ, "ਤਿਨੈਂ ਮੁਖ ਕਾਰਾ[5]। ਤੁਮ ਸਰੀਕ ਭਾਖਤ ਨਿਜ ਸਾਰਾ।
ਤੁਮ ਵਿੱਦਜਾ ਨਿਧਿ ਦੀਨ ਦਯਾਲਾ! ਲਿਖਯੋ ਬਿਸਨ ਚਰਿਤ[6] ਸੁਖ ਸਾਲਾ" ॥੬੫॥ [੧੪੬॥]

**ਦੋਹਰਾ।** ਚੋਸਠ ਵਿੱਦਜਾ[7] ਤੋਰਕੀ[8], ਪੁਨਹ ਆਰਬੀ[9] ਮਾਨ।
ਭਾਖਾ ਆਦਿ ਸਹੰਸਕ੍ਰਿਤ[10], ਪਹਲਵਿ[11] ਪਸਤਵਿ[12] ਜਾਨ ॥੬੬॥ [੧੪੭॥]
ਪਾਰਸੀ[13] ਆਦਿ ਜਬਾਨ ਸਭ, ਮੰਤ੍ਰ ਜੰਤ੍ਰ ਸਭ ਜਾਨ।
ਪੇਖਾ ਹਮ ਤੁਮ ਰਟੋ ਸਭ, ਅਬ ਨਿਦਾਨ ਕਤ[14] ਮਾਨ ॥੬੭॥ [੧੪੮॥]

**ਸਵੈਯਾ।** ਯੌਂ ਕਹਿ ਲੇਖਨ ਤੋੜ ਦਈ ਪੁਨਿ ਧਾਰਤ ਸੋਭ ਗੁਰੂ ਗੁਨ ਗਾਹੀ।
ਧੰਨ ਹੈ ਸਿੱਖ ਗੁਰੂ ਤਬ ਭਾਖਤ ਫੇਰ ਕਹਯੋ ਨਿਜ ਆਨਨ ਮਾਹੀ।
ਜਾਹਿ ਮਸੰਦਨ ਬੇਗ ਬੁਲਾਵਹੁ, ਆਵਤ ਨਾਹਿ ਜਬੈ ਸਿਖ ਜਾਹੀ।
ਰੂਠ ਕਠੋਰ ਕਹੈ ਬਚਨਾ ਨਿਜ ਬਾਲਕ ਰਾਜ ਦਯੋ ਫਲ ਪਾਹੀ ॥੬੮॥ [੧੪੯॥]
ਹਮ ਹੀ ਇਨ ਕੀ ਪ੍ਰਭੁਤਾ ਕਰਵਾਵਤ, ਦੇਸਨ ਦੇਸ ਕੇ ਸਿੱਖ ਬਨਾਏ।
ਬਿੱਲੀ ਤੇ ਸਿੰਘ ਕੀ ਬਾਤ ਭਈ, ਵਹਿ ਰਾਜ ਦਯੋ ਹਮਰੇ ਸਿਰ ਆਏ।
ਸਿਖ ਆਨ ਕਹੈ ਗੁਰ ਪੈ ਤਬ ਬਾਤਨ ਆਵਤ ਹੈ ਅਤਿ ਜੋੜ ਲਗਾਏ।

---

1. ਕੋਲ, ਪਾਸ। 2. ਪਰਿਸ਼੍ਰਮ (ਮਿਹਨਤ) ਨਾਲ। 3. ਘਰ ਘਰ। 4. ਲੇਖਣੀ (ਕਲਮ) ਤੇ ਦਵਾਤ। 5. ਮੂੰਹ ਕਾਲਾ। 6. ਕ੍ਰਿਸ਼ਨ ਚਰਿਤ੍ਰ ਅਰਥਾਤ ਕ੍ਰਿਸ਼ਨਾਵਤਾਰ ਦੀ ਕਥਾ। 7. ਚਹੁੰਠ ਕਲਾਂ-ਨਾਚ, ਵਾਦ, ਵਸਤ੍ਰ ਗਹਣੇ ਸਜਾਉਣੇ, ਰੰਗਸਾਜ਼ੀ, ਆਦਿ ੬੪ ਪ੍ਰਕਾਰ ਦੇ ਹੁਨਰ। 8. ਤੁਰਕੀ (ਤੁਰਕਿਸਤਾਨ ਦੀ) ਬੋਲੀ। 9. ਅਰਬੀ ਜ਼ਬਾਨ। 10. ਸੰਸਕ੍ਰਿਤ ਬੋਲੀ। 11. ਪਹਲਵੀ (ਈਰਾਨ ਦੀ ਪੁਰਾਣੀ) ਜ਼ਬਾਨ। 12. ਪਸ਼ਤੋ, ਪਠਾਣਾ ਦੀ ਬੋਲੀ। 13. ਫ਼ਾਰਸੀ। 14. ਕਿਉਂ, ਕਿਵੇਂ।

ਗੁਰ ਤਾ ਬਿਨ ਖਾਤ ਨਹੀ ਅਸਨੰ[1], ਕਹੈਂ ਪਜਾਲੇ ਨਿਵਾਲੇ[2] ਕੇ ਯਾਰ ਨ ਆਏ ॥੬੯॥ [੧੫੦॥]
ਦਿਨ ਰੈਨ ਬਿਤੀ ਗੁਰ ਕੋ ਅਸ ਹੀ, ਗੁਰ ਖਾਤ ਨ ਪੀਵਤ ਨੈਕੁ[3] ਹੂੰ ਭਾਈ।
ਵੈ ਗ੍ਰਿਹ ਮਾਂਹਿ ਨਚਾਵਤ ਹੈਂ ਅਤਿ ਵਾਰ ਮੁਖੀ[4] ਮਨ ਮੋਦ ਬਢਾਈ।
ਏ ਗੁਰ ਬਾਲਕ ਯਾ ਡਰ ਹੈ, ਹਮ ਐਸ ਹੀ ਭਾਂਤਿ ਕਹੈਂ ਸਿਖ ਆਈ।
ਸਾਤ ਹੀ ਦਯੋਸ[5] ਬਿਤੇ ਗੁਰ ਕੋ, ਨਹਿ ਰੀਝ ਕੈ ਭੋਜਨ ਤਾ ਬਿਨ ਖਾਈ ॥੭੦॥ [੧੫੧॥]
ਸਿੱਖ ਕਹੈਂ, "ਮਹਾਰਾਜ ! ਤੁਮੈਂ ਬਿਧ, ਕੋ ਲਿਖਨੇ ਹਿਤ ਲੇਖ ਸਿਖਾਯੋ।
ਵੈ ਸਠ[6] ਲੰਗਰ ਤੋਰਤ ਨਾ, ਤਿਨ ਧਾਮਨ[7] ਵਾਰ ਮੁਖੀ ਛਬਿ ਪਾਯੋ।
ਤਾ ਬਿਨ ਭੋਜਨ ਖਾਤ ਨ ਜੀ ਤੁਮ, ਵੈ ਤੋ ਕਰੈਂ ਮਨ ਆਨੰਦ ਭਾਯੋ।"
ਯੌਂ ਸੁਨਿ ਕੈ ਗੁਰ ਰੈਨ ਭਏ, ਤਿਹ ਧਾਮ ਭਿਖੇ ਕਰ ਰੂਪ ਬਨਾਯੋ ॥੭੧॥ [੧੫੨॥]
ਕਾਹੂ ਕੇ ਧਾਮ ਨਚੇ ਗਨਿਕਾ, ਕਿਨ ਹੀ ਗੁਰ ਨਿੰਦ ਕੀ ਗਾਥ ਚਲਾਈ।
ਕਈ ਮਸੰਦ ਸੁਨੇ ਨ ਕਹਯੋ ਗੁਰ, ਖਜਾਲਨ ਕੇ ਮਦਰਾ ਰਸ[8] ਭਾਈ।
ਐਸੇ ਲਖੀ ਤਬ ਸ੍ਰੀ ਗੁਰ ਜੀ ਮਨ, ਸਾਸਨ[9] ਤਾਹਿ ਕੋ ਕੀਨ ਉਪਾਈ।
ਪ੍ਰਾਤ ਲਖੇ ਤਬ ਸਾਂਗ ਤਿਨੈ ਕਰ, ਯਾ ਬਿਧਿ ਸਿੱਖਨ ਕੋ ਸੁ ਬੁਲਾਈ ॥੭੨॥ [੧੫੩॥]

**ਭੁਜੰਗ ਛੰਦ।** ਤਬੈ ਸਾਗ ਰੂਪੰ ਲਖੇ ਕਰਮ ਤਾਕੈ। ਕਹਾ ਸ੍ਰੀ ਗੁਰੂ ਐਸ, "ਪਾਪੀ ਨ ਝਾਕੈ[10]।
ਗਜੰ ਤੀਰ ਖੂਨੀ ਨਹੀ ਤ੍ਰਾਸ ਜਾਨੋ। ਕਰੈ ਸੰਗ ਯਾ ਕੇ ਲਹੈ ਨਰਕ ਮਾਨੋ" ॥ [੧੫੪॥]
ਮਸੰਦੰ ਲਖੇ ਪਾਪ ਭਾਗੇ[11] ਅਪਾਰੰ। ਗਹੋ ਜਾਇ ਕੈ ਯਾਹਿ ਮਾਰੋ ਸੁਧਾਰੰ।
ਕਰੇ ਪਾਪ ਖੂਨੀ, ਗਹੋ ਤਾਹਿ ਜਾਨੈ। ਚਲੇ ਦੌਰ ਕੇ ਸਿਖ ਲਜਾਏ ਤਿਸਾਨੇ[12] ॥ [੧੫੫॥]
ਜਿਮੰ ਨਾਗਾ[13] ਮਾਰੇ ਸੁਤੰ ਪ੍ਰੀਖਤਾ[14] ਹੀ। ਤਿਸੀ ਭਾਤਿ ਜਾਰੇ[15] ਘਨੇ ਤੇਲ ਮਾਹੀ।
ਜਿਮੰ ਸੰਗ ਲੋਹਾ ਪਰੰ ਤ੍ਰੀਯ ਭੋਗੰ। ਹਨੇ ਛੇਦ ਤੀਰੰ, ਕਹੈ ਅਗਨਿ ਜੋਗੰ ॥ [੧੫੬॥]
ਗਜੰ ਖੂਨ ਪਾਦੰ[16] ਕਿਨੈ ਮਾਰ ਡਾਰਾ[17]। ਕਿਤੇ ਲੋਹ ਤਾਂ ਪੈ ਭਲੀ ਭਾਂਤਿ ਜਾਰਾ।
ਕਿਤੇ ਸੂਲੀ ਵਾਂਪੇ ਸਰੰ ਡੋਬ ਦੀਨੇ। ਭਲੀ ਭਾਂਤਿ ਜਾਰੇ ਘਨੇ ਦੁਸਟ ਚੀਨੇ ॥ [੧੫੭॥]
ਕਿਤੇ ਜਾਰ ਦੀਨੰ ਸਮੰ ਈਧਨਾ[18] ਹੀ। ਭਜੈ ਜਾਤ ਭਾਰੈ, ਗਹੈ ਸਿਖ ਲਿਆਹੀ।
ਤ੍ਰਿਆ ਰੂਪ ਧਾਰੇ ਤਿਨੇ ਆਨ ਡਾਰੈ। ਪੁਨੰ ਬਾਲ ਬ੍ਰਿਧ ਜੁਵਾ ਨਿਰਖ ਸਾਰੇ ॥ [੧੫੮॥]
ਤਜਾ ਬਖ਼ਤ ਮਲੰ, ਤਕਾ ਤਾਹਿ ਥਾਨੰ। ਜਹਾਂ ਰਾਮ ਦਾਸੰ ਉਦਾਸੀ ਬਖਾਨੰ।
ਤਿਸੈ ਯੌਂ ਕਹਾ, "ਜਾਹਿ ਮਾਤਾਨ ਤੀਰੰ[19]। ਤਹਾਂ ਰਾਖ ਹੈਂ ਔਰ ਥਾਨੰ ਨ ਬੀਰੰ" ॥ [੧੫੯॥]
ਤਹਾ ਆਨ ਕੈ ਸੀਸ ਗੁੰਦਾਅ ਭਾਰੀ। ਨਕੰ ਨੱਥ ਡਾਰੀ, ਪਟੰ[20] ਨਾਰਿ ਧਾਰੀ।
ਕਿਤੇ ਸਹਸ ਜਾਰੇ, ਕਈ ਬਾਲ ਗਰਭੰ। ਤਬੈ ਭਾਖਿਯੋ ਆਪ ਬੱਚਾ ਸੁ ਅਰਭੰ[21] ॥੭੩॥ [੧੬੦॥]

**ਚੌਪਈ।** ਸਿਖਨ ਕਹਾ, "ਕਿਸੈ ਗ੍ਰਿਹ ਨਾਹੀ।" ਗੁਰ ਕਹੈ, "ਕਹੀ ਹੋ ਕੈ ਗ੍ਰਿਹ ਮਾਹੀ।"

---

1. ਭੋਜਨ, ਪ੍ਰਸ਼ਾਦ। 2. ਅਖਾਣ—"ਹਮ ਪਿਆਲਾ ਵ ਹਮ ਨਿਵਾਲਾ" ਅਰਥਾਤ ਖਾਣ ਪੀਣ ਦੀ ਸਾਂਝ। 3. ਕੁਝ ਵੀ, ਥੋੜਾ ਜੇਹਾ ਵੀ। 4. ਵੇਸਵਾ। 5. ਦਿਨ। 6. ਉਹ ਮੂਰਖ। 7. ਆਪਣੇ ਘਰਾਂ ਵਿਚ। 8. ਮਦ ਮਸਤੀ ਵਿਚ। 9. ਤਾੜਨਾ, ਦੰਡ। 10. ਝਕਦੇ, ਝਿਜਕਦੇ। 11. ਪਾਪ-ਭਾਗੀ। ਏਥੇ ਭਾਗੇ (ਭਾਗੀ) ਦੀ ਥਾਂ 'ਲਾਗੇ' ਪਾਠ ਵੀ ਹੈ (ਖ਼ਾ. ਕਾ. ਅ. ੬੦੫)। 12. ਉਨ੍ਹਾਂ ਨੂੰ। 13. ਸੱਪ। 14. ਰਾਜਾ ਪਰੀਛਿਤ ਦੇ ਪੁਤ੍ਰ ਜਨਮੇਜਯ ਨੇ। 15. ਜਾਲੇ, ਸਾੜੇ, ਫੂਕੇ। 16. ਖੂਨੀ ਹਾਥੀ ਦੇ ਪੈਰਾਂ ਹੇਠ। 17. ਸੁੱਟਿਆ। 18. ਇੰਨ੍ਹਣ। 19. ਮਾਈਆਂ ਦੇ ਕੋਲ। 20. ਵਸਤ੍ਰ। 21. ਮੂਰਖ।

ਪੁਨਿ ਕਹਜੋ, "ਹਮ ਗ੍ਰਿਹ ਮਾਤਾ ਤੀਰਾ। ਜਾਵਹੁ ਬੇਗ ਨਾਰਿ ਬਪੁ ਕੀਰਾ[1] ॥ [੧੬੧॥]
ਤਬ ਸਿਖ ਲਜਾਏ ਤਾ ਗ੍ਰਿਹ ਜਾਨੇ। ਮਾਤਾ ਆਨ ਪਰੀ ਪਦ ਮਾਨੇ।
"ਹੇ ਗੁਰ! ਸਰਨਾਗਤ ਨਹਿ ਮਾਰੇ। ਰਾਮ ਚੰਦ ਕਿਸਨਾਦਿਕ ਸਾਰੇ" ॥ [੧੬੨॥]
ਗੁਰ ਕਹੈਂ, "ਮਾਰ ਮਸੰਦਨ ਕੀਨੀ। ਨਰ ਕੋ ਮੋਹ ਬਚਾਏ ਚੀਨੀ[2]।
ਯਾਹਿ ਪਾਪ ਤੇ ਜੂਨ ਚੋਰਾਸੀ। ਤੋ ਗ੍ਰਿਹ ਤਾਹਿ ਬਚਾਯੋ ਫਾਸੀ" ॥ [੧੬੩॥]
ਤਬ ਸੋ ਬਖਤ ਮਲ ਥੋ ਬਾਲਾ। ਲਖ ਗੁਰ ਉਸਤਤਿ ਕੀਨ ਬਿਸਾਲਾ[3]।
"ਸਰਨ ਸਰਨ ਮੈ, ਕਰੁਨਾ ਧਾਰੋ। ਦੀਨ ਦਯਾਲਾ ਮੋਹਿ ਉਬਾਰੋ[4] ॥ [੧੬੪॥]
ਤੁਵ ਪਦ ਸਰਨ, ਸਰਨ ਮੈ ਜਾਨੀ।" ਸੁਨ ਸ੍ਰੀ ਗੁਰ ਅਤਿ ਮਯਾ[5] ਸੁ ਠਾਨੀ।
"ਤੁਮੈ ਸੁਹਾਗਨ ਸਦ[6] ਮੈ ਕੀਨਾ।" ਯੌਂ ਕਹਿ ਆਰਸ[7] ਦਈ ਸੁ ਚੀਨਾ ॥ [੧੬੫॥]
ਨਾਰਿ ਰੂਪ ਤਾ ਕ ਸਦ ਹੋਈ। ਨਾਰੀ ਨਰ ਵਾ ਹੋਵੇ ਕੋਈ।
ਤਾਹਿ ਬਖਸਿਯੋ ਔਰ ਜਲਾਏ। ਕਟ ਕਟ ਝਰਤੰ, ਜਰਤ ਲਖ ਪਾਏ।
ਜਿਮ ਜਿਮ ਜਰਤ ਗੁਰੂ ਸੁਖ ਪਾਏ। ਐਸੇ ਬੈਨ ਸੁ ਮੁਖੋ ਅਲਾਏ ॥੭੪॥ [੧੬੬॥]

**ਗੁਰੂ ਪ੍ਰਮਾਨ।** ਦਰ ਲਏ ਲੇਖਾ ਪੀੜ ਛੁਟੈ, ਨਾਨਕਾ ਜਿਉਂ ਤੇਲ ॥੭੫॥ [੧੬੭॥]

**ਝੂਲਨਾ।** ਤਬੈ ਆਯੋ ਹੈ ਮੇਲ ਵੈਸਾਖ ਭਾਰੀ, ਨਰ ਨਾਰਿ ਆਏ ਅਤਿ ਹੇਤ ਸਾਰੇ।
ਸਭ ਸੁਨਜੋ ਹੈ ਕਾਲਿਕਾ ਪ੍ਰਗਟ ਹੋਈ, ਯਹਿ ਬਾਤ ਸੁਨ ਆਵਤੇ ਹੇਤ ਧਾਰੇ।
ਗੁਰ ਮਯਾ ਤੇ ਗਾਥ ਯਹਿ ਪੂਰ ਹੋਈ, ਜੋ ਸੁਨੇ ਤਿਹ ਰਿੱਧਿ[8] ਸਿੱਧਿ[9] ਧਾਮ ਜਾਨੀ।
ਸਭ ਦੁਸਟ ਨਾਸੇ, ਬਸੁ[10] ਧਜਾਇ ਮਾਹੀ, ਗੁਰ ਮਯਾ[11] ਤੇ ਬਾਤ ਯਹਿ ਪ੍ਰਗਟ ਮਾਨੀ ॥੭੬॥ [੧੬੮॥]

ਇਤਿ ਸ੍ਰੀ ਗੁਰ ਬਿਲਾਸ ਸੁਖਦਾਈ। ਆਠੋ ਧਜਾਇ ਪੂਰਨੰ ਭਾਈ ॥੮॥

---

1. ਇਸਤ੍ਰੀ ਦੇ ਸਰੀਰ ਅਥਵਾ ਭੇਸ ਵਿਚ। 2. ਤੁੱਛ, ਨੀਚ, ਕੀੜਾ। 3. ਵਿਸ਼ਾਲ, ਵਿਸਤਾਰ ਸਹਿਤ। 4. ਰਖਿਆ (ਮੁਕਤ) ਕਰੋ। 5. ਕ੍ਰਿਪਾ। 6. ਸਦਾ, ਸਦੈਵ, ਹਮੇਸ਼ਾ। 7. ਇਰਸ, ਵਿਰਸਾ। 8. ਧਨ, ਸੰਪਤੀ। 9. ਅੱਠ ਸ਼ਕਤੀਆਂ ਅਥਵਾ ਸਿਧੀਆਂ : ਅਣਿਮਾ (ਬਹੁਤ ਛੋਟਾ ਹੋਣਾ), ਮਹਮਾ (ਵੱਡਾ ਹੋ ਜਾਣਾ), ਗਰਿਮਾ (ਭਾਰੀ ਹੋਣਾ), ਲਘਿਮਾ (ਹੌਲਾ ਹੋਣਾ), ਪ੍ਰਾਪਤਿ (ਮਨ ਇੱਛਿਤ ਫਲ ਮਿਲਣਾ), ਪ੍ਰਾਕਾਮਜ (ਸਭ ਦੇ ਮਨ ਦੀ ਜਾਣ ਲੈਣੀ), ਈਸ਼ਿਤਾ (ਆਪਣੇ ਪਿੱਛੇ ਸਭ ਨੂੰ ਲਾਉਣਾ) ਤੇ ਵਸ਼ਿਤਾ (ਸਭ ਨੂੰ ਆਪਣੇ ਅਧੀਨ ਕਰਨਾ)। 10. ਵਸੁ, ਅੱਠ ਜਾਂ ਅਠਵਾਂ। 11. ਕ੍ਰਿਪਾ।

ਨੌਵਾਂ ਅਧਿਆਇ

# ਖ਼ਾਲਸਾ ਪੰਥ ਦੀ ਰਚਨਾ

---

**ਦੋਹਰਾ।** ਯਾ ਬਿਧਿ ਪੰਥ ਬਨਾਇ ਹੈਂ, ਕਹੈਂ ਨੌਮ[1] ਕੇ ਮਾਹਿ।
ਜਾ ਲਖ ਸਤ੍ਰਨ[2] ਨਾਸ ਹੋਇ, ਸੰਤ ਮਨੇ ਸੁਖ ਪਾਹਿ ॥੧॥

**ਚੌਪਈ।** ਬੀਤੀ ਨਿਸਾ ਭੋਰ[3] ਪ੍ਰਗਟਾਯੋ। ਸ੍ਰੀ ਦਿਨ ਮਣਿ[4] ਚਲ ਤਖਤ ਸੁਹਾਯੋ।
ਪਰਮ ਜੋਤਿ ਸਾਹਿਬ ਸੁਖਦਾਈ। ਬੈਠੇ ਸ੍ਰੀ ਕੇਸਗੜ੍ਹ ਆਈ ॥ [੨॥]
ਅਧਿਕ ਓਪ ਤਾ ਥਾਨ ਲਸਾਵੈ। ਕੋਟਿ ਬਦਨ ਕਰ ਅੰਤ ਨ ਪਾਵੈ।
ਆਦਿ ਖਾਲਸਾ ਵਾਸੀ ਜੋਈ। ਅੱਚੁਤ ਵਾਕ ਗੁਰੂ ਕਾ ਸੋਈ ॥ [੩॥]
ਊਚੋ ਪੱਬ[5] ਸੁ ਅਧਿਕ ਬਿਰਾਜੈ। ਤਾ ਪਰ ਸਿੰਘਾਸਨ ਗੁਰ ਛਾਜੈ[6]।
ਸਹਸ ਨਾਰ ਸਰਿਤਾ[7] ਤਟ ਬਹੈ। ਸੁਰ ਨਰ ਜਾਸ ਦਰਸ ਕੋ ਚਹੈ ॥ [੪॥]
ਸਾਤ ਧੁਜਾ[8] ਤਿਹ ਅਦਭੁਤ ਭਾਰੀ। ਸਭ ਸਿਰ ਕੇਸ ਕੋਟ[9] ਅਵਤਾਰੀ।
ਆਦਿ ਰੂਪ ਖਾਲਸੇ ਵਾਸੀ। ਰਿੱਧਿ ਸਿੱਧਿ ਜਿਹ ਕੋਟਿਕ[10] ਦਾਸੀ ॥ [੫॥]
ਅਜ ਗੈਬੀ ਜਹ ਘੁਰਤ ਨਗਾਰੇ। ਕੋਟਿ ਕਵੀ ਕਹਿ ਸਕਤ ਉਚਾਰੇ।
ਬੈਠੇ ਆਨ ਤਹੀ ਮਹਾਰਾਜਾ। ਅਚੁੱਤ ਅਲਖ ਧਰਨਿ ਸਿਰ ਤਾਜਾ ॥ [੬॥]
ਸੰਗਤਿ ਕੇ ਸੋਧਨ ਮੈ ਆਯੋ। ਅਦਭੁਤ ਤਹਾਂ ਚਰਿਤ੍ਰ ਬਨਾਯੋ।
ਤੰਬੂ ਚਾਰ ਸੁ ਅਧਿਕ ਮੰਗਾਏ। ਭਿੰਨ ਭਿੰਨ ਕਰਤ ਹਾਂ ਲਟਾਏ।
ਪਾਂਚ ਅਜਾ ਸੁਤ[11] ਗੁਪਤ ਮੰਗਾਈ। ਤਾ ਮੈ ਦੀਨ ਨਿਸਾ[12] ਬੰਧਵਾਈ ॥੨॥ [੭॥]

**ਦੋਹਰਾ।** ਰੈਨ ਪਯਾਨ[13] ਸੁ ਦਿਨ ਚੜ੍ਹਯੋ, ਜਗੇ ਸਕਲ ਨਰ ਨਾਰਿ।
ਵੈਸਾਖੀ ਕੇ ਦਰਸ ਪਰ, ਸੰਗਤਿ ਮਿਲੀ ਅਪਾਰ ॥੩॥ [੮॥]

**ਚੌਪਈ।** ਅਛਲ[14] ਪੁਰਖ ਕੌਤੁਕ ਯਹਿ ਕੀਨਾ। ਜਹਿ ਤਹਿ ਬੋਲ ਸੰਗ ਸਭ ਲੀਨਾ।
ਮਿਲੇ ਆਨ ਜਬ ਅਧਿਕ ਅਪਾਰਾ। ਦਿਪਤ ਜੋਤਿ ਕਹਿ ਬਦਨ ਸੁਧਾਰਾ ॥ [੯॥]
"ਸਨਮੁਖ ਪੂਰਾ ਸਿਖ ਹੈ ਕੋਈ। ਸੀਸ ਭੇਟ ਗੁਰ ਦੇਵੇ ਜੋਈ।"

---

1. ਨੌਵੇਂ ਅਧਿਆਇ ਵਿਚ। 2. ਸ਼ਤ੍ਰੂਆਂ (ਵੈਰੀਆਂ) ਦਾ। 3. ਸਵੇਰਾ, ਪ੍ਰਭਾਤ। 4. ਸੂਰਜ, 5. ਪਰਬਤ। 6. ਸੋਂਹਦਾ ਹੈ। 7. ਸਹਸ (ਸੌ) ਨਾਰ (ਨਾਲੇ) ਅਥਵਾ ਪ੍ਰਵਾਹ ਵਾਲੀ ਸਰਿਤਾ (ਨਦੀ) ਸਤਲੁਜ। 8. ਸ੍ਰੀ ਆਨੰਦਪੁਰ ਦੇ ਸੱਤ ਗੁਰਦੁਆਰਿਆਂ ਦੇ ਨਿਸ਼ਾਨ (ਝੰਡੇ)। ਉਹ ਸੱਤ ਗੁਰਦੁਆਰੇ ਇਹ ਹਨ : ਅਕਾਲ ਬੁੰਗਾ, ਆਨੰਦਗੜ੍ਹ ਕਿਲਾ, ਸੀਸ ਗੰਜ, ਤਖ਼ਤ ਕੇਸ ਗੜ੍ਹ ਸਾਹਿਬ, ਗੁਰੂ ਕੇ ਮਹਲ, ਆਦਿ ਸਿੰਘਾਸਨ ਦਮਦਮਾ ਸਾਹਿਬ, ਮੰਜੀ ਸਾਹਿਬ ਅਤੇ ਭੋਰਾ ਸਾਹਿਬ (ਦੇਖੋ *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*)। 9. ਸ੍ਰੀ ਕੇਸ ਗੜ੍ਹ। 10. ਕਰੋੜਾਂ ਹੀ। 11. ਬਕਰੇ। 12. ਰਾਤ ਸਮੇਂ। 13. ਰਾਤ ਬੀਤਣ ਤੇ। 14. ਛਲ ਰਹਿਤ।

ਯੌਂ ਸੁਨ ਹੁਕਮ ਅਧਿਕ ਬਹੁ ਭਾਰਾ। ਭਯੋ ਬਿਸਮ[1] ਯਹਿ ਸਕਲ ਸੰਸਾਰਾ ॥ [੧੦॥]
ਤੀਨ ਬੇਰ ਸ੍ਰੀ ਮੁਖ ਜਬ ਕਹਯੋ। ਪਾਨਿ[2] ਜੋੜ ਸੇਵਕ ਇਕ ਅਯੋ।
ਗਹਿ ਤਾਕੀ ਭੁਜ[3] ਖੜਗ ਨਿਕਾਰਯੋ। ਤੇਜ ਅਧਿਕ ਇਹ ਬਿਧਿ ਤਨ ਧਾਰਯੋ ॥ [੧੧॥]
ਝਟਕਾ ਕਰਜ ਅਜਾ ਸੁਤ ਜਾਈ। ਰੁਧਿਰ ਪ੍ਰਵਾਹ ਚਲਯੋ ਤਬ ਧਾਈ।
ਸ੍ਰੋਣਤ[4] ਪ੍ਰਲਤ[5] ਖੜਗ ਲੈ ਹਾਥਾ। ਪੁਨਿ ਬਾਹਰ ਆਯੋ ਜਗ ਨਾਥਾ ॥ [੧੨॥]
ਮਾਂਗਯੋ ਅਵਰ ਸੀਸ ਇਕ ਆਈ। ਯੌ ਲਖਿ ਬਿਸ ਮੈ ਭਈ ਲੁਕਾਈ।
ਤੀਨ ਬੇਰ ਸਤਿਗੁਰ ਜਬ ਗਾਯੋ। ਸੇਵਕ ਨਿਸਰ ਏਕ ਤਬ ਆਯੋ ॥ [੧੩॥]
ਤਾ ਕੀ ਭੁਜਾ ਪਕਰ ਗੁਰ ਦੇਵਾ। ਲੈ ਗਯੋ ਤੰਬੂ ਅਹਿ ਅਭੇਵਾ।
ਝਟਕਾ ਕਰਯੋ ਤੈਸ ਬਿਧਿ ਜਾਈ। ਰੁਧਿਰ ਪ੍ਰਵਾਹ ਚਲਯੋ ਤਬ ਧਾਈ ॥ [੧੪॥]
ਪਾਂਚ ਅੰਗ੍ਰ ਕਰ ਸੀਸੁ ਸੁ ਕਾਟਾ। ਰੁੰਡ ਮੁੰਡ ਨੀਮੰ ਕਰ ਬਾਟਾ।
ਪਾਂਚ ਸਿੰਘ ਸਤਿਗੁਰ ਇਮ ਲਜਾਏ। ਹਾ ਹਾ ਕਾਰ ਸਕਲ ਪੁਰ ਛਾਏ ॥ [੧੫॥]
ਊਚ ਨੀਚ ਸਬ ਹੀ ਨਰ ਨਾਰੀ। ਨਿੰਦਾ ਪ੍ਰਭੁ ਕੀ ਕਰੇਂ ਸੁ ਭਾਰੀ।
"ਇਨ ਕੋ ਕਹਾਂ ਸਿਰਰ ਹੋ ਗਯੋ। ਅਜਾ ਸੁਆਨ[6] ਜਿਮ ਸਿੱਖਨ ਘਯੋ[7]" ॥ [੧੬॥]
ਜਹਾਂ ਤਹਾਂ ਇਹ ਬਾਤ ਭਨੀਜੈ। ਅਪਜਸ ਬਿਨਾ ਨ ਔਰ ਲਖੀਜੈ।
ਸਭ ਹੀ ਮਿਲ ਕੈ ਐਸ ਬਖਾਨੈ। ਸੂਖਮ ਸਾਂਗ ਨ ਪ੍ਰਭੁ ਕੋ ਜਾਨੈ ॥ [੧੭॥]
ਕਾਲੀ ਆਗਮ ਬਡ ਬਲ ਭਾਰੀ। ਇਨ ਪੈ ਗਯੋ ਨ ਪ੍ਰਗਟ ਸਹਾਰੀ।
ਉਲਟੀ ਪਰੀ ਯਾ ਪਰ ਸੁ ਭਵਾਨੀ। ਤਾ ਤੇ ਇਨ ਕੀ ਮਤਿ ਬਵਰਾਨੀ[8] ॥ [੧੮॥]
ਪ੍ਰਥਮ ਮਸੰਦ ਸਕਲ ਦਿਖ ਜਾਰੇ। ਬਹੁਰ ਅਜਾ[9] ਜਿਮ ਸਿੱਖ ਸੰਘਾਰੇ।
ਰੂਪ ਅਨੂਪ ਗੁਰੂ ਅਵਤਾਰੀ। ਕੋ ਪਟਤਰ[10] ਯਹਿ ਕਰੈ ਸੁ ਧਾਰੀ ॥ [੧੯॥]
ਜੋ ਯਹਿ ਦੇਵਿਨ ਪੂਜਤ ਭਾਈ। ਰਾਜ ਕਰਤ ਜਗ ਮੈ ਅਧਿਕਾਈ।
ਰਿੱਧਿ ਸਿੱਧਿ ਲਖ ਅਨਿਕ ਪ੍ਰਕਾਰਾ। ਜਰ ਨਹੀਂ ਸਕਯੋ ਸੁ ਪ੍ਰਗਟ ਉਚਾਰਾ ॥ [੨੦॥]
ਬ੍ਰਹਮਾ ਬਿਸਨ ਦੇਵ ਗਣ[11] ਸਾਰੇ। ਅੱਗ੍ਰ[12] ਕਾਲਿਕਾ ਕੌਣ ਵਿਚਾਰੇ।
ਕਹਾ ਭਯੋ ਭਈ ਪ੍ਰਗਟ ਭਵਾਨੀ। ਕਰ ਮੈ ਦੀਨ ਕਲਿਤ[13] ਕਿਰਪਾਨੀ ॥ [੨੧॥]
ਤਦਜਪਿ[14] ਤੇਜ ਨ ਸਕੈ ਸਹਾਰੀ। ਯਾ ਬਿਧਿ ਸਕਲ ਕਹਿਤ ਨਰ ਨਾਰੀ।
ਨਾਥ ਚਰਿਤ੍ਰ ਨਾਥ ਬਰ ਜਾਨੈ। ਔਰ ਜੀਵ ਕਾ ਭੇਦ ਪਛਾਨੈ ॥੪॥ [੨੨॥]

**ਦੋਹਰਾ।** ਉਤੈ ਲੋਕ ਯੌਂ ਭਾਖਈ, ਇਤ ਪ੍ਰਭੁ ਯਾ ਬਿਧਿ ਠਾਨ।
ਨਿਕਸੇ ਤੰਬੂ ਤਾਹਿ ਤੇ, ਸੰਗ ਸਿੱਖ ਸੁਠ[15] ਠਾਨ ॥੫॥ [੨੩॥]

**ਸਵੈਯਾ।** ਤਾ ਕਰ ਸੋਕਰ[16] ਧਾਰ ਆਏ, ਪੁਨਿ ਬੈਠ ਸਿੰਘਾਸਨ ਕੌਤੁਕ ਕੇਰੇ।
ਧੰਨ ਧੰਨ ਕਹੈਂ ਨਰ ਨਾਰਿ ਤਬੈ, ਪੁਨਿ ਭੂਖਨ ਅਨਿਕ ਦਏ ਤਿਹ ਕੇਰੇ।
ਕੋਰ ਮਯਾ[17] ਕਰ ਆਪ ਸਮਾਨ, ਕਰੇ ਤਬ ਹੀ ਅਤਿ ਸੁੰਦਰ ਚੇਰੇ।

---

1. ਅਸਚਰਜ। 2. ਹੱਥ। 3. ਬਾਂਹ 4. ਲਹੂ। 5. ਪ੍ਰਲੁਤ, ਲਿਬੜੀ ਅਥਵਾ ਭਿਜੀ ਹੋਈ। 6. ਅਜਾ, ਬਕਰਾ (ਬਕਰੀ) ਦਾ ਸੂਨ (ਪੁਤ੍ਰ)। 7. ਵੱਢਿਆ, ਕਤਲ ਕੀਤਾ। 8. ਪਾਗਲ ਹੋ ਗਈ। 9. ਬਕਰੀ। 10. ਉਪਮਾ, ਤੁਲਨਾ, ਬਰਾਬਰੀ। 11. ਦੇਵਤੇ। 12. ਅੱਗੇ ਸਾਮ੍ਹਣੇ। 13. ਸ਼ਿੰਗਾਰੀ ਹੋਈ, ਸੁਸੱਜਿਤ। 14. ਤਾਂ ਵੀ। 15.ਉੱਤਮ, ਸ਼੍ਰੇਸ਼ਟ। 16. ਉਨ੍ਹਾਂ (ਪੰਜਾਂ ਪਿਆਰਿਆਂ) ਦੇ ਹੱਥਾਂ ਵਿਚ ਹੱਥ ਪਾ ਕੇ। 17. ਮਯਾ (ਕ੍ਰਿਪਾ) ਕੋਰ (ਕਟਾਖਸ਼)।

ਸਰਿਤਾ ਜਲ ਲੀਨ ਅਛੂਤ ਮੰਗਾਇ ਕੈ, ਪਾਤ੍ਰ ਲੋਹ ਮੈ ਤਾ ਪ੍ਰਭ ਬੇਰੇ।
ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰਨ ਕੋ, ਪ੍ਰਭ ਠਾਢੇ ਹੈਂ ਆਪ ਭਏ ਸੋ ਸਵੇਰੇ ॥੬॥ [੨੪॥]
ਅਸ ਕੌਤੁਕ ਵੇਖ ਸੁ ਸਾਹਿਬ ਕੋ, ਬਿਪ ਰਾਮ ਕ੍ਰਿਪਾ[1] ਬਿਧਿ ਯਾ ਲਖ ਪਾਈ।
ਮਾਤਾ ਕੇ ਤੀਰ ਗਯੋ ਤਬ ਧਾਇ ਕੇ, ਛੋਰ ਕਥਾ ਨਖਸਿੱਖ[2] ਸੁਨਾਈ।
ਖਾਲਸਾ ਪਥ ਕੋ ਆਦਿ 'ਰੁ ਅੰਤ ਕੋ, ਯਾ ਬਿਧਿ ਕੋ ਸੁਨ ਮਾਤ ਸੁ ਆਈ।
ਤਾ ਸਮੈ ਆਨ ਪਤਾਸੇ ਡਰੈ,[3] ਗਨ[4] ਪੇਖ ਸੁ ਮਹਲ ਕੋ ਬਾਤ ਅਲਾਈ।
ਤਾਤ 'ਰੁ ਮਾਤ ਕੀ ਅੰਸ ਭਈ ਅਬ, ਯਾ ਕਰ ਹੇਤ ਭਵੈ ਨਿਜ ਮਾਈ ॥੭॥ [੨੫॥]
ਪ੍ਰੇਮ ਪਤਾਸੇ ਡਰੇ ਅਬ ਮਾਤ ਨੇ, ਯੌ ਅਤਿ ਸੰਗਤ ਮੋਦ ਧਰਾਈ।
ਧੰਨ ਹੀ ਧੰਨ ਕਹੈਂ ਸਭ ਹੀ ਜਨ ਮਾਤਾ ਕੀਓ ਉਪਕਾਰ ਗਨਾਈ।
ਜਲ ਥਲ ਮੈ ਜੋਤਿ ਬਿਰਾਜਤ ਮਾਤ ਕੀ, ਯਾਹਿ ਕਥਾ ਸੁਨ ਕੇ ਚਿਤ ਚਾਈ।
ਪੂਰਣ ਮੈ ਕਹਾ ਊਣ ਨ ਤਾ ਯੌਂ ਅਸ ਖੇਲ ਕੀਓ ਹਰਿਰਾਈ ॥੮॥ [੨੬॥]

**ਦੋਹਰਾ।** ਅੰਮ੍ਰਿਤ ਗੁਰੂ ਤਿਯਾਰ ਕਰ, ਕੈ ਅਰਦਾਸ ਕੀ ਰੀਤ।
ਠਾਢੇ ਕਰਮ ਛਕਾਇ ਕੈ, ਸਨਮੁਖ ਪੰਚ ਸੁ ਨੀਤ ॥੯॥ [੨੭॥]

**ਚੌਪਈ।** ਪਾਨ ਜੋੜ ਤਿਨ ਅਮੀ[5] ਪਿਵਾਵੈ। ਬੋਲ ਵਾਹਗੁਰੂ ਮੁਖੋਂ ਕਹਾਵੈ।
ਪੰਚਨ ਕੋ ਐਸੇ ਤਬ ਦਯੋ। ਨਾਮ ਨਗਰ ਤਿਨ ਪੂਛਨ ਕਯੋ ॥ [੨੮॥]
ਪ੍ਰਥ ਮੈ ਸੋ ਕਹ ਨਾਮ ਕੀ ਵਾਸੀ। ਸੁਨ ਤਿਨ ਕਹਜੋ ਸੰਗ ਅਬਿਨਾਸੀ।
ਵਾਸੀ ਮੋਰ ਲਹੌਰ ਦਯਾਲਾ। ਨਾਮ ਦਯਾ ਸਿੰਘ ਦਾਸ ਕ੍ਰਿਪਾਲਾ ॥ [੨੯॥]
ਪੂਰਬ ਜਨਮ ਲਊ ਥਾ ਜੋਈ। ਜਾਤ ਸੋਫਤੀ ਖਤ੍ਰੀ ਸੋਈ।
ਨਿਹਚਲ ਸਿੰਘ[6] ਦੁਤੀ ਬਰ ਗਾਯੋ। ਵਾਸੀ ਦੁਆਰਾਵਤੀ[7] ਜਨਾਯੋ ॥ [੩੦॥]
ਪੂਰਬ ਨਾਮ ਦੇਵ ਅਵਤਾਰਾ। ਜਾਤ ਸੁ ਛੀਪੇ ਕੀ ਅਬ ਸਾਰਾ।
ਸਾਹਬ ਸਿੰਘ ਸੁ ਤ੍ਰਿਤੀ ਜੁ ਕਹੀਯੇ। ਬਿਦਰ ਸਹਿਰ ਤਾ ਥਾਨ ਸੁ ਲਹੀਏ ॥ [੩੧॥]
ਪੂਰਬ ਸੈਨ ਨਾਈ ਥਾ ਸੰਤ। ਅਬ ਭੀ ਨਾਹੀ ਜਾਤ ਲਖੰਤ।
ਚਤੁਰਥ ਧਰਮ ਸਿੰਘ ਅਬਿਨਾਸੀ। ਹਸਤਨ ਪੁਰੀ ਜਵਨ[8] ਕੀ ਵਾਸੀ ॥ [੩੨॥]
ਪੂਰਬ ਜਨਮ ਭਗਤ ਔ ਧੰਨਾ। ਜਾਤ ਜਾਟ ਕੀ ਅਬ ਸੋ ਵੰਨਾ।
ਹਿੰਮਤ ਸਿੰਘ ਹਠੀਲਾ ਗਾਯੋ। ਵਾਸੀ ਜਗੰਨਾਥ ਕੀ ਗਾਯੋ ॥ [੩੩॥]
ਪੂਰਬ ਜਨਮ ਬਧਕ[9] ਔਤਾਰਾ। ਜਾਤ ਝੀਵਰੰ[10] ਕੀ ਸੁਖ ਸਾਰਾ।
ਅੰਗ ਸੰਗ ਸਤਜੁਗ ਕੇ ਸੰਗੀ। ਪੰਚਨ ਮੇਲਤ ਜੋ ਗੁਰ-ਅੰਗੀ ॥ [੩੪॥]
ਕੋਨਾ[11] ਮੋਨਾ ਕੰਨਜਾ ਪਾਪੀ[12]। ਮੀਣਾ[13] ਔਰ ਮਸੰਦ ਸੁ ਥਾਪੀ।

---

1. ਕ੍ਰਿਪਾ ਰਾਮ ਪੁਰੋਹਿਤ। 2. ਆਦਿ ਤੋਂ ਅੰਤ ਤਕ। 3. ਪਾਏ। 4. ਗਣ, ਲੋਕ-ਸਮੁਦਾਇ। 5. ਅੰਮ੍ਰਿਤ। 6. ਅਰਥਾਤ-ਮੁਹਕਮ ਸਿੰਘ। 7. ਦੁਆਰਕਾ (ਕਾਠੀਆਵਾੜ)। 8. ਜਿਸ। 9. ਸ਼ਿਕਾਰੀ। 10. ਪ੍ਰਸਿੱਧ ਵਿਦ੍ਵਾਨ ਗਿਆਨੀ ਠਾਕੁਰ ਸਿੰਘ ਦੇ ਕਥਨ ਅਨੁਸਾਰ ਪੰਜ ਪਿਆਰਿਆਂ ਵਿਚੋਂ ਭਾਈ ਦਯਾ ਸਿੰਘ ਜੀ ਪਿੰਡ ਡੱਲਾ, ਭਾਈ ਧਰਮ ਸਿੰਘ ਜੀ ਪਿੰਡ ਜਟਵਾੜਾ (ਜ਼ਿਲਾ ਸਹਾਰਨਪੁਰ), ਭਾਈ ਹਿੰਮਤ ਸਿੰਘ ਜੀ ਪਿੰਡ ਸੰਗਤਪੁਰਾ (ਪਟਿਆਲਾ), ਭਾਈ ਮੁਹਕਮ ਸਿੰਘ ਜੀ ਬੂੜੀਆ (ਅੰਬਾਲਾ) ਤੇ ਭਾਈ ਸਾਹਿਬ ਸਿੰਘ ਜੀ ਪਿੰਡ ਨੰਗਲ ਸ਼ਹੀਦਾਂ (ਜ਼ਿਲਾ ਹੁਸ਼ਿਆਰਪੁਰ) ਦੇ ਵਸਨੀਕ ਸਨ (ਦੇਖੋ 'ਗੁਰਦ੍ਵਾਰੇ ਦਰਸ਼ਨ')। 11. ਬੋਦੀ ਹੀਨ, ਜਿਸ ਦੀ ਚੋਟੀ ਕਟੀ ਹੋਈ ਹੋਵੇ। 12. ਕੁੜੀ ਮਾਰ। 13. ਪ੍ਰਿਥੀ ਚੰਦ ਦੇ ਖ਼ਾਨਦਾਨ ਨਾਲ ਸੰਬੰਧ ਰਖਣ ਵਾਲਾ।

ਕੋਨਾ ਕਹੈ ਜੋ ਬੋਦੀ ਹੀਨਾ। ਤਜੋ ਤੁਰਕ ਸੰਗਤਿ ਮਤਿ ਚੀਨਾ ॥ [੩੫॥]
ਮੋਨਾ ਕਹੈ ਸੋ ਕੁਠਾ ਖਾਵੈ। ਸੀਸ ਉਸਤਰਾ ਜੋਇ ਫਿਰਾਵੈ।
ਏ ਹੈ ਦੀਨ ਪਿਕੰਬਰ ਕੇਰਾ। ਸਮਾ ਤੁਰਕ ਮੋਨਾ ਹੈ ਟੇਰਾ ॥ [੩੬॥]
ਕੰਨਜਾ ਹਤ[1] ਪੁਨਿ ਬੇਚੇ ਜੋਈ। ਕੁੰਭੀ ਪਰੈ ਮਾਸ ਗਤ ਤੇਈ।
ਮੀਣੇ ਗੁਰ ਦੋਖੀ ਮਧ ਚੂਰੀ। ਗੁਰੂ ਖਵਾਵਤ ਚਾਹ ਕਰੂਰੀ ॥ [੩੭॥]
ਮਸੰਦ ਗੁਰੂ ਸਮਤਾ ਮਨ ਧਾਰੈ। ਅਦਬ ਗ੍ਰੰਥ ਨਹਿ ਆਪ ਪੂਜਾਰੈ।
ਮੋਰ ਬਚਨ ਸੋ ਕਰੋ ਪਿਆਰਾ। ਸਰਬ ਕਾਲ[2] ਹੋਇ ਰੱਛ ਤੁਹਾਰਾ ॥ [੩੮॥]
ਝੂਠੇ ਸਰਬ ਉਪਾਵ ਤਿਆਗੋ। ਸ੍ਰੀ ਅਸਿਧੁਜ ਕੀ ਚਰਨੀ ਲਾਗੋ।
ਪੋਥੀ ਗ੍ਰੰਥ ਪੜ੍ਹੋ ਸਦ ਨੀਤਾ। ਜਪ ਰਹਰਾਸ ਕੀਰਤਨ ਚੀਤਾ ॥੧੦॥ [੩੯॥]

**ਦੋਹਰਾ।** ਸਸਤ੍ਰ ਮੇਲ ਗੁਰ ਸਬਦ ਸੋ, ਕਛ ਕੇਸਨ ਸਦ ਪ੍ਰੇਮ।
ਕਰਦ ਰਾਖਨੀ ਪੰਚ ਏ, ਤਜੈ ਨ ਕਬ ਹੀ ਨੇਮ[3] ॥੧੧॥ [੪੦॥]

**ਭੁਜੰਗ ਛੰਦ।** ਸਦਾ ਤੋਰਕੰ[4] ਮਾਰਨੰ, ਸੰਤ ਸੰਗੰ। ਕਰੈ ਨਾਰਿ ਸੰਗੰ ਨ ਕਛੂ ਹੀਨ ਰੰਗ।
ਕੰਘਾਯੰ ਕਰੈ ਦੋਇ ਵਾਰੰ ਸੁਧਾਰੰ। ਸਦਾਵੰਤ ਸੁਧੰ ਕਰੋ ਨਾਨ ਪਜਾਰੰ ॥ [੪੧॥]
ਦੁਈ ਵਖਤ ਨਾਨੰ ਸਮੰ ਦੇਸ ਕਾਲ। ਦਿਨੰ ਆਠ ਮੈ ਸੈਨ[5] ਨਾਰੀ ਬਿਸਾਲੰ।
ਇਕੰ ਬਾਰ ਭੋਜੰ ਨਵੀਨੰ ਪਟਾਹੀ[6]। ਦਿਨੰ ਆਠਵੈ ਨੀਤ ਕੇਸੰ ਸੁਚਾਹੀ ॥ [੪੨॥]
ਜੂਆ ਵੇਸਵਾ ਕਾਮਨਾ ਲੋਭ ਤਜਾਗੇ। ਮਲੇਛਾਨ ਰੂਪੰ ਤਜੇ ਸੁਖ ਪਾਗੈ।
ਗੁਰੂ ਮੰਤ੍ਰ ਹੀਨੰ ਤਜੋ ਤਾਹਿ ਸੰਗੰ। ਕਹੈ ਗ੍ਰੰਥ ਜੀ ਬੈਨ ਐਸੇ ਅਭੰਗੰ ॥ [੪੩॥]
"ਗੁਰ ਮੰਤ੍ਰ ਹੀਣਸਟ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ" ॥
[੩੩ ॥ ਸਲੋਕ ਸਹਸਕ੍ਰਿਤੀ ਮਹਲਾ ੫]
ਦਿਜੈ ਦਾਨ ਭੂਖੇ, ਲਹੋ ਜਾਇ ਪਜਾਰੇ। ਦਿਵਾਨੰ ਲਗਾਵੈ, ਸੁਨੇ ਸਬਦ ਸਾਰੇ।
ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੰ। ਸੁਨੋ ਗਾਥ ਪੁਰਾਨ ਕੀ ਚੀਤ ਰੰਗੰ ॥ [੪੪॥]
ਜਹਾਂ ਧਰਮਸਾਲਾ[7] ਤਹਾਂ ਨੀਤ ਜੈਯੈ। ਗੁਰੂ ਦਰਸ ਕੀਜੈ ਮਹਾਂ ਸੁਖ ਪੈਯੈ।
ਜਪੋ ਵਾਹਗੁਰੂ ਜਾਪ ਚੀਤੰ ਸਦਾ ਹੀ। ਸਦਾ ਨਾਮ ਲੀਜੈ ਗੁਰੂ ਗੀਤ ਗਾਹੀ ॥ [੪੫॥]
ਬਿਨਾ ਵਾਹਗੁਰੂ ਨਾਹ ਮੁਖ ਭੋਜ ਧਾਰੈ। ਧਰਾ ਚੰਡਿਕਾ ਗੋਦ ਮੈ ਤੋਹ ਪਜਾਰੇ।
ਸਦਾ ਦੇਗ ਤੇਗੰ ਤੁਮੈ ਜੀਤ ਹੋਈ। ਸਫਾ ਮਾਰ ਯਮਨੀ[8] ਕਰੋ ਦੂਰ ਸੋਈ ॥੧੨॥ [੪੬॥]

**ਸਵੈਯਾ।** ਬਾਜ ਉਡਾਇ ਸਦਾ ਕਰ ਰਾਜ, ਨਹੀ ਮਨ ਚੰਚਲ ਝੂਠ ਲਖਾਹੀ।
ਯਾ ਬਿਧਿ ਰਹਿਤ ਕਰੀ ਅਗਨੀ[9] ਗੁਰ ਬੈਨ ਧਰੈ ਸਦ ਸੁਖ ਸੋ ਪਾਈ।
ਸਿਖ ਸੋ ਭ੍ਰਾਤ ਸਮਾ[10] ਲਖੀਏ ਮਨ, ਆਪ ਤੇ ਬ੍ਰਿਧ ਕੀ ਪੂਜ ਕਰਾਹੀ।

---

1. ਮਾਰ ਕੇ। 2. ਹਮੇਸ਼ਾ, ਸਦੈਵ। 3. ਰਹਤਨਾਮਿਆਂ ਦੇ ਅਨੁਸਾਰ ਸਿੱਖਾਂ ਲਈ ਇਹ ਪੰਜ ਰਹਤਾਂ ਜ਼ਰੂਰੀ ਹਨ : (੧) ਸ਼ਸਤਾਂ ਨਾਲ ਪ੍ਰੇਮ (੨) ਗੁਰਬਾਣੀ ਦਾ ਨੇਮ ਸਹਿਤ ਪਾਠ (੩) ਕਛਹਰਾ, ਪਾਉਣਾ (੪) ਕੇਸਾਂ ਦੀ ਰਹਤ, ਅਤੇ (੫) ਕ੍ਰਿਪਾਨ ਧਾਰਨ ਕਰਨੀ। 4. ਤੁਰਕ, ਮੁਗ਼ਲ। 5. ਸੇਜਾ। 6. ਨਵੇਂ (ਉੱਜਲ) ਕਪੜੇ। 7. ਧਰਮ ਦੀ ਸ਼ਾਲਾ, ਗੁਰਦੁਆਰਾ। 8. ਯਵਨਾਂ (ਮਲੇਛਾਂ, ਤੁਰਕਾਂ, ਭਾਵ—ਮੁਗ਼ਲਾਂ) ਦੀ। 9. ਅਗ੍ਰਣੀ, ਪ੍ਰਮੁੱਖ, ਪ੍ਰਧਾਨ। 10. ਇਕ ਸਮਾਨ, ਬਰਾਬਰ।

ਆਪ ਸਮਾ ਕਰੀਏ ਹਿਤ ਕਾਰਣ, ਨੀਵ ਲਖੋ ਕਾਰੁਨੰ ਮਯ[1] ਆਹੀ।
ਤੁਰਕ ਮਲੇਛ ਕੁਸੰਗੀ ਉਪੇਖਜ[2] ਸੁ, ਯਾ ਬਿਧਿ ਬਾਤ ਕਹੀ ਗੁਰ ਚਾਹੀ ॥੧੩॥ [੪੭॥]
ਸੁਭ ਗਾਵਤ ਕੀਰਤਿ ਸ੍ਰੀ ਗੁਰ ਕੀ, ਪਦਵੀ ਅਸ[3] ਦੀ ਗੁਰ ਪੰਥ ਸੁਧਾਰੀ।
ਚਾਰ ਪਦਾਰਥ ਮੋਖ ਦਈ ਪੁਨਿ, ਸੰਗਤਿ ਮਾਹਿ ਨਿਵਾਸਹਿ ਧਾਰੀ।
ਚਾਰ ਪਦਾਰਥ ਦੇਤ ਨ ਬਾਰ[4], ਕੋਈ ਲਹਤੋ ਇਕ ਜਤਨ ਪ੍ਰਕਾਰੀ।
ਕੋਟਿ ਹੀ ਜਤਨ ਸੋ ਖੋਸ ਲਈ ਬਲ, ਸੋ ਬਲ ਤੇ ਦਈ ਸ਼ਕ੍ਰਹਿ[5] ਭਾਰੀ ॥੧੪॥ [੪੮॥]
ਭੋਜ ਦਿਲੀਪ ਮਹਾਬਲ[6] ਤੇ ਅਰੁ ਰਾਵਨ ਆਦਿ ਮਹਾਂ ਦੁਖ ਪਾਈ।
ਪੰਡਿਜ[7] ਸੋ ਲੈ ਦੀਨ ਜੁਈ ਹਰਿ[8], ਸੋ ਗੁਰ ਯਾਹਿ ਦਈ ਕਰੁਨਾਈ।
ਔਰ ਅਨੇਕ ਨ੍ਰਿਪੋਤੱਮ ਜੋ, ਰੁਚਿ ਰਾਖਤ ਭੇ ਨਿਤ ਹੀ ਅਧਿਕਾਈ।
ਸ੍ਰੀ ਗੁਰ ਦਜਾਲ ਦਈ ਧਰ ਸੋ ਬਡ, ਜਤਨ ਪਿਕੰਬਰ ਲੀ ਸਿਵਤਾਈ[9] ॥੧੫॥ [੪੯॥]

**ਚੌਪਈ।** ਤੀਨ ਲੋਕ ਜੋ ਰਾਜ ਦਿਵਾਯੋ। ਮੋਖ ਬੈਨ ਕਰ ਸਿਰ ਤਲ ਨ੍ਯਾਯੋ।
ਯਾ ਤੇ ਮੋਹ ਅਲਪ ਕਛੁ ਦੀਨਾ। ਭੋਗ ਮੋਖ ਦੇ ਰੰਚਕ ਚੀਨਾ ॥ [੫੦॥]
ਸੁਰਗ ਬੈਕੁੰਠ ਜਾਹਿ ਪਦ ਮਾਹੀ। ਸੁਰ ਨਰ ਮੁਨਿ ਜਨ ਧੂਰ ਵਛਾਹੀ।
ਸਰਬ ਸਕਤਿ ਨਿਜ ਕੀ ਮੈ ਦੀਨੀ। ਤੁਮ ਥੀ ਭੇਟ ਸੀਸ ਮੋ ਕੀਨੀ ॥ [੫੧॥]
ਜਬ ਦੇਵੀ ਕੇ ਪਰਗਟ ਬਾਰੀ। ਬਿਪ੍ਰ ਚਲਾਇ ਸਿੱਖਨ ਸਿਸ ਵਾਰੀ।
ਤਾ ਕਰ ਸਰਬਸ ਸਿੱਖਨ ਦੀਨਾ। ਚਾਰ ਪਦਾਰਥ ਕੋ ਭਨ ਬੀਨਾ ॥ [੫੨॥]
ਉਤਰ ਸਿੰਘਾਸਨ ਜੁਗ ਕਰ ਜੋਰੀ। ਅੰਮ੍ਰਿਤ ਲੇਤ ਆਪ ਸੁਖ ਗੋਰੀ।
ਸ੍ਰੀ ਆਨਨ[10] ਤੇ ਬੈਨ ਉਚਾਰੇ। "ਸੁਨੋ, ਖਾਲਸਾ ਜੂ ! ਮਨ ਧਾਰੇ ॥ [੫੩॥]
ਤੁਮ ਹੋ ਮੋ ਕੋ ਪਰਮ ਪਿਆਰੇ। ਜਬ ਮੈ ਸੀਸ ਮੰਗੇ ਥੇ ਥਾਰੇ[11]।
ਤੁਮਰੇ ਸਾਥ ਪੂਰਬ ਕੀ ਬਾਨੀ। ਸੋ ਮੈ ਢੂੰਡਤ ਭਜੇ ਛਲ ਠਾਨੀ ॥ [੫੪॥]
ਤਬ ਹੰਕ੍ਰਿਤ[12] ਮਨ ਬਿਪਨ ਕੀਨਾ। ਧਰ ਕੋ ਰਾਜ ਹਮੈ ਗੁਰ ਦੀਨਾ।
ਹਮ ਸਮ ਕੋ ਜਗ ਮਹਿ ਨਹਿ ਰਾਜਾ। ਬਾਹਜ[13] ਰਜਪੂਤਨ ਏ ਸਾਜਾ ॥ [੫੫॥]
ਬੈਸ ਸੂਦ੍ਰ ਏ ਜਾਟ ਅਪਾਰਾਂ। ਤਾਕੋ ਪੰਥ ਮਾਹ ਮੈ ਧਾਰਾ।
ਸਭ ਜਗ ਰਾਜ ਤੋਹਿ ਕੋ ਦੀਨਾ। ਪੁਨਿ ਬਿਧਿ ਸੋ ਤੁਮ ਕੋ ਗੁਰ ਕੀਨਾ ॥ [੫੬॥]
ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ। ਤੈਸੇ ਮੋਹਿ ਮਿਲਾਯੋ ਭਾਯੋ।
ਓਤ ਪੋਤ ਗੁਰ ਸਿਖ ਜਗ ਜਾਨੋ। ਜੈਸ ਨੌਮ ਗੁਰ ਸੰਗ ਸੋ ਮਾਨੋ ॥ [੫੭॥]
ਸਿਖ ਗੁਰ ਕੋ ਤਨ ਸੀਸ ਮਿਲਾਯੋ। ਓਤ ਪੋਤ[14] ਗੁਰ ਸਿਖ ਯਾ ਭਾਯੋ।"
ਸੁਨ ਏ ਬੈਨ ਸਿੱਖ ਤਬ ਬੋਲੈ। ਸੁੰਦਰ ਪੂਰਨ ਬੈਨ ਅਮੋਲੈ ॥੧੬॥ [੫੮॥]

---

1. ਕਰੁਣਾਮਯ, ਕ੍ਰਿਪਾ ਭਾਵ ਰਖਣ ਵਾਲਾ, ਕ੍ਰਿਪਾਲੁ। ਏਥੇ 'ਬਰਨੰ ਮਯ' ਪਾਠ ਵੀ ਹੈ (ਦੇਖੋ ਖ਼ਾਲਸਾ ਕਾਲਿਜ, ਅੰਮ੍ਰਿਤਸਰ, ਨੰ. ੬੦੫)। 2. ਤਿਆਗ ਕੇ, ਛੱਡ ਕੇ। 3. ਇਸੇ ਪ੍ਰਕਾਰ, ਅਜੇਹੀ। 4. ਦੇਰ, ਢਿੱਲ। 5. ਸ਼ਕ੍ਰ, ਦੇਵਤਿਆਂ ਦਾ ਰਾਜਾ ਇੰਦ੍ਰ। 6. ਵੱਡੀ ਤਾਕਤ ਵਾਲੇ। ਏਥੇ 'ਮਹਾਨਲ' ਪਾਠ ਵੀ ਹੈ (ਖ਼ਾ. ਕਾ. ਅ. ੬੦੫ ਅਤੇ ਮੋ. ਬਾ. ੭੧)। 7. ਰਾਜਾ ਪਾਂਡੂ ਦੇ ਪੁਤ੍ਰ ਯੁਧਿਸ਼ਟ੍ਰ, ਭੀਮ, ਅਰਜੁਨ ਆਦਿ। 8. ਸ੍ਰੀ ਕ੍ਰਿਸ਼ਨ ਜੀ ਨੇ। 9. ਸ਼ਿਵ (ਕਲਿਆਣ ਰੂਪ) ਪਦਵੀ। 10. ਸ੍ਰੀ ਮੁਖ। 11. ਤੁਮਰੇ, ਤੁਹਾਡੇ। 12. ਹੰਕਾਰ। 13. ਬਾਹੁ (ਬਾਹਾਂ) ਤੋਂ ਪੈਦਾ ਹੋਏ ਕ੍ਸ਼ਤ੍ਰੀ। 14. ਓਤਪ੍ਰੋਤ, ਤਾਣਾ-ਪੇਟਾ (ਪਰਸਪਰ ਮਿਲਿਆ ਹੋਇਆ)।

**ਗੀਆ ਛੰਦ।** "ਆਦਿ ਅਛੁੱਤ ਅਲਖ ਸ੍ਵਾਮੀ, ਤੀਨ ਲੋਕ ਤੁਮੈ ਧਰੈ।
ਰਾਜ ਰਾਜਨ, ਈਸ ਈਸਨ[1] ਸਕ੍ਰ ਸੂਰਜ ਵਪੁ ਧਰੈ।
ਤੁਮ ਚਰਨ ਤੇ ਹਮ ਰਾਜ ਪਾਯੋ, ਜਾਤ ਨੀਚ ਨਹੀ ਧਰੀ" ॥ [੫੯॥]
ਕਸ ਤੋਹ ਕੋ ਸਿਖ ਧਾਰੀਐ, ਅਤਿ ਹੋਤ ਬਿਸਮ ਅਨੰਤਨੰ।
ਸੁਨ ਕਹੈ ਸ੍ਰੀ ਮੁਖ ਐਸ ਕੈ, "ਤੁਮ ਸੁਨੋ ਗਾਥ ਬਿਅੰਤਨੰ।
ਰਾਮ ਕ੍ਰਿਸਨ ਹਰੀ ਸਭੈ ਅਰੁ ਗੁਰ ਧਰਾ ਤਿਨ ਪ੍ਰੇਮ ਸੋ।
ਪੁਨਿ ਅਗਨ ਅਲਖ ਅਪਾਰ, ਜੋ ਧਰ ਦੇਹ ਆਵਤ ਨੇਮ ਸੋ ॥ [੬੦॥]
ਧਰ ਭਾਰ ਸਾਰ ਨਿਵਾਰਹੀ, ਤਿਨ ਗੁਰ ਧਰਾ ਸੰਸਾ ਨਹੀ।
ਸਿਖ ਹੋਨ ਕਠਿਨ ਪਛਾਨੀਐ, ਗੁਰ ਰੂਪ ਸਿਖ ਸੰਸਾ ਨਹੀ।
ਸ੍ਰੀ ਕਾਲ ਪੁਰਖ ਨਿਦੇਸ[2] ਧਰ, ਆਯੋ ਅਮੈ ਤੁਰਕਨ ਹਰੈ।
ਧਰ ਦੁਖੀ ਲਖ ਤਾ ਭੇਜਿਓ, ਤਿਨ ਵਾਕ ਮੈ ਸਿਰ ਤੇ ਧਰੈ ॥ [੬੧॥]
ਤੁਮ ਤਜੋ ਸੰਸਾ ਆਦਿ ਹੀ, ਇਹ ਬਾਤ ਕਰਨੀ ਹੈ ਸਦਾ।
ਇਹ ਪੰਥ ਹੋ ਤੇ ਆਇ ਹੈ ਯਾ ਭਾਂਤਿ ਹੀ ਧਾਰੋ ਮੁਦਾ।"
ਯੋ ਬੈਨ ਸੁਨ ਬਿਪ ਜਰਤ ਭੇ, ਤਿਨ ਕੀ ਸੁਧਾ[3] ਸੁ ਤਿਯਾਰਨੰ।
ਗੁਰ ਖਰੇ[4] ਤਾ ਕੇ ਅਗ੍ਰ ਹੀ, ਜਿਹ ਜਪਤ ਬਿਧਿ ਸੁਰ ਸਾਰਨੰ ॥੧੭॥ [੬੨॥]

**ਸਵੈਯਾ।** ਕਿੰਨਰ ਯੱਖ ਭੁਜੰਗ[5] ਧਰਾਧਰ[6], ਚਾਹਤ ਹੈਂ ਸੁਰ ਦੇਵ ਅਪਾਰੀ।
ਧੇਨ ਸਸੀ ਮਨਿ ਪਾਰਸ ਜੋ ਸੁਰ ਜਾਨ ਤਰੰ ਰਿਧਿ ਸਿਧਿ ਪ੍ਰਕਾਰੀ।
ਕੋਟਿ ਹੀ ਅੰਡ ਬ੍ਰਹਮੰਡ ਜਿਸੈ ਚਖ, ਹੋਵਤ ਨਾਸ ਸ੍ਰਿਜਾ[7] ਪੁਨਿ ਧਾਰੀ।
ਸੋ ਗੁਰ ਪੂਰਨ ਅੰਮ੍ਰਿਤ ਮਾਂਗਤ, ਦੀਨ ਦਯਾਨਿਧਿ ਜੋ ਅਵਤਾਰੀ ॥੧੮॥ [੬੩॥]
ਸਭ ਤਜਾਗ ਜਨੇਵਨ ਤੋੜ ਦਏ, ਤਸ ਭਾਤ ਪੀਏ ਸੁਖ ਸੋ ਰਸ ਕਾਰੀ।
ਵੈਸ ਹੀ ਰਹਤ ਸੁ ਸਿੱਖ ਬਤਾਵਤ, ਵਾਸੀ ਗੁਰੂ ਪਟਨਾ ਪੁਰ ਸਾਰੀ।
ਨਾਮ ਕਹਜੋ ਗੁਰ ਗੋਬਿੰਦ ਸਿੰਘ, ਸ੍ਰੀ ਦਾਸ ਅਕਾਲ ਕੋ ਹੈ ਰਸ ਕਾਰੀ।
ਪੰਚਨ ਮੇਲ[8] ਤਜੋ ਗਹਨੰ ਦਿਖ ਚੋਕ ਰਹੀ ਦਿਜ ਜਾਤ ਅਪਾਰੀ ॥੧੯॥ [੬੪॥]
ਰਹਤ ਗੁਰੰ ਅਸ ਭਾਖਤ ਭੇ, ਸਿਖ ਸੰਗ "ਰਹੋ ਅਸਿਪਾਨ ਸ ਧਾਰੀ।
ਜੋ ਕਹੂੰ ਭੀੜ ਪੜੇ ਗੁਰ ਸਿਖ ਕੋ, ਤਹਿ ਹੋਹੁ ਸਹਾਇ ਜਿਨੈ ਮਨਸਾਰੀ"।
ਨਾਮ 'ਰੁ ਦਾਨ ਦਿਜੈ ਨਿਜ ਸਿੱਖਨ, ਕੈ ਅਰਦਾਸ ਕੜਾਹ ਅਪਾਰੀ।
ਸੰਗਤ ਆਨ ਇਕਤ੍ਰ ਭਈ ਤਵ, ਨਾਗ[9] ਵਿਸਾਖਿ ਕੋ ਪ੍ਰਥਮ ਪ੍ਰਕਾਰੀ ॥੨੦॥ [੬੫॥]
ਦਿੱਜਨ ਆਪ ਬੁਲਾਵਤ ਭੇ ਗੁਰ, ਨਾਹਿ ਅਏ ਲਖ ਕੋਟ ਅਪਾਰੀ।
ਨਿੰਦ ਕਰੈਂ ਅਸ ਭਾਂਤਿ ਕਹੈਂ, "ਹਮ ਤੇ ਬਿਨ ਬਜਾਹਨ ਕਾਜ ਸੁਧਾਰੀ।

---

1. ਈਸ਼੍ਵਰਾਂ ਦਾ ਈਸ਼੍ਵਰ। 2. ਆਦੇਸ਼। 3. ਅੰਮ੍ਰਿਤ। 4. ਖੜੇ। 5. ਨਾਗ, ਸੱਪ। 6. ਪਹਾੜ, ਬ੍ਰਿਛ ਆਦਿ ਜਿਨ੍ਹਾਂ ਨੂੰ ਧਰਾ (ਧਰਤੀ) ਨੇ ਧਾਰਣ ਕੀਤਾ ਹੈ। 7. ਸਿਰਜੀ ਹੋਈ ਸ੍ਰਿਸ਼ਟੀ। 8. ਰਹਤਨਾਮਿਆਂ ਦੇ ਅਨੁਸਾਰ ਮੀਣੇ, ਮਸੰਦ, ਧੀਰ ਮੱਲੀਏ, ਰਾਮਰਈਏ ਤੇ ਸਿਰਗੁੰਮ (ਜੋ ਸਿੱਖ ਹੋ ਕੇ ਮੋਨੇ ਹੋ ਗਏ ਹੋਣ) ਅਰਥਾਤ ਇਨ੍ਹਾਂ ਪੰਜਾਂ ਦਾ ਮੇਲ ਸਿੱਖਾਂ ਲਈ ਵਰਜਿਤ ਹੈ। 9. ਇਕ, ਪਹਲੀ (੧ ਵੈਸਾਖ)।

ਕੈਸ ਪ੍ਰਸਾਦਿ ਵਰਤਾਵਹਿਗੇ, ਹਮਰੇ ਬਿਨ ਆਪਨ ਵੈ ਅਸਿ[1] ਧਾਰੀ।
ਹਮ ਕੋ ਚਹੀਏ ਪਟ[2] ਭੂਖਨ ਦੇਵਨ, ਆਦਰ ਜੋ ਪਦ ਬਿੱਪ੍ਰਹ ਭਾਰੀ" ॥੨੧॥ [੬੬॥]
ਜੋ ਦਿਜ ਤਾਹਿ ਸਿਰੋਮਣ ਥੇ, ਮਨ ਚੋਕ ਰਹਜੋ ਦਿਜ ਕੀ ਪ੍ਰਭੁਤਾਈ।
ਸਿਖਨ ਦੀਨ ਪ੍ਰਭੂ ਕਿਹ ਕਾਰਨ, ਸੋਭ ਲਹੈ ਨਹਿ ਪੰਥ ਬਨਾਈ।
ਆਵਤ ਨਾਹਿ ਬੁਲਾਇ ਰਹੇ, ਤਿਨ ਐਸ ਕਹਜੋ, "ਛਕੋ ਅੰਮ੍ਰਿਤ ਭਾਈ!
ਪੋਤ[3] ਨਵੈ ਪਰ ਆਨ ਚੜ੍ਹੋ", ਸੁਨ ਬਿਪ੍ਰ ਸਭੈ ਮਨ ਕੋਪ[4] ਬਢਾਈ ॥੨੨॥ [੬੭॥]

**ਦੋਹਰਾ।** ਮਧ ਮਾਸ[5] ਜੋ ਤਾਹ ਮੈ, ਥਿਤ ਅਸਟਮੀ ਜਾਨ।
ਪ੍ਰਤਖ ਦੇਵੀ ਕਾ ਭਯੋ, ਪੂਜਸ ਪੂੰਨਮ ਮਾਨ ॥੨੩॥ [੬੮॥]

**ਚੌਪਈ।** ਬਿੱਪ੍ਰਨ ਕੇ ਜੋ ਘਰ ਸਮੁਦਾਈ[6]। ਤਾਕੋ ਪੂਜਤ ਭੇ ਜਗ ਰਾਈ[7]।
ਸਤ[8] ਏਕ ਅਠ[9] ਊਪਰ ਜਾਨਾ। ਹੁਕਮਿ ਨਾਮ ਦਿੱਜਨ ਸੁਖ ਠਾਨਾ ॥ [੬੯॥]
ਮੁਖੀ ਬਿਪ੍ਰ ਤਹ ਰਖੈ ਅਪਾਰਾ। ਦਸਮੀ ਬਿਜੈ[10] ਪੂਜ ਸੁਖ ਢਾਰਾ।
ਕੁਆਰ ਮਾਸ[11] ਕੇ ਪੂਜ ਨੁਰਾਤੇ। ਭਈ ਪ੍ਰਸੰਨ ਦੇਵੀ ਏ ਨਾਤੇ ॥ [੭੦॥]
ਪੂਛ ਸੁ ਪੰਡਿਤ ਤੇ ਜਗ ਰਾਈ। ਆਵਤ ਬੀਚ ਅਨੰਦਪੁਰ ਧਾਈ।
ਕਾਤਕ ਬੀਚ ਮਸੰਦ ਸੁ ਮਾਰੇ। ਫਾਗਨ ਬੀਚ ਸਿੱਖ ਸਭ ਤਾਰੇ ॥ [੭੧॥]
ਪਾਹੁਲ ਦੀ ਗੁਰ ਅਸਿ ਕੋ ਧਾਰੀ। ਦਰਸ ਵਿਸਾਖੀ ਸੰਗਤਿ ਸਾਰੀ।
ਵੈਸਾਖੀ ਕੋ ਸੰਗਮ ਭਾਰਾ। ਮੁਖੀ ਬਿਪਨ ਕੋ ਦੀਨ ਭੰਡਾਰਾ ॥ [੭੨॥]
ਦੀਨ ਵਡਾਈ ਪੰਡਿਤ ਮਾਨੋ। ਪਹਲੇ ਪਹੁਲ ਸਿਘਨ ਕੀ ਠਾਨੋ।
ਯੱਗ ਮਾਹਿ ਏਹ ਟਹਲ ਕਰਾਈ। ਪੁਨਿ ਬਿਪ੍ਰਨ ਕੇ ਮਤ ਸਰ[12] ਆਈ ॥ [੭੩॥]
ਏ ਸੁਨ ਬਿਪ੍ਰ ਮੂਲ ਨਹੀ ਆਏ। ਹੰਕ੍ਰਿਤ ਕਰੀ ਵਿਘਨ ਜਗ ਪਾਏ।
ਤਾ ਮੈ ਬਠਾ ਬਿਪ੍ਰ ਪ੍ਰਧਾਨਾ। ਤਾ ਕੋ ਫੋੜ ਕੀਓ ਸੁਖ ਮਾਨਾ ॥ [੭੪॥]
ਜਾ ਨੇ ਦੇਵੀ ਦਰਸ ਦਿਖਾਵਾ। ਸੋ ਪੰਡਿਤ ਹੰਕ੍ਰਿਤ ਨਹੀਂ ਆਵਾ।
ਤਾ ਕੋ ਪੰਛੀ ਦੀਨ ਸੋ ਸ੍ਰਾਪਾ। ਕਾਸਮੀਰ ਪੰਡਿਤ ਸਿੰਘ ਥਾਪਾ ॥ [੭੫॥]
ਪ੍ਰਾਕ੍ਰਿਤੀ ਨਾਮ ਪੁਰਾਣ ਜੋ ਕਹੀਯੈ। ਤਾ ਕੋ ਮਤਿ ਜੇ ਸਾਰ ਬਤੈਯੈ।
ਸੋ ਸਭ ਮਤਿ ਅਨੁਸਾਰ ਸੋ ਭਏ। ਬੱਠਾ ਬਿਪ੍ਰ ਸਾਥ ਨਿਜ ਕਯੇ ॥ [੭੬॥]
ਬੱਠੇ ਊਪਰ ਖੁਸੀ ਸੁ ਕੀਨੀ। ਤਾਕੀ ਸਭਾ ਖਵਾਇਸੁ[13] ਦੀਨੀ।
ਪਾਂਚ ਸਿੰਘ ਕੋ ਟਹਲ ਬਤਾਈ। ਖੁਸੀ ਲਵੋ ਸੰਗਤ ਕੀ ਭਾਈ ॥ [੭੭॥]
ਦਯਾ ਸਿਘ ਪਰੋਸਨ ਲਾਗਾ। ਧਰਮ ਸਿੰਘ ਕਰੀ ਅਤਿ ਅਨੁਰਾਗਾ।
ਹਿੰਮਤ ਸਿੰਘ ਜਲ ਲੈਨ ਸਿਧਾਏ। ਸਾਹਿਬ ਸਿੰਘ ਪੂਜ ਬਿਪ ਪਾਏ ॥ [੭੮॥]

---

1. ਖੜਗ, ਕ੍ਰਿਪਾਨ, ਤਲਵਾਰ। 2. ਵਸਤ੍ਰ। 3. ਜਹਾਜ਼। 4. ਕ੍ਰੋਧ। 5. ਮਧੁ (ਚੇਤ) ਦਾ ਮਾਸ (ਮਹੀਨਾ)। 6. ਸਮੁਦਾਇ ਅਰਥਾਤ-ਸਾਰੇ। 7. ਜਗਤ ਦੇ ਰਾਜੇ ਸ੍ਰੀ ਦਸ਼ਮੇਸ਼ ਜੀ। 8. ਸ਼ਤ (ਸੌ)। 9. ਸ੍ਰੀ ਦਸ਼ਮੇਸ਼ ਵਲੋਂ ਬਾਬੇ ਬੱਠੇ ਨੂੰ ਇਕ ਸੌ ਅੱਠ (੧੦੮) ਹੁਕਮਨਾਮੇ ਪ੍ਰਦਾਨ ਕਰਨ ਦਾ ਜ਼ਿਕਰ ਇਕ ਹੁਕਮਨਾਮੇ ਵਿਚ ਵੀ ਆਉਂਦਾ ਹੈ। ਇਨ੍ਹਾਂ ੧੦੮ ਹੁਕਮਨਾਮਿਆਂ ਵਿਚੋਂ ੪ ਤਾਂਬੇ ਉੱਤੇ, ੧ ਰੁਪੈ (ਚਾਂਦੀ) ਉੱਤੇ ੧ ਸੋਨੇ ਉੱਤੇ, ੧ ਲੋਹੇ ਉੱਤੇ ਉਕਰੇ ਅਤੇ ੧੦੧ ਕਾਗਜ਼ ਉਪਰ ਲਿਖੇ ਹੋਏ ਸਨ। 10. ਮਹੀਨਾ ਅੱਸੂ ਦੀ ਵਿਜਯ ਦਸਵੀਂ। 11. ਅੱਸੂ ਦਾ ਮਹੀਨਾ। 12. ਈਰਖਾ। 13. ਖ਼ਾਸ ਨੌਕਰ (ਸੇਵਾਦਾਰ)।

ਮੁਹਕਮ ਸਿੰਘ ਜੋ ਅਪਰ ਅਪਾਰਾ। ਦੇਹਿ ਵਰਤਾਇ ਭਾਇ ਅਸ ਧਾਰਾ।
ਬਾਬਾ ਬੱਠਾ ਸ਼ਬਦ ਅਲਾਇ। ਸੰਗਤ ਕੋ ਦੀਅਸ[1] ਵਰਤਾਇ ॥ [੭੯॥]
ਕਸਮੀਰੀ ਸਿੰਘ ਬਨੇ ਅਨੂਪਾ। ਜਾਤਿ ਬਿੱਪ੍ਰ ਕੀ ਜਾਨੋ ਰੂਪਾ।
ਕ੍ਰਿਪਾ ਸਿੰਘ ਇਕ ਕਹੀਅਤ ਸੋਈ। ਰਾਮ ਸਿੰਘ ਅਤਿ ਹੀ ਮਤਿ ਜੋਈ ॥ [੮੦॥]
ਗੁਰ ਮੁਖ ਸਿੰਘ ਤ੍ਰਿਤੀ ਅਨੁਰਾਗਾ[2]। ਸਨਮੁਖ ਸਿੰਘ ਚੌਥੇ ਬਡ ਭਾਗਾ।
ਸ੍ਰੀ ਗੁਰ ਕ੍ਰਿਪਾ ਆਪ ਜਬ ਧਾਰੀ। ਦਯਾ ਸਿੰਘ ਪੰਚਮ ਸੁਖਕਾਰੀ ॥ [੮੧॥]
ਪੰਚ ਬਿਪ੍ਰ ਸਿੰਘ ਬਨੇ ਅਨੂਪਾ। ਸਾਂਗੋ ਪਾਂਗ[3] ਸੁ ਸਤ ਸਰੂਪਾ।
ਬਾਬਾ ਬੱਠਾ ਜਾਤਿ ਕੋ ਭਾਈ। ਬਨਜੋ ਸਿੰਘ ਅਦਭੁਤ ਸੋ ਆਈ ॥ [੮੨॥]
ਤੀਨ ਸਿੰਘ ਭਏ ਭਾਟੀਏ ਜਾਨੋ। ਪਾਂਚ ਖਤ੍ਰੀ ਸਿੰਘ ਪਛਾਨੋ।
ਚਤੁਰ[4] ਸਿੰਘ ਅਰੋੜੇ ਭਾਈ। ਤੀਨ ਲਬਾਨੇ ਬਨੇ ਸੁਖਦਾਈ ॥ [੮੩॥]
ਜਾਤਿ ਝੀਵਰੰ ਕੀ ਸੁਖਕਾਰਾ। ਜੁਗਲ[5] ਸੁ ਭਏ ਤਾਹਿ ਹੰਕਾਰਾ।
ਏਕ ਬਚਿਤ੍ਰ ਸਿੰਘ ਜਗ ਨਾਮ। ਉਦੇ ਸਿੰਘ ਦੁਤੀ ਅਤਿ ਅਭਿਰਾਮ[6] ॥ [੮੪॥]
ਇਕ ਬਿਰਾਦਰ[7] ਔਰ ਬਿਚਾਰਾ। ਇਨ ਕੀ ਕਠਿਨ ਰਹਿਤ ਤਪ ਸਾਰਾ।
ਪੰਝੀ ਮੁਕਤੇ ਭਏ ਅਨੂਪਾ। ਨਾ ਅਤ ਬਜਾਹੇ, ਰੋਮ ਨ ਲੂਕਾ ॥ [੮੫॥]
ਆਪਨ ਹਾਥ ਮੈ ਆਪ ਹੀ ਖਾਨਾ। ਬੀਚ ਬੈਰਾਗ ਰਹੈ ਅਵਿਸਾਨਾ[8]।
ਖਾਸ ਪਲੰਘ ਕੀ ਚੋਕੀ ਮਾਹੀ। ਕਾਮ ਦਾਮ ਕੀ ਵਾਸਨ ਨਾਹੀ।
ਐਸੇ ਕਠਿਨ ਜੀਅ ਤਪੁ ਧਾਰੀ। ਮੁਕਤੇ ਜੀਵ ਜਗਤ ਮੈ ਭਾਰੀ[9] ॥੨੪॥ [੮੬॥]

**ਦੋਹਰਾ।** ਸਤ੍ਰਹਿ ਸੈ ਛਿਤਾਲੀਏ, ਕਾਤਕ ਦਸਮੀ ਮਾਨ।
ਬੱਠੇ ਕੋ ਅਸ ਦੀ ਵਿਦਾ, ਸਤਿਗੁਰ ਪੁਰਖ ਸੁਜਾਨ ॥੨੫॥ [੮੭॥]

**ਚੌਪਈ।** ਸੁਨਤ ਕਥਾ ਸਿਖ ਮੁਦਿਤ ਅਲਾਈ[10]। ਜੁਗਲ ਸਿੰਘ ਤਬ ਇਹ ਬਿਧਿ ਗਾਈ।
ਰੂਠ ਰਹੈ ਜੋ ਬਿਪ ਅਨਕਾਮਾ[11]। ਤਾਕੋ ਸਮਾਚਾਰ ਨਹਿ ਜਾਨਾ ॥ [੮੮॥]
ਤਬ ਹੀ ਭਨਤ[12] ਮਨੀ ਸਿੰਘ ਬਾਨੀ। ਮਿਸ੍ਰਨ ਕੀ ਅਬ ਸੁਨੋ ਕਹਾਨੀ।
ਜਬ ਹੀ ਰੂਠ ਰਹੇ, ਨਹੀ ਆਏ। ਬਠੇ ਦੀਨ ਸੁ ਆਪ ਬਿਠਾਏ ॥ [੮੯॥]
ਬੱਠੇ ਪਰ ਭਈ ਖੁਸੀ ਅਪਾਰਾ। ਬਾਬਾ ਬੱਠਾ ਨਾਮ ਉਚਾਰਾ।
ਹਮਰੋ ਦੀਨ ਪ੍ਰਸਾਦਿ ਵਰਤਾਈ। ਤੋੜ ਤਾੜ ਦਿਜ ਲਏ ਮਿਲਾਈ ॥ [੯੦॥]
ਤਿਨ ਕੋ ਕਥਾ ਸੁਨਾਇ ਅਪਾਰਾ। ਰਾਜ ਖਾਲਸਾ ਅਪਰ ਅਪਾਰਾ।
ਜੇ ਤੁਮ ਅਬ ਹੀ ਵਿਘਨ ਲਖਾਏ। ਪੰਥ ਬੀਚ ਆਦਰ ਨਹੀ ਪਾਏ ॥ [੯੧॥]
ਅਬ ਏ ਰਾਜ ਕਰੇਗੇ ਸੋਈ। ਲਿਖੀ ਪੁਰਾਣ ਪ੍ਰਾਕ੍ਰਿਤੀ ਹੋਈ।
ਲਿਖਿਆ ਸਾਚ, ਝੂਠ ਨਹੀ ਰਾਈ। ਪ੍ਰਗਟ ਪਤ੍ਰਿਕਾ ਤਾਹਿ ਬਚਾਈ[13] ॥ [੯੨॥]

---

1. ਉਸ ਨੇ ਦਿੱਤਾ। 2. ਪ੍ਰੇਮੀ। 3. ਸਹਿਤ ਅੰਗ ਅਤੇ ਉਪ-ਅੰਗਾਂ ਦੇ, ਅਰਥਾਤ ਸਮੁੱਚੇ ਰੂਪ ਵਿਚ। 4. ਚਾਰ। 5. ਦੋ। 6. ਮਨੋਹਰ, ਸੁੰਦਰ। 7. ਭਾਈ। 8. ਔਸਾਨ (ਹੋਸ਼) ਵਿਚ। 9. ਪਾਠਾਂਤਰ-ਮੁਕਤੇ ਜੀਵੈ ਜਗ ਮੈਂ ਭਾਰੀ (ਖ਼ਾ. ਕਾ. ਅ. ੬੦੫)। 10. ਏਥੇ 'ਮੁਦ ਅਤਿ ਲਾਈ' ਪਾਠ ਵੀ ਹੈ (ਖ਼ਾ. ਕਾ. ਅ. ੬੦੫)। 11. ਬਿਨਾ ਕੰਮ, ਨਿਕੰਮੇ, ਫ਼ਜ਼ੂਲ। 12. ਕਹਣ ਲਗੇ। 13. ਪੜ੍ਹਵਾਈ।

ਵੇਖ ਪੁਰਾਣ ਕੋ ਬਚ ਅਸ ਕਾਰਣ। ਪੰਡਿਤ ਕੀਨੋ ਕ੍ਰੋਧ ਨਿਵਾਰਣ।
ਬਾਬੇ ਕੇ ਕਪਾਟ ਖੁਲ੍ਹ ਗਏ। ਰਸਨਾ ਬੈਠ ਗੁਰੂ ਬਚ ਕਏ ॥ [੯੩॥]
ਤਾ ਕੋ ਆਗਮ ਸਭ ਨਜਰਾਵਾ[1]। ਹੋਇ ਖਾਲਸਾ ਰਾਜ ਸੁਹਾਵਾ।
ਤਾ ਕੋ ਬਚ ਮਾਨਤ ਜੋ ਭਏ। ਬੀਚ ਪ੍ਰਸਾਦਿ ਵਹੁ ਖਾਵਤ ਭਏ[2] ॥ [੯੪॥]
ਸਭ ਹੀ ਆਪ ਹੀ ਆਪ ਸੁ ਆਏ। ਦਖ ਨਾ ਕੋ ਗੁਰ ਲੋਭ ਦਿਖਾਏ।
ਏਕ ਬਿੱਪ ਨਹਿ ਤਾ ਮੈ ਆਵਾ। ਜਾ ਕੋ ਦੇਵੀ ਦਰਸ ਦਿਖਾਵਾ।
"ਮੋਨੋ ਦੇਵੀ ਪੂਜ[3] ਕਰਾਵਾ। ਮੋ ਕੋ ਗੁਰ ਅਬ ਨਾਹਿ ਬੁਲਾਵਾ" ॥੨੬॥ [੯੫॥]

**ਸਵੈਯਾ।** ਜੋ ਦਿਜ ਤਹਿ ਸਿਰੋਮਣਿ ਥੋ, ਮਨ ਚੋਕ ਰਹਯੋ ਦਿਜ ਕੀ ਪ੍ਰਭੁਤਾਈ।
ਸਿਖਨ ਦੀਨ ਗੁਰੂ ਕਿਹ ਕਾਰਨ, ਸੋਭ ਲਹੈ ਨਹਿ ਪੰਥ ਬਨਾਈ।
ਆਵਤ ਨਾਹਿ ਬੁਲਾਇ ਰਹੇ, ਤਿਨ ਐਸ ਕਹਯੋ, "ਛਕੋ ਅੰਮ੍ਰਿਤ ਭਾਈ!
ਪੋਤ ਨਵੈ ਪਰ ਆਨ ਚੜ੍ਹੋ", ਸੁਨ ਬਿਪ੍ਰ ਸਭੈ ਮਨ ਕੋਪ ਬਢਾਈ[4] ॥੨੭॥ [੯੬॥]
ਤਾਵਤ ਕਾਲ[5] ਭਏ ਸਿਖ ਕੇਤਕ[6], ਬਿਪ੍ਰ ਬੁਲਾਇ ਰਹੈ ਕਹਿ ਐਸੇ।
"ਰਾਜ 'ਰੁ ਭਾਗ ਗੁਰੂ ਪਦ ਦੇਵਤ, ਤਾਹਿ ਕਹਯੋ ਤੁਮਰੇ ਕਰ ਕੈਸੇ?
ਹਮਰੇ ਬਿਨ ਨਾ ਪ੍ਰਸਾਦਿ ਬਟੈ, ਤੁਮਰੇ ਕਰ ਕੋਸ ਅਹੈ ਬਿਧਿ ਤੈਸੇ?"
ਸਿਖ ਆਨ ਕਹੈ ਸਬ ਬਾਤ ਸੁਨੀ ਪੁਨਿ, ਸ੍ਰੀ ਗੁਰ ਬਾਕ ਕੀਓ ਤਬ ਐਸੇ ॥੨੮॥ [੯੭॥]
ਧਾਰ ਕੇ ਧਯਾਨ ਅਕਾਲ ਕੋ ਸ੍ਰੀ ਪ੍ਰਭੁ ਜਾਪ[7] ਪੜਯੋ ਪੁਨਿ ਆਨੰਦ[8] ਬਾਨੀ।
ਭੇਟ ਸੁ ਕਰਦ ਦਈ ਤਬ ਭੀਤਰ, ਆਪ ਪ੍ਰਸਾਦਿ ਬਟਯੋ ਸੁਖ ਮਾਨੀ।
ਯੋ ਅਤਿ ਬਿੱਪ੍ਰ ਸਿਹਾਇ[9] ਭਯੋ, ਮੁਹਿ ਮਾਨ ਭਯੋ ਨਹਿ ਪੰਥਹਿ ਮਾਨੀ।
ਆਇ ਗਯੋ ਤਬ ਕੋਪ ਭਰਯੋ ਮੁਖ, ਬਾਹਜ[10] ਪੂਜ ਭਏ ਮਮ[11] ਜਾਨੀ ॥੨੯॥ [੯੮॥]
ਬਾਹਜ ਹੋ ਭਲ ਪੂਜ ਕਰੀ ਦਿਜ, ਬਿਪਨ ਮਾਨ ਹਤਯੋ ਅਸਿ ਪਾਨੀ।
ਯਾ ਕਰ ਦੇਵੀ ਕੋ ਦਰਸ ਲਹਯੋ ਤੁਮ ਆਦਿ ਜੁਗਾਦਿ ਬਿਖੈ ਜਗ ਜਾਨੀ।
ਜਨਮੰ ਮਰਨੰ ਪੁਨਿ ਬਜਾਹਨ ਮੋ, ਬਿਨ ਬਿੱਪ੍ਰਨ ਪੂਜ ਕਰੋ ਜਗ ਭਾਨੀ।
ਬਿਪ੍ਰ ਸੁ ਖਾਲਸਾ ਤਾਹਿ ਛਕੇ, ਤਿਹ ਪੇਖ ਗੁਰੂ ਕਹਿ ਕੀ ਅਸ ਬਾਨੀ ॥੩੦॥ [੯੯॥]

**ਸ੍ਰੀ ਮੁਖ ਵਾਕ ਪਾਤਿਸਾਹੀ ੧੦ ॥ ਸਵੈਯਾ।**
ਸੇਵ ਕਰੀ ਇਨ ਹੀ ਕੀ[12] ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ।
ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ ॥੩੧॥ [੧੦੦॥]

**ਦੋਹਰਾ।** ਚਟ ਪਟਾਇ ਚਿਤ ਮੈ ਜਰਯੋ, ਤ੍ਰਿਣ ਜਯੋਂ ਕ੍ਰੋਧਿਤ ਹੋਇ।

---

1. ਨਜ਼ਰ ਵਿਚ ਆਇਆ। 2. 'ਗਏ' (ਮੋ. ਬਾ. ੭੧)। 3. 'ਦਰਸ', (ਮੋ. ਬਾ. ੭੧)। 4. ਇਹ ਸਵੈਯਾ ਇਸੇ ਅਧਿਆਇ ਦੇ ਸਫ਼ਾ ੧੩੩ ਤੇ ਪਹਲਾਂ ਅਤੇ ਫੇਰ ਏਥੇ ਦੂਜੀ ਵੇਰ ਆਇਆ ਹੈ, ਅਤੇ ਸਾਰੀਆਂ ਹੀ ਪੁਰਾਤਨ ਪ੍ਰਤੀਆਂ ਵਿਚ ਇਸ ਦਾ ਪਾਠ ਠੀਕ ਇਸੇ ਤਰ੍ਹਾਂ ਹੈ। 5. ਉਸ ਸਮੇਂ। 6. ਕਿਤਨੀ ਹੀ। 7. ਜਾਪੁ, ਸ੍ਰੀ ਮੁਖ ਵਾਕ ਪਾਤਸ਼ਾਹੀ ੧੦, *ਦਸਮ ਗ੍ਰੰਥ* ਦੀ ਮੁਢਲੀ ਬਾਣੀ। 8. ਰਾਗੁ ਰਾਮਕਲੀ ਮਹਲਾ ੩ ਅਨੰਦੁ। 9. ਸੰਕੁਚਣਾ, ਝਿਜਕਣਾ। 10. ਬਾਹਾਂ ਤੋਂ ਪੈਦਾ ਹੋਏ ਕ੍ਸ਼ਤ੍ਰੀ। 11. ਮੈਂ। 12. ਅਰਥਾਤ ਖ਼ਾਲਸੇ ਦੀ, ਸਿੱਖਾਂ ਦੀ।

ਖੋਜ ਰੋਜ ਕੇ ਹੇਤ ਲਗ, ਦਯੋ ਮਿਸ੍ਰ ਜੂ ਰੋਇ ॥੩੨॥ [੧੦੧॥]

**ਯਾ ਬਿਧਿ ਤੀਨ ਸਵੈਯੇ ਗੁਰੂ ਜੀ ਕਹੈ। ਸਵੈਯਾ।**

ਜੋ ਕੁਛ ਲੇਖ ਲਿਖ੍ਯੋ ਬਿਧਨਾ[1], ਸੋਈ ਪਾਈਅਤ ਮਿਸ੍ਰ ਜੂ! ਸੋਕ ਨਿਵਾਰੋ।
ਮੇਰੋ ਕਛੂ ਅਪਰਾਧ ਨਹੀ, ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ।
ਬਾਰੋ[2] ਨਿਹਾਲੀ[3] ਪਠੈ ਦੈ ਹੌ ਆਜ, ਭਲੇ ਤੁਮ ਕੋ ਨਿਹਚੈ ਜੀਅ ਧਾਰੋ।
ਛਤ੍ਰੀ ਸਬੈ ਕ੍ਰਿਤ[4] ਬਿੱਪਨ ਕੇ, ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ[5] ॥ [੧੦੨॥]

**ਅਰਥ ਇਹ ਹੈ** : ਛੱਤ੍ਰੀ ਬਿੱਪ੍ਰ ਸਬ ਅਕਾਲ ਕੇ ਕੀਤੇ ਹੋਏ ਹੈਨ। ਤਾਤੇ ਹੰਕ੍ਰਿਤ ਤਜਾਗੋ, ਸਰਬਤ ਜੀਅ ਵਿਚ ਅਕਾਲ ਹੈ। ਅਕਾਲ ਕੇ ਭਾਣੇ ਵਿਚ ਤੁਸਾਡੀ ਸੰਭਾਲ ਨਹੀ ਰਹੀ। ਇਸ ਪ੍ਰਕਾਰ ਸਮਾ ਤੇ ਨੇਤ ਵਿਚਾਰ ਕੇ ਸਾਹਬ ਕੇ ਵੇਖਣੇ ਨਾਲ ਪੰਡਿਤ ਕਾ ਮਨ ਦ੍ਰਉ ਗਯਾ[6]। ਤਬ ਫੇਰ ਬਾਬੇ ਬੱਠੇ ਨੂ ਤੇ ਦਤਾਨੰਦ ਨੂ ਤੇ ਹੋਰਨਾ ਬਾਹਮਨਾ ਨੂ ਵਿਦਾ ਦਿੱਤੀ। ਇਕ ਸੋ ਅਠ ਹੁਕਮ ਨਾਵਾ[7] ਬਖਸਿਆ ਦੱਤਾਨੰਦ ਤੇ ਬਾਬੇ ਬੱਠੇ ਦੀ ਰਾਹੀ। ਤਾਂ ਖਾਲਸੇ ਨੂ ਹੁਕਮ ਲਿਖਿਆ, "ਜੋ ਬਾਬੇ ਦੀ ਸੇਵਾ ਕਰੇਗਾ ਸੋ ਮੇਰੇ ਉਤੋਂ ਕਰਜ ਦਾ ਬੀਸਕ[8] ਲਾਹੇਗਾ" ॥੩੩॥ [੧੦੩॥]

**ਚੌਪਈ।** ਸਤ੍ਰਹ ਸਹਸ ਛਿਤਾਲੀ[9] ਮਾਨੋ। ਲਿਖਿਆ ਕਾਤਕ ਸੁਦੀ ਪਛਾਨੋ।
ਦਸਮੀ ਪੂਜ ਭਲੀ ਬਿਧਿ ਕਾਜਾ। ਬਿਦਾ ਕੀਨ ਬਿੱਪ੍ਰਨ ਮਹਾਰਾਜਾ ॥ [੧੦੪॥]
ਜੋ ਕੋਈ ਲੋਕ ਮੂੜ ਤਾ ਥਾਨੈ। ਅਰਲ ਬਰਲ[10] ਮੁਖ ਬੈਨ ਬਖਾਨੈ।
ਚਾਰ ਬਰਨ ਇਕਜਾ[11] ਇਨ ਕੀਨੇ। ਕਰਦ ਫੇਰ ਅੰਮ੍ਰਿਤ ਕਹੁ ਦੀਨੇ ॥ [੧੦੫॥]
ਆਦਿ ਗੁਰੁਨ ਕੀ ਰੀਤਿ ਸੁ ਟਾਰੀ। ਔਰ ਹੀ ਰੀਤਿ ਜਗਤ ਵਿਸਥਾਰੀ।
ਸੂਦ੍ਰ ਵੈਸ ਖੱਤ੍ਰੀ ਦਿਜ ਜਾਨੋ। ਭੋਜਨ ਕਰੈਂ ਏਕ ਥਿਤ[12] ਮਾਨੋ ॥ [੧੦੬॥]
ਆਗੈ ਅਸਿਧੁਜ[13] ਸੁਨਾ ਨ ਪਾਯੋ। ਪੋਥੀ ਪੰਡਿਤ ਗੁਨੀ ਨ ਗਾਯੋ।
ਹਿੰਦੂ ਤੁਰਕ ਸਕਲ ਮਤਿ ਤਜਾਗੇ। ਏਕ ਖਾਲਸਾ ਰਸ ਅਨੁਰਾਗੇ ॥ [੧੦੭॥]
ਰਾਮ ਕ੍ਰਿਸਨ ਸਭ ਤੇ ਸੁਨ ਪਾਯੋ। ਖਾਲਸ ਅਕਾਲ ਨਵੇ ਮਨ ਲਾਯੋ।
ਨਿਹਚਾ ਗਤਿ ਗੁਰ ਨਿੰਦ ਬਕਾਂਹੀ। ਬੇ ਮੁਖ ਜਾਤ ਅਭਿਮਾਨ ਧਰਾਂਹੀ ॥ [੧੦੮॥]
ਯਾ ਬਿਧਿ ਦੇਸ ਦੇਸ ਭਏ ਸਿੱਖਾ। ਸ੍ਰੀ ਗੁਰ ਹੁਕਮੁਚਹੂੰ ਦਿਸ ਲਿੱਖਾ।
ਜੋ ਜੋ ਮੰਨੇ ਕਾ ਸਿਖ ਭਯੋ। ਸੋ ਸੋ ਰਾਜ ਪਾਇ ਤਰ ਗਯੋ ॥ [੧੦੯॥]
ਤਬ ਸਤਿਗੁਰ ਇਕ ਭਾਣਾ ਕੀਨਾ। ਪਰਬਤ ਪਤਿ ਮਨ ਫੋੜ ਸੁ ਦੀਨਾ।
ਊਪਰ ਤੇ ਸਭ ਬੋਲ ਪਠਾਏ। ਹੁਕਮ ਨਾਮ ਦੇਖਤ ਤਹਿ ਆਏ ॥ [੧੧੦॥]
ਤਬ ਸਭ ਕੋ ਇਹ ਭਾਂਤਿ ਉਚਾਰੋ। "ਤੁਮ ਖਾਲਸ ਕੀ ਰਹਤ ਸੁਧਾਰੋ[14]।
ਤੁਰਕਨ ਕੋ ਭਰੋ ਹਾਲਾ ਮਾਨੋ। ਲੇਵ ਤੁਰਕ ਕੋ ਅਬ ਪਹਿਛਾਨੋ ॥ [੧੧੧॥]

---

1. ਵਿਧਾਤਾ ਨੇ, ਰੱਬ ਨੇ। 2. ਵਸਤ੍ਰ, ਪੁਸ਼ਾਕ। 3. ਦੁਲਾਈ, ਤੋਸ਼ਕ। 4. ਫਲ, ਨਤੀਜਾ। 5. ਪਰ ਇਨ੍ਹਾਂ ਸਿੱਖਾਂ ਉੱਤੇ ਕ੍ਰਿਪਾ ਦ੍ਰਿਸ਼ਟੀ ਰਖੋ। 6. ਦ੍ਰਵ ਗਇਆ, ਨਰਮ ਹੋ ਗਇਆ। 7. ਇਕ ਸੋ ਅੱਠ (੧੦੮) ਹੁਕਮਨਾਮੇ। 8. ਵੀਹਵਾਂ ਹਿੱਸਾ। ਦਸਵੰਧ ਦੀ ਤਰ੍ਹਾਂ ਸਿੱਖ ਬਹੁਤੇ ਆਪਣੀ ਕਮਾਈ 'ਚੋਂ ਵੀਹਵਾਂ ਹਿੱਸਾ ਜਾਂ ਚਾਲੀਹਵਾਂ ਹਿੱਸਾ ਵੀ ਗੁਰੂ-ਅਰਪਣ ਕਰਦੇ ਸਨ। 9. ਸੰਮਤ ੧੭੪੬ ਬਿ.। 10. ਬਕਵਾਸ। 11. ਇਕ ਥਾਵੇਂ। 12. ਇਕ ਥਾਵੇਂ ਸਥਿਤ ਹੋ ਕੇ। 13. ਅਸਿਕੇਤੁ, ਅਕਾਲ ਪੁਰਖ। 14. ਖ਼ਾਲਸੇ ਬਣ ਜਾਓ।

ਖੰਡੇ ਜੀ ਕੀ ਸਰਨੀ ਆਵੇ। ਯਮਨੀ ਸਭਾ[1] ਸੁ ਮਾਰ ਗਵਾਵੇ।
ਮੈ ਤੁਮ ਕੋ ਇਕ ਥਾਨ ਵਿਚਾਰਾ। ਮਤਿ ਤੁਮ ਦੇਉ ਉਲ੍ਹਮਾ ਭਾਰਾ ॥ [੧੧੨॥]
ਤਾ ਕਾਰਨ ਮੈ ਤੁਝੈ ਅਲਾਇਆ। ਤੁਝ ਕੋ ਖਾਲਸ ਚਰਨੀ ਲਾਇਆ।"
ਇਹੁ ਸੁਨ ਕੈ ਰਜਪੂਤਨ ਜਾਨੀ। "ਹਮ ਪਾਹੁਲ ਕੀ ਸੁਖ ਨ ਸਾਨੀ ॥ [੧੧੩॥]
ਗਿਰਿ ਰਾਜੇ ਹਮ ਅਤਿ ਅਭਿਮਾਨੀ। ਕੁਲਾ ਕਰਮ ਕਿਮ ਤਜੈ ਜਹਾਨੀ।
ਚਾਰ ਬਰਨ ਤੁਮ ਇਕ ਜਾ ਕੀਨੇ। ਅੰਮ੍ਰਿਤ ਨਿਜ ਉਪਦੇਸ ਸੁ ਦੀਨੇ ॥ [੧੧੪॥]
ਹਮਰੀ ਜਾਤਿ ਅਧਿਕ ਜਗ ਮਾਹੀ। ਕਿਮ ਹਮ ਚਾਰ ਬਰਨ ਸੰਗ ਖਾਹੀ?
ਤੁਮਰੇ ਜੀਵਤ ਪੰਥ ਸੁ ਜਾਨੋ। ਨਾਹਤ[2] ਚਿੜੀਅਨ ਬਾਜ ਪ੍ਰਮਾਨੋ ॥ [੧੧੫॥]
ਤੁਮਰੇ ਪੰਥ ਰਾਜ ਕਿਮ ਦੈ ਹੈਂ। ਅਜਾ ਗਨੰ[3] ਕੋ ਮਾਰ ਸੋ ਲੈ ਹੈਂ।
ਕੋ ਕਿਰਸਾਨੀ ਕਰਤ ਮਹਾਨਾ। ਕੋ ਬਾਪਾਰੀ ਅਧਿਕ ਸੁਜਾਨਾ ॥ [੧੧੬॥]
ਨੀਚ ਜਾਤ ਕਹਿ ਨੀਹਲ[4] ਵਾਸੀ। ਹਮਰੋ ਰਾਜ ਖੋਹ ਜਗ ਹਾਸੀ।
ਇਹ ਤੇ ਬਡ ਅਸਚਰਜ ਭੀ ਬਾਤਾ। ਦੁਆਦਸ ਜਾਤ[5] ਸਨਾਤ[6] ਕਾ ਨਾਤਾ ॥ [੧੧੭॥]
ਹਰਜਤ ਸੀਸ ਨਜਾਇ ਭੂਅ[7] ਕਾਰਨ। ਔਰਨ ਕੋ ਢਿਗ ਅਹੈ ਅਵਾਰਨ[8]।
ਚਿੜੀਆ ਸਮ ਜਾਨੋ ਮਹਾਰਾਜਾ। ਹਮ ਹੈਂ ਰਾਜਪੂਤ ਥਿਰ ਬਾਜਾ" ॥ [੧੧੮॥]
ਯੌ ਸੁਨ ਨਾਥ ਕੋਪ ਅਧਿਕਾਈ। "ਬਹੁਤ ਭਲੀ ਗਿਰਪਤਿ! ਤੁਮ ਗਾਈ।
ਤੁਮ ਕੋ ਦੇਹਿ ਰਾਜ ਜਗ ਜਾਨਾ। ਕਿਆ ਜਗ ਪ੍ਰਗਟ ਕਹੈਂ ਨਿਦਾਨਾ ॥ [੧੧੯॥]
ਹਮ ਕੋ ਰਾਜ ਅਗ੍ਰ ਥਾ ਜੋਈ। ਤੌ ਗੁਰ ਭੁਜਾ ਸਮਰਪੀ ਸੋਈ।
ਚਿੜੀਅਨ ਪਰ ਅਬ ਖੁਸੀ ਹਮਾਰੀ। ਮਾਰੇ ਬਾਜ ਸੁ ਅਪਰ ਮੰਝਾਰੀ ॥ [੧੨੦॥]
ਮੈ ਅਸਿਪਾਨਜ ਤਦ ਸੁ ਕਹਾਊਂ। ਚਿੜੀਅਨ ਪੈ ਜੋ ਬਾਜ ਤੁੜਾਊਂ।
ਪ੍ਰਿਤ ਉਪਕਾਰ ਹੋਤ ਜਗ ਮਾਹੀ। ਜੌ ਤੁਮ ਮੁਝ ਅਬ ਬਚਨ ਕਮਾਹੀ ॥ [੧੨੧॥]
ਕਿਰਸਾਨੀ ਜਗ ਮੈ ਭਏ ਰਾਜਾ। ਗਿਰ ਤਬ ਬਚੈਂ ਜੇ ਹੋਇ ਹੈਂ ਨਾਜਾ।
ਤੁਮ ਕੋ ਦੇਹਿ ਡੰਡ ਅਧਿਕਾਈ। ਨਿਜਦ[9] ਸੁ ਪਹਿਲੇ ਤੁਮ ਪਰ ਆਈ[10] ॥ [੧੨੨॥]
ਫੇਰ ਖੁਆਰ ਹੋਇ ਜਗ ਸਾਰੇ। ਆਵੇ ਫੇਰਿ ਖਾਲਸੇ ਦੁਆਰੇ।
ਹੋਇ ਨਿਰਮਾਨ ਖਾਲਸਾ ਸੋਈ। ਤਬ ਅਪਨਾ ਕਾਰਜ ਗਹਿ ਲੇਈ।
ਖੁਆਰ ਹੋਇ ਕੇ ਪੰਥ ਸੇਵਾਹੀ। ਯਾਕੀ[11] ਰਹੈ ਨ ਜਗ ਕੇ ਮਾਹੀ" ॥੩੪॥ [੧੨੩॥]

**ਦੋਹਰਾ।** ਸ੍ਰੀ ਮੁਖ ਤੇ ਸੁਨਿ ਨਗਪਤੀ[12] ਕਹੈਂ, "ਸੁਨੋ, ਪ੍ਰਭੁ ਦੇਵ !
ਕਠਿਨ ਰਹਿਤ ਏ ਜਾਨੀਏ, ਬੇਦ ਬਰਨ ਮਿਲ ਜੇਵ ॥੩੫॥ [੧੨੪॥]

**ਸਵੈਯਾ।** ਹੋ ਰਜਪੂਤ ਕਰੈਂ ਜਟ ਸੋ ਮਿਲ ਭੋਜਨ, ਔਰ ਸੁ ਨਾਈ ਕੇ ਸੰਗ ਮਿਲਾਹੀ।
ਧ੍ਰਿੱਗ ਭਨੇ ਹਮ ਕੋ ਇਸ ਲੋਕ ਮੈ, ਓਕ[13] ਮੈ ਥਾਂਉ ਕਬੀ ਨਹਿ ਪਾਹੀ।

---

1. ਯਵਨਾਂ (ਤੁਰਕਾਂ ਅਥਵਾ ਮੁਗਲਾਂ) ਦੀ ਸਭਾ ਅਰਥਾਤ-ਮੁਗ਼ਲੇਈ ਹਕੂਮਤ ਦਾ ਤਖ਼ਤਾ ਉਲਟਾ ਦਿਓ। 2. ਨਹੀਂ ਤਾਂ। 3. ਅਜਾਗਨ=ਬਕਰੀਆਂ। 4. ਪਹਾੜ ਦੀ ਤਰਾਈ। 5. ਕ੍ਸ਼ਤ੍ਰੀਆਂ ਦੀਆਂ ੧੨ ਪ੍ਰਸਿੱਧ ਜਾਤਾਂ ਜਿਨ੍ਹਾਂ ਵਿਚ ਕੋਹਲੀ, ਮਲਹੋਤ੍ਰੇ, ਖੁਖਰਾਇਣ ਆਦਿ ਸ਼ਾਮਿਲ ਹਨ। 6. ਸੱਤ ਨੀਵੀਆਂ ਜਾਤਾਂ—ਚੂੜ੍ਹੇ, ਚਮਾਰ, ਡੂਮ, ਛਜਘਾੜੇ ਆਦਿ। 7. ਭੂਮਿ, ਧਰਤੀ। 8. ਦੇਰ ਜਾਂ ਰੋਕ। 9. ਨਿਕਟ, ਨੇੜੇ। 10. ਆਕੀ। 11. ਪਾਠਾਂਤਰ-ਕੋ ਨਾਹੀ (ਮੋ. ਬਾ. ੭੧ ਅਤੇ ਖਾ. ਕਾ. ਆ. ੬੦੫)। 12. ਨਗ ਅਰਥਾਤ-ਅਚਲ (ਪਹਾੜ) ਦੇ ਪਤਿ (ਰਾਜੇ)। 13. ਪਾਠਾਂਤਰ—ਲੋਕ (ਪ੍ਰਲੋਕ) (ਖ਼ਾ. ਕਾ. ਅ. ੬੦੫)।

ਹਜਰਤ ਸੋ ਪੁਨਿ ਬਾਤ ਰਹੈ ਨਹਿ", ਤੌ ਗੁਰ ਬੈਨ ਸੁ ਐਸੇ ਅਲਾਹੀ।
"ਜਾਉ ਰੇ ਸੀਸ ਨਿਵਾਉ ਰੇ ਤੁਰਕਨ, ਤੌ ਅਬ ਕਰਮ ਕਰੈ ਦੁਖ ਪਾਹੀ" ॥੩੬॥ [੧੨੫॥]
ਤੌ ਨ੍ਰਿਪ ਐਸੇ ਕਹੈਂ, "ਬਿਨ ਔਰੰਗ, ਹੈਂ ਚਿੜੀਆਂ ਸਭ ਹੀ ਜਗ ਜਾਨੈ।
ਪੰਥ ਕੋ ਰਾਜ ਦਿਹੈਂ ਕਿਸ ਹੀ ਬਿਧਿ, ਸਿੰਘ ਅਜਾ ਤੇ ਮਰੈ ਨਹਿ ਮਾਨੈ।
ਔਰੰਗ ਕੋ ਹਮਰੋ ਨਹੀਂ ਭੇਦ ਸੁ, ਬਾਜ[1] ਹਮੈ ਮਨ ਹੰਕ੍ਰਿਤ[2] ਠਾਨੈ।"
ਯੌ ਸੁਨ ਕੇ ਰਜਪੂਤਨ ਬੈਨ ਸਿਰੀ ਗੁਰੂ ਬੀਚ ਦੀਵਾਨੇ ਬਖਾਨੈ ॥੩੭॥ [੧੨੬॥]

**ਦੋਹਰਾ।** "ਮੈ ਅਸਿਪਾਨਿਜ[3] ਤਬ ਲਖੋ, ਕਰੋ ਐਸ ਯੌ ਕਾਮ।
ਚਿੜੀਅਨ ਬਾਜ ਤੁਰਾਯ ਹੋ, ਸਸੇ[4] ਕਰੌਂ ਸਿੰਘ ਸਾਮ[5] ॥੩੮॥ [੧੨੭॥]
ਬਾਜ ਚਿੜੀ ਕਹੁ ਮਾਰ ਹੈ, ਏ ਪ੍ਰਭੁਤਾ ਕਛੁ ਨਾਹ।
ਤਾਤੈ ਕਾਲ ਕੀਓ ਇਹੈ, ਬਾਜ ਹਨੈ ਚਿੜੀਆਹ[6] ॥੩੯॥ [੧੨੮॥]

**ਸਵੈਯਾ।** ਰਾਜਨ ਕੋ ਪ੍ਰਭੁ ਦੇਵਤ ਰਾਜ ਤੌ, ਸੋਭ ਨਹੀ ਜਗ ਮੈ ਇਹ ਸਾਰੀ।
ਯਾ ਕਰ ਰਾਜ ਦਯੋ ਪ੍ਰਭੁ ਜਾਟਨ ਤਾਹ ਢੁਰਜੋ ਸਿਰ ਛਤ੍ਰ ਬਸਾਰੀ[7]।
ਬਾਹਜ[8] ਬਿੱਪ੍ਰ ਸਭੈ ਤਿਨ ਸੇਵਕ, ਕੀਨ ਮਯਾ[9] ਅਸ ਸ੍ਰੀ ਗੁਰ ਭਾਰੀ।
ਬਿਦਿਆ ਗਜਾਨ ਸੁ ਚਾਰ ਪਦਾਰਥ[10], ਆਪੇ ਹੀ ਆਇ ਹੈਂ ਪੰਥ ਮੰਝਾਰੀ ॥੪੦॥ [੧੨੯॥]
ਮੂਹ ਦਰਸਨ ਪੰਥ ਬਿਖੈ ਕਰ ਹੈ, ਗੁਰ ਖਾਲਸਾ ਜਾਨ ਲਿਜੈ ਮਨ ਮਾਹੀ।
ਜੀਤ ਅਕਾਲ ਜਪੈ ਹਿਤ ਸਸਤ੍ਰਨ, ਤੁਰਕਨ ਨਾਸ ਚਹੈ ਸੁਖ ਪਾਹੀ।
ਚਾਰ ਹੀ ਬਰਨ[11] ਸੁ ਆਸ਼੍ਰਮ ਚਾਰ[12] ਕੇ, ਸੰਤ ਅਨੰਤ[13] ਸੁ ਮੱਧ ਰਹਾਹੀ।
ਜੋ ਸਭ ਹੀ ਜਗ ਸੇਵਕ ਯਾਹਿ ਕੋ, ਵਿਪ੍ਰ ਸਭੈ ਵਿਦਿਯਾ ਇਨ ਪਾਹੀ[14] ॥੪੧॥ [੧੩੦॥]
ਬਾਜਿ[15] ਗਇੰਦ[16] ਗਦਾ ਸਸਿ[17] ਅੰਮ੍ਰਿਤ, ਧੇਨ[18] ਧਨੰਤਰ ਸਾਰੰਗ[19] ਯਾਹੀ।
ਸੰਗ ਤ੍ਰਿਸੂਲ ਸਰਾਸਨ[20] ਤੀਰ ਕੀ, ਐਹੈ ਵਿਦਜਾ ਇਨ ਕੈ ਕਰ[21] ਮਾਹੀ।
ਅਹੈ ਮਮ ਪਥ ਸਮੁੰਦ੍ਰ ਸਮਾਨ, ਜੋ ਜਾਪ ਅਕਾਲ ਕੇ ਸੰਗ ਰਹਾਹੀ।
ਸ੍ਰੀ ਗੁਰ ਆਪ ਸਮਾਨ ਕਰਜੋ, ਯਹ ਪੰਥ ਅਨੂਪ ਲਖੈ ਆਪ[22] ਜਾਹੀ ॥੪੨॥ [੧੩੧॥]
ਖਾਲਸੇ ਸੇਵ ਕਰੋ ਸਭ ਹੀ ਰੁਚਿ, ਤਾਤ[23] 'ਰੁ ਮਾਤ ਗੁਰੂ ਸਭ ਏਹੀ।"
ਕੀਨ ਸਤੁਤਿ ਬਡੀ ਗੁਰ ਜੀ, ਤਬ ਕੇਤਕ ਸਿੰਘ ਭਏ ਰੁਚਿ ਜੇਹੀ।
ਰਾਜਨ ਬੰਸ ਕੇ ਮਾਨ ਜਰੈ, ਮਨੋ ਭਾਗ ਹਤੇ ਤਿਨ ਕੇ ਵਿਨ ਸੇਈ।
ਜਾ ਕਰ ਪੁੰਨ ਉਦੈ ਜਗ ਹੋਵਤ, ਤੇ ਗੁਰ ਸੀਖ ਧਰੇ ਰੁਚਿ ਤੇਈ ॥੪੩॥ [੧੩੨॥]
ਕੋਟਿ ਹੀ ਕਲਪਤਰੰ[24] ਸਮ ਪੂਰਨ, ਤਾਂ ਗੁਰ ਕੀ ਨਹਿ ਆਇਸ ਮਾਨੀ।
ਰਾਜਨ ਕੋ ਮਨ ਗਰਬ ਭਰਾ, ਲਖ ਸਿੱਖਨ ਤਾਹਿ ਉਠਾਵਨ ਠਾਨੀ।

---

1. ਕੋਈ, ਕੁਝ ਲੋਕ। 2. ਅਭਿਮਾਨੀ, ਹੰਕਾਰੀ। 3. ਖੜਕਧਾਰੀ। 4. ਸਹੇ। 5. ਸ਼ੇਰ ਦੀ ਸਮਤਾ (ਬਰਾਬਰੀ) ਕਰਨ ਵਾਲੇ। 6. ਚਿੜੀਆਂ ਬਾਜ਼ ਨੂੰ ਮਾਰਨ। 7. ਬਸ਼ਾਰਤ, ਖ਼ੁਸ਼ਖ਼ਬਰੀ। 8. ਕ੍ਸ਼ਤ੍ਰੀ। 9. ਕ੍ਰਿਪਾ। 10. ਧਰਮ, ਅਰਥ, ਕਾਮ ਤੇ ਮੋਖ। 11. ਚਾਰ ਵਰਣ : ਬ੍ਰਾਹਮਣ, ਕ੍ਸ਼ਤ੍ਰੀ, ਵੈਸ਼ ਤੇ ਸ਼ੂਦ੍ਰ। 12. ਚਾਰ ਆਸ਼੍ਰਮ : ਬ੍ਰਹਮਚਰਯ, ਗ੍ਰਿਹਸਥ, ਵਾਨਪ੍ਰਸਥ ਅਤੇ ਸੰਨਿਆਸ। 13. ਅੰਤ ਤੋਂ ਰਹਿਤ। 14. ਪਾਸ, ਕੋਲ। 15. ਘੋੜਾ। 16. ਹਾਥੀ। 17. ਚੰਦ੍ਰਮਾ। 18. ਗਊ (ਕਪਿਲਾ)। 19. ਵਿਸ਼ਨੂੰ ਦਾ ਧਨੁਖ। 20. ਤੀਰ ਫੈਂਕਣ ਵਾਲੀ (ਕਮਾਣ)। 21. ਹੱਥ। 22. ਪਾਪ। 23. ਪਿਤਾ। 24. ਕਲਪਤਰੁ, ਕਲਪ ਬ੍ਰਿਛ।

ਰਾਜ ਲਹੈ ਤੁਮਰੋ ਸਭ ਹੀ ਇਹੁ, ਪੰਥ ਅਕਾਲ ਕੋ ਸ੍ਰੀ ਗੁਰ ਸਾਨੀ[1]।
ਸਿੱਖਨ ਤਾਹਿ ਉਠਾਇ ਦੀਓ, ਗੁਰ ਐਸ ਕਹਜੋ ਇਹ ਨਾਹਿ ਹਿਤਾਨੀ[2] ॥੪੪॥ [੧੩੩॥]

**ਦੋਹਰਾ।** ਮੂਰਖ ਰਾਜੇ ਉਠ ਗਏ, ਤਾ ਧੁਨਿ ਕਰਤ ਅਪਾਰ।
ਇਤ ਸਿੱਖਨ ਦੁਤਿ ਯੌ ਭਈ, ਹਨੁਵਤ ਜਿਮ ਨਹਿ ਪਾਰ ॥੪੫॥ [੧੩੪॥]
ਜੋ ਜੀਅ ਹੁਤੇ ਭੁਲਾਵਨੇ, ਐਸੇ ਦਏ ਭੁਲਾਇ।
ਬਾਹ ਪਕੜ ਤਿਨ ਸੰਗ ਲੀਆ। ਜਾ ਪਰ ਮਯਾ ਲਖਾਇ ॥੪੬॥ [੧੩੫॥]
ਆਦਿ ਅਨਾਦਿ ਅਨੰਤ ਗੁਰ, ਕੁਟਿ ਅੰਡ ਬ੍ਰਹਮੰਡ।
ਜਾਹਿ ਰੋਮ ਮੈ ਰਾਜ ਹੀ, ਤਾ ਕਰ ਪੰਥ ਅਖੰਡ ॥੪੭॥ [੧੩੬॥]

**ਚੌਪਈ।** ਜਿਮ ਰਘੁਪਤਿ ਕਪਿ[3] ਭਾਲੁ[4] ਅਨੇਕਾ। ਕੀਤੇ ਸੁਰ ਤੇ ਬਡੇ ਸੁ ਟੇਕਾ।
ਦਾਨਵ[5] ਨਾਸ ਕਪਿਨ ਤੇ ਕੀਨਾ। ਤਿਮ ਗੁਰ ਰਾਜ ਜਾਟ ਕੋ ਦੀਨਾ ॥ [੧੩੭॥]
ਕਲਿ ਮੈ ਯਾ ਸਮ ਦਿਜ ਗਨ[6] ਨਾਹੀ। ਬਾਹਜ ਬਿੱਪ੍ਰ[7] ਨ ਯਾ ਸਮ ਆਹੀ।
ਨ੍ਰਿਪ, ਮਲੇਛ ਕੇ ਮਾਰਨ ਹੋਤਾ। ਤਾ ਕਰ ਮਨ ਭਰਮਾਯੋ ਕੇਤਾ ॥ [੧੩੮॥]
ਨਿਮਨ ਥਾਨ ਜਲ ਰਹਤ ਸਦਾ ਹੀ। ਟਿਬੈ ਊਚ ਨ ਰੇਤ ਰਹਾਈ।
ਯਾ ਬਿਧਿ ਈਸ ਮਹਾ ਭਗਤੰ ਕਰ। ਲਗਨ ਸਗਨ ਸਭ ਹਨੈ ਅਨਿਤ[8] ਧਰ ॥ [੧੩੯॥]
ਏਕੋ ਆਸ ਅਕਾਲ ਧਰਾਈ। ਅਤ੍ਰ ਪਤ੍ਰ[9] ਜਾਟਨ ਪਰਦਾਈ।
ਕੀਟ[10] ਤੇ ਭਏ ਮਿਰਿੰਦ[11] ਸਮਾਨਾ। ਜਾ ਕੋ ਲਖ[12] ਸੁਰ ਦਨ[13] ਭੈ ਮਾਨਾ ॥ [੧੪੦॥]
ਹਠੀ ਤਪੀ ਸਤ ਤਪ ਗੁਨ ਨਾਗਰ[14]। ਭਈ ਕ੍ਰਿਪਾ ਸਤਿਗੁਰੁ ਰਤਨਾਗਰ[15]।
ਤੀਨ ਲੋਕ ਸਭ ਕੰਪਤ ਭਏ। ਮਾਨੋ ਰਾਜ ਅਬੈ ਇਨ[16] ਲਏ ॥੪੮॥ [੧੪੧॥]

**ਝੂਲਨਾ।** ਯਾਂ ਭਾਤਿ ਹੀ ਪੰਥ ਪ੍ਰਗਟਾਇ ਕੀਨੋ, ਸਭੀ ਤੇਜ ਧਰਿਜੋ ਯਹੀ ਪੰਥ ਮਾਹੀ।
ਸਮ[17] ਚੰਡਿਕਾ ਪਾਨ[18] ਮੈ ਖੰਡ ਧਾਰੀ, ਅਤਿ ਰੂਪ ਮੈ ਬੀਰ ਜੇਈ ਰਹਤ ਮਾਹੀ।
ਜਿਨੈ ਰਹਤ ਧਾਰੀ ਤਿਨੈ ਸੰਗ ਆਪੰ, ਦੂਤੀ ਨਾਮ ਹੀ ਮਾਤ੍ਰ ਭਏ ਪੰਥ ਮਾਹੀ।
ਸਭ ਹੋਇਗੋ ਰਾਜ ਇਨ ਸਿੰਧ[19] ਲੌ ਜੀ, ਸਭ ਕੰਪ ਭੇ ਬੀਰ ਨਰ ਦੇਵ ਚਾਹੀ।
ਯਾ ਭਾਂਤਿ ਕੀਨੋ ਪੰਥ ਭਾਰੋ, ਤਿਨ ਸੰਗ ਸਦ ਭੀਰ ਮੈ ਆਪ ਸੰਗੀ।
ਇਹ ਪਾਵਨੰ ਧਜਾਇ ਕੀ ਗਾਥ ਪਜਾਰੀ, ਜਿਹ ਮਾਹਿ ਹੈ ਪੰਥ ਕੀ ਗਾਥ[20] ਚੰਗੀ ॥੪੯॥ [੧੪੨॥]
ਇਤਿ ਸ੍ਰੀ ਗੁਰ ਬਿਲਾਸ ਬਰ ਗ੍ਰਿੰਥ। ਨਵਮ[21] ਧਜਾਇ ਸੁਭ ਬਰਨਤ ਪਥਾ ॥੯॥

---

1. ਦੂਜਾ (ਮੁਕਾਬਲੇ ਦਾ)। 2. ਹਿਤ ਵਾਲੀ ਗੱਲ। 3. ਬਾਂਦਰ। 4. ਰਿੱਛ। 5. ਰਾਖਸ਼, ਦੈਂਤ। 6. ਦ੍ਵਿਜ ਲੋਕ (ਬ੍ਰਾਹਮਣ, ਕ੍ਸ਼ਤ੍ਰੀ ਤੇ ਵੈਸ਼)। 7. ਕ੍ਸ਼ਤ੍ਰੀ ਤੇ ਬ੍ਰਾਹਮਣ। 8. ਹੋਰ ਥਾਵੇਂ। 9. ਆਤਪਤ੍ਰ ਧੁੱਪ ਤੋਂ ਬਚਾਉਣ ਵਾਲਾ ਛਤ੍ਰ। 10. ਕੀੜੇ। 11. ਮ੍ਰਿਗਾਧਿਪਤੀ ਸ਼ੇਰ, ਸਿੰਘ। 12. ਦੇਖ ਕੇ। 13. ਸੁਰ (ਦੇਵਤੇ) ਤੇ ਦਨ (ਦਾਨਵਾਂ) ਨੇ। 14. ਚਤੁਰ, ਸਿਆਣਾ। 15. ਰਤਨਾਕਰ, ਰਤਨਾਂ ਦਾ ਘਰ (ਸਮੁੰਦ੍ਰ)। 16. ਪਾਠਾਂਤਰ—ਇਨੈ ਅਬ (ਖ਼ਾ. ਕਾ. ਅ. ੬੦੫)। 17. ਸਮਾਨ। 18. ਪਾਣਿ, ਹੱਥ। 19. ਸਮੁੰਦ੍ਰ। 20. ਪਾਠਾਂਤਰ—ਬਾਤ (ਮੋ. ਬਾ. ੭੧)। 21. ਪਾਠਾਂਤਰ—ਨੌਮ (ਮੋ. ਬਾ. ੭੧)।

ਦਸਵਾਂ ਅਧਿਆਇ

# ਸਿੱਖ ਸੰਗਤਾਂ ਨੂੰ ਸੱਦਾ ਅਤੇ ਪਹਾੜੀ ਰਾਜਿਆਂ ਦੀ ਬੇਮੁਖਤਾ

---

**ਦੋਹਰਾ।** ਸ੍ਰੀ ਪ੍ਰਭੁ ਕੋ ਮਨ ਧ੍ਯਾਨ ਧਰ, ਕਹੈਂ ਜੁਧ ਕੀ ਗਾਤ।
ਦਸਮ ਧ੍ਯਾਇ ਸੁਭ ਪਾਵਨੰ[1], ਸ੍ਰੀ ਪਤਿ[2] ਜਸ ਗੁਨ ਸਾਥ ॥੧॥

**ਸਵੈਯਾ।** ਜੋਯ ਕਥਾ ਪੜ੍ਹ ਹੈ ਯਹਿ ਨੌ ਤਨ[3], ਰਿੱਧਿ ਅਰੁ ਸਿੱਧਿ ਲਹੈ ਸੁਖ ਪਾਹੀ।
ਜਨਮ ਸੁ ਪਾਵਨ ਭਾਵਨ ਹੈ, ਯਹ ਪੰਥ ਸੋ ਹੇਤ ਕਥਾ ਗੁਨ ਗਾਹੀ।
ਭੇਦ ਲਹਯੋ ਤਿਨ ਹੀ ਹਰਿ ਕੋ, ਅਰੁ ਮੇਲ ਵਿਸਾਖਿ ਸਮਾਪਤਿ ਆਹੀ।
ਹੋਇ ਬਿਦਾ ਸਭ ਧਾਮ ਗਏ, ਗੁਰ ਦੀ ਸਿਰਪਾਉ ਸਭੈ ਮਨ ਚਾਹੀ ॥੨॥

**ਸੰਕਰ ਛੰਦ।** ਸਭ ਗਏ ਨਿਜ ਨਿਜ ਠਾਮ, ਕੀਨਾ ਗੁਰੂ ਜੋ ਅਸ ਕਾਮ।
ਲਿਖ ਪਤ੍ਰਿਕਾ ਪਠ ਦੇਤ ਭੇ[4], ਸਭ ਦੇਸ ਦੇਸਨ ਠਾਮ[5]।
ਕਾਬਲ ਕੰਧਾਰ ਹਰਾਯਤੰ[6], ਐਰਾਨ[7] ਗਜਨੀ ਜਾਨ।
ਬੁਖਾਰਾ ਪਿਸੌਰ ਪਛਾਨੀਐ, ਕਸਮੀਰ ਔ ਅਤਿ ਗ੍ਰਾਮ[8] ॥ [੩॥]
ਡੇਰਾ ਦੁਤੰ[9] ਮੁਲਤਾਨ ਔ ਪੁਨਿ ਦੇਸ ਪਸਚਮ ਜੋਇ।
ਸਿਕਾਰਪੁਰ ਤੇ ਆਦਿ ਲੈ, ਪੁਨਿ ਸਿੰਧ ਤਟ ਪੁਰ[10] ਸੋਯ।
ਪੁਨਿ ਬੀਜ ਆਹ ਪੰਜਾਬ ਕੇ ਜੋ ਬਰਖ ਆਵੈਂ ਨੀਤ।
ਪੁਨਿ ਝੰਗ ਆਹ ਸਿਆਲ ਜੋ ਤਿਹ ਰਹੈ ਸਿਖ ਸੁ ਨੀਤ ॥ [੪॥]
ਪੰਚ ਨਦ ਆਦਿ ਤੁਲੰਭ ਜੋ, ਅਰ ਜੇਲਮ ਨਦੀ ਪੁਨਿ ਚੇਰ।
ਔ ਮੁਸੰਦ ਸੁ ਏਕ ਹੈਂ ਪੁਨਿ ਏਕ ਸਿੱਖਨ ਹੇਰ।
ਭਾਈ ਸੁ ਬੰਨੋ ਆਦਿ ਲੈ ਅਤਿ ਸੁਸਾ ਸੋਮ[11] ਸੁ ਤੀਰ।
ਸੋਮ ਜੁ ਸੁ ਤਾਹਿ ਬਖਾਨੀਏ, ਅਤਿ ਸਿੱਖ ਗੁਰ ਕੋ ਧੀਰ ॥ [੫॥]
ਗਿਰਦੇ ਜੁ ਤਾ ਕੇ ਰਹਤ ਹੈਂ, ਸੁਭ ਗ੍ਰਾਮ ਸਿੱਖਨ ਵਾਸ।
ਭਾਈ ਕੋ ਆਗਜਾ ਏ ਭਈ, ਸਭ ਲਜਾਈਏ ਪੁਰ ਬਾਸ।
ਔਰ ਸਿੱਖ ਸਭ ਹੀ ਜੋ ਭਾਈ ਖਾਰੇ[12] ਨਗਰ ਕੇ ਮਾਹਿ[13]।

---

1. ਪਵਿਤ੍ਰ। 2. ਵਿਸ਼ਨੂ ਰੂਪ ਸ੍ਰੀ ਦਸ਼ਮੇਸ਼ ਜੀ। 3. ਨਵੀਂ ਤਾਜ਼ੀ। 4. ਭੇਜ ਦਿਤੀਆਂ। 5. ਸਥਾਨ। 6. ਹਿਰਾਤ, ਅਫ਼ਗਾਨਿਸਤਾਨ ਦਾ ਇਕ ਪ੍ਰਸਿੱਧ ਨਗਰ। 7. ਈਰਾਨ। 8. ਵਡਗਾਮ (ਕਸ਼ਮੀਰ ਦਾ ਇਕ ਪ੍ਰਸਿੱਧ ਸਥਾਨ)। 9. ਦੋਵੇਂ ਡੇਹਰੇ : ਡੇਰਾ ਗ਼ਾਜ਼ੀ ਖ਼ਾਨ ਅਤੇ ਡੇਰਾ ਇਸਮਾਈਲ ਖ਼ਾਨ। 10. ਸਿੰਧ ਦਰਿਆ ਦੇ ਕਿਨਾਰੇ ਜੋ ਪੁਰ (ਨਗਰ) ਹਨ। 11. ਸੋਮਸਰੁ, ਪ੍ਰਭਾਸ ਤੀਰਥ। 12. ਜ਼ਿਲਾ ਗੁਜਰਾਤ (ਪਾਕਿਸਤਾਨ) ਦਾ ਇਕ ਪਿੰਡ। 13. ਪਾਠਾਂਤਰ—ਔਰ ਸਿਖ ਸਭ ਹੀ ਜੋਈ ਭਾਈ ਕੇ ਖਾਰੇ ਮਾਹਿ (ਮੋ. ਬਾ. ੭੧)।

ਗ੍ਰਾਮ ਜੋ ਸਭ ਭਿਨ ਕਰ ਕਰ ਲਿਖ੍ਯੋ ਹੇਮ ਸੁ ਤਾਹਿ ॥ [੬॥]
ਔਰ ਤਿਨ ਕੇ ਸੰਗ ਜੋ ਅਤਿ ਜਨਮ ਰੋੜੇ[1] ਜਾਨ ।
ਤਿਨ ਕੋ ਸੁ ਹੁਕਮ ਬਨਾਇ ਕੈ, ਦੇਹੁ ਦਰਸ ਹਿਤ ਧਰ ਮਾਨ ।
ਔਰ ਤਿਨ ਕੇ ਸੰਗ ਨਾਨਾ[2], ਸਿੱਖ ਅਧਿਕ ਸੁ ਬੀਰ ।
ਨਹਿ ਵਿਸਾਹੁ ਮਸੰਦ ਕੋ, ਤੁਮ ਜਾਨੀਏ ਅਤਿ ਧੀਰ ॥ [੭॥]
ਬ੍ਰਧਿ ਹੇ ਬੁਧਵੰਤ ਨਾਮੁ ਸੁ ਲਿਖ੍ਯੋ ਤਾਹਿ ਬਨਾਇ ।
ਗ੍ਰਾਮ ਗ੍ਰਾਮਨ ਕੇ ਭਾਈ, ਤਹਿ ਪਠੇ[3] ਸਿਖ ਲਖਾਇ ।
ਇਕ ਨਾਹਿ ਹੁਕਮ ਸੁ ਮਾਨਿਯੋ ਰਹੈ ਦਖਨੰ ਕੇ ਗ੍ਰਾਮ ।
ਖੁਸੀ ਤੁਰਕਨ ਕੋ ਭਈ, ਭਾਈ ਜਤਾਯੋ ਨਾਮ ॥ [੮॥]
ਇਹ ਭਾਂਤ ਸਿੱਖ ਅਨੇਕ ਆਏ । ਸੰਗਤੀ ਅਤਿ ਤਾਹਿ ।
ਗੁਜਰਾਤ ਔਰ ਵਜੀਰਵਾਦੰ, ਗੁਰੂ ਕੋਠੇ[4] ਮਾਹਿ ।
ਨਹੀ ਗਾਥ ਬਰਨੀ ਜਾਤ ਹੈ ਜੋ ਲਵ ਪੁਰੀ[5] ਕੇ ਆਹਿ ।
ਉਹ ਥਾਉ ਨਾਹੀ ਸੋਭ ਹੈ ਜੋ ਸਿਖ ਅਯੋ ਜਗ ਜਾਹਿ ॥ [੯॥]
ਕਲਾਲ ਔ ਸਿਖ ਭਾਟੀਏ, ਰਾਵੀ ਜੰਮੂ ਕੇ ਦੇਸ ।
ਪਸਰੂਰ ਸੰਗਤਿ ਦੀਨ ਕੇ ਸਭ ਅਏ ਸਿਖਨ ਵੇਸ ।
ਮਾਝਾ ਜੋ ਦੇਸ ਤੇ ਆਦਿ ਲੈ, ਪੁਨਿ ਬੀਚ ਦੁਆਬਨ ਮਾਹ ।
ਸਤ ਦ੍ਰੂ[6] ਤੀਰ ਬਿਪਾਸ ਕੇ, ਪੁਨਿ ਬੀਚ ਰੋਹ[7] ਕੇ ਆਹ ॥ [੧੦॥]
ਪੁਨਿ ਪਰਬਤੀ[8] ਕੇ ਦੇਸ ਕੇ, ਪੁਨਿ ਭਗਤੂਅਨ[9] ਕੇ ਹੇਰ ।
ਭਰਥ ਗੜ੍ਹ, ਜੈ ਪੂਰ ਬੰਕਾ[10], ਪੁਨਿ ਔਰ ਦੇਸਨ ਜੇਰ ।
ਸਰਬ ਦੱਖਨ ਮਾਹਿ ਜੇ ਪਠ ਮੇਵੜੇ ਪਰਬੀਨ ।
ਕਾਂਸੀ ਪੁਰੀ ਪਟਨੇਸ[11] ਜੋ ਲਖਨਊ ਆਦਿ ਸੁ ਚੀਨ[12] ॥ [੧੧॥]
ਕੋਸਲ ਪੁਰੀ ਪ੍ਰਯਾਗ ਮੈ ਨਹਿ ਬਰਨ ਸਕਹੌ ਜਾਨ ।
ਰਾਮਪੁਰ ਤੇ ਆਦਿ ਢਾਕਾ, ਹੈ ਬੰਗਾਲਾ ਥਾਨ ।
ਅਤਿ ਦੇਸ ਜੋ ਸਰਬਤ ਹੈਂ, ਪੁਨਿ ਸਿਖ ਮੈਣੀ[13] ਆਹਿ ।
ਪਟਨ[14] ਕੋ ਇਕ ਅਯੋ ਸਿਖ, ਜੋ ਅਹੈ ਨੀਰ ਪਿਵਾਇ ॥ [੧੨॥]
ਪੁਨਿ ਔਰ ਜੋ ਪੁਰ ਆਮਦੰ[15], ਤਿਹ ਅਏ ਸਿਖ ਅਬੀਨ ।
ਤਿਹਿ ਬੀਚ ਔਰ ਅਨੇਕ ਆਏ, ਔ ਲਬਾਨੇ ਦੀਨ ।
ਚੌਦਿਸਾ ਸੰਗਤਿ ਗੁਰੂ ਕੀ, ਕੋ ਨਾਹਿ ਸਕਤਿਹ ਨਾਮ ।

---

1. ਪਾਠਾਂਤਰ—ਕੁਲ ਅਰੋੜੇ (ਮੋ. ਬਾ. ੭੧) । 2. ਅਨੇਕ । 3. ਭੇਜੇ । 4. ਵਜ਼ੀਰਾਬਾਦ (ਪਾਕਿਸਤਾਨ) ਦਾ ਇਕ ਸਥਾਨ, ਜਿਥੇ ਸ੍ਰੀ ਗੁਰੂ ਗੋਬਿੰਦ ਜੀ (ਪਾਤਸ਼ਾਹੀ ੬) ਦਾ ਗੁਰਦੁਆਰਾ ਹੈ । 5. ਸ੍ਰੀ ਰਾਮ ਚੰਦ੍ਰ ਜੀ ਦੇ ਪੁਤ੍ਰ ਲਵ ਦਾ ਨਗਰ ਲਵਪੁਰ (ਲਾਹੌਰ) । 6. ਸਤਲੁਜ । 7. ਰੋਹੀ (ਜੰਗਲ) ਦਾ ਇਲਾਕਾ, ਮਾਲਵਾ । 8. ਪਹਾੜੀ । 9. ਭਾਈ ਭਗਤੂ ਦੇ ਖ਼ਾਨਦਾਨ ਨਾਲ ਸੰਬੰਧ ਰਖਣ ਵਾਲੇ । 10. ਬੀਕਾਨੇਰ । 11. ਪਟਨਾ (ਬਿਹਾਰ) । 12. ਜਾਣ । 13. ਮੈਣੀ ਸੰਗਤਿ, ਪਟਨਾ ਨਿਵਾਸੀ ਫ਼ਤਹ ਚੰਦ ਮੈਨੀ ਖਤ੍ਰੀ ਦੇ ਨਾਂ ਤੇ ਕਾਇਮ ਹੋਈ ਸੰਗਤਿ । ਇਹ ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਸਿੱਖ ਸੀ । ਮੈਨੀ ਸੰਗਤਿ ਦਾ ਦੂਜਾ ਨਾਮ 'ਛੋਟੀ ਸੰਗਤਿ' ਵੀ ਹੈ । 14. ਪਟਨਾ, ਭਾਵ ਪੂਰਬ ਦੇਸ਼ । 15. ਆਇਆ ।

ਦੁਨੀ ਚੰਦ ਸੋਹਿਤ ਔਰ ਸੁ ਰਾਮ ਕੁਯਰ ਪਛਾਨ ॥੩॥ [੧੩॥]

**ਭੁਜੰਗ ਛੰਦ।** ਲਿਖਜੋ, ਆ ਚੜ੍ਹੇ ਯਾਹਿ ਪੋਤੰ[1] ਨਵੀਨੰ। ਗੁਰੂ ਖਾਲਸਾ ਪੰਥ ਯਾਸੋ ਨ ਚੀਨੰ
ਚਲੇ ਨੇਬ ਸਾਰੇ ਮਸੰਦੰ ਗਨਾ[2] ਹੀ। ਚਹੂੰ ਓਰ[3] ਦੇਸੰ ਗੁਰੂ ਗੀਤ ਗਾਈ ॥ [੧੪॥]
ਭਈ ਯਾ ਬਿਧਾਨੰ[4] ਸੁ ਗ੍ਰੀਖਾਮ[5] ਅੰਤੰ। ਅਈ ਪਾਵਸੰ[6] ਰੂਪ ਸੋਭਾ ਲਸੰਤੰ।
ਦੁਨੀ ਚੰਦ ਸੰਗੰ ਸੁ ਮਾਝਾ ਅਲਾਏ[7]। ਖੰਡੇ ਪਾਹਲੰ ਲੀ ਗੁਰਬਖਸ ਸਿੰਘ ਧਾਏ ॥ [੧੫॥]
ਸੁ ਬੇੜਾ ਮਲਾਹੰ ਗੁਰੂ ਯੌਂ ਉਚਾਰਾ। ਬਡੋ ਸਿੰਘ ਅਤੀਤ ਗੁਰ ਢਿਗ ਉਦਾਰਾ।
ਕਰੈ ਦਰਸ ਆਪੰ ਗੁਰੂ ਰੂਪ ਜੋਈ। ਭਈ ਯੌ ਖੁਸੀ ਯਾਹਿ ਐਸੀ ਨ ਹੋਈ ॥ [੧੬॥]
ਅਈ ਪਾਵਸੰ ਰੁਤ ਸੋਭਾ ਲਸੰਤੰ। ਘਟਾਯੰ ਛਟਾਯੰ[8] ਨਹੀ ਜਾਨ ਅੰਤੰ।
ਅਈ ਸੀਤ ਰੁਤੰ[9] ਮਹਾ ਸੋ ਛਬਾਹੀ[10]। ਅਈ ਦੀਪ ਮਾਲਾ ਬਿਜੈ ਉਲੰਘ ਤਾਹੀ[11] ॥ [੧੭॥]
ਅਈ ਸੰਗਤਾਂ ਦੂਰ ਦੂਰੰ ਸੁਧਾਰੰ। ਮਹਾ ਸੋਭ ਧਾਰੇ ਅਨੰਤੰ ਪ੍ਰਕਾਰੰ।
ਕਈ ਭੇਟ ਆਵੈ ਸੋ ਕੋਟਾਨ[12] ਦਾਨੰ। ਪਟੰ[13] ਭੂਖਨੰ ਬਾਜ ਰਾਜੰ[14] ਸੁਥਾਨੰ।
ਮਨੀ ਹੀਰ ਚੀਰੰ[15] ਅਨੰਤੰ ਅਪਾਰੰ। ਸਭੈ ਰਿੱਧ ਸਿਧੰ ਗੁਰੂ ਕੇ ਭੰਡਾਰੰ ॥੪॥ [੧੮॥]

**ਸਵੈਯਾ।** ਨਾਦ ਮ੍ਰਿਦੰਗ ਉਪੰਗ ਬਜਾਵਤ, ਕੀਰਤਿ ਗਾਥ[16] ਨਿਸਾ ਅਹਿ[17] ਗਾਵੈ।
ਆਨ ਕੈ ਸੰਗਤਿ ਦਰਸ ਕਰੈਂ ਗੁਨ, ਆਨੰਦ ਸਹਿਤ[18] ਸਭੈ ਜਨ ਭਾਵੈ।
ਚੌਦਿਸ ਤੀਰ ਕੇ ਗ੍ਰਾਮ ਅਏ ਸਬ, ਅੰਤ ਨ ਆਵਤ ਜੋ ਗਨ[19] ਜਾਵੈ।
ਘਾਸ ਤ੍ਰਿਨਾ[20] ਕਛੁ ਪਾਯਤ ਦਾਰੁ[21] ਨਾ, ਆਨ ਕੈ ਸਿੱਖ ਗੁਰੂ ਕੋ ਸੁਨਾਵੈ ॥੫॥ [੧੯॥]
ਹੈ[22] ਗੈ[23] ਪੱਛ ਪਸੂ ਦੁਖ ਪਾਵਤ, ਪੰਥ ਅਰਦਾਸ ਕਰੀ ਗੁਰ ਪਾਹੀ।
ਸ੍ਰੀ ਗੁਰ ਆਪ ਬਖਾਨਤ ਭੇ, ਤਬ ਮੋਦ ਬਢਾਇ ਕਹਜੋ ਮੁਖ ਮਾਹੀ।
"ਦੇਸ ਪਹਾੜ ਕੀ ਲੀਜੈ ਕਹੀ[24] ਕਰ, ਰਾਜਨ ਗ੍ਰਾਮ ਲਖੋ ਜਿਤਨਾਹੀ।
ਰੰਚਕ ਤ੍ਰਾਸ ਕਰੋ ਨ ਮਨੰਤਰ[25], ਮਾਰ ਕੈ ਲੂਟ ਸੁ ਧੂਮ ਮਚਾਹੀ" ॥੬॥ [੨੦॥]

**ਦੋਹਰਾ।** ਯੌਂ ਸੁਨ ਸਿੱਖ ਚੜ੍ਹੇ ਤਬੈ, ਦੇਸ ਦੇਸ ਕਰਿ ਲੂਟ।
ਰਾਜਨ ਪੁਰ ਹਲ ਚਾਲ ਭੀ[26], ਦੂਖ ਜਗਤ ਸਭ ਕੂਟ ॥੭॥ [੨੧॥]

### [ਪਹਾੜੀਆਂ ਦੀ ਔਰੰਗਜ਼ੇਬ ਪਾਸ ਸ਼ਿਕਾਇਤ]

**ਚੌਪਈ।** ਹਤੇ ਕ੍ਰਿਸਾਨ ਜਾਤ ਨ੍ਰਿਪ ਪਾਹੀ। ਤਿਨ ਦੀ ਸੈਨਾ ਅਧਿਕ ਲਿਆਹੀ।
ਸਿੰਘਨ ਪਰ ਬਲ ਤਾਹ[27] ਨ ਹੋਈ। ਪੁਨਿ ਭਾਖੈਂ ਹਜਰਤ[28] ਪੈ ਰੋਈ ॥ [੨੨॥]
ਜਾਇ ਅਉਰੰਗ ਸਾਹ ਕੀ ਸੈਨਾ। ਲੈ ਆਵੈ ਮਾਰੈ ਇਨ ਚੈਨਾ।

---

1. ਜਹਾਜ਼। 2. ਮਸੰਦ ਗਣ, ਮਸੰਦਾਂ ਦੇ ਸਮੂਹ। 3. ਚਾਰੇ ਪਾਸੇ। 4. ਇਸ ਬਿਧਿ (ਤਰੀਕੇ) ਨਾਲ। 5. ਜੇਠ-ਹਾੜ੍ਹ ਦੀ ਰੁਤ। 6. ਬਰਖਾ (ਬਰਸਾਤ) ਦੀ ਰੁਤ। 7. ਕਹੇ, ਬੋਲੇ। 8. ਬੱਦਲਾਂ ਦੀਆਂ ਘਟਾਵਾਂ ਦੀ ਸ਼ੋਭਾ। 9. ਸਰਦ ਰੁਤ। 10. ਛੱਬ ਵਾਲੀ। 11. ਅੱਸੂ ਦੀ ਵਿਜਯ ਦਸਵੀਂ (ਦਸਹਿਰਾ) ਲੰਘ ਕੇ। 12. ਕਰੋੜਾਂ ਹੀ। 13. ਰੇਸ਼ਮੀ ਵਸਤ੍ਰ। 14. ਬਾਜਿਰਾਜ, ਘੋੜੇ। 15. ਵਸਤ੍ਰ 16. ਪਾਠਾਂਤਰ—ਨਾਥ (ਮੋ. ਬਾ. ੭੧)। 17. ਅਹਿਨਿਸ, ਦਿਨ ਰਾਤ। 18. ਪਾਠਾਂਤਰ—ਅਨੰਦ ਸਹਿਰ (ਮੋ. ਬਾ. ੭੧)। 19. ਗਿਣਿਆ। 20. ਘਾਹ-ਪੱਠਾ। 21. ਲਕੜ। 22. ਘੋੜੇ। 23. ਗਜ, ਹਾਥੀ। 24. ਪੁਰਾਤਨ ਸਮੇਂ ਵਿਚ ਮਾਲ ਵਿਭਾਗ ਦੇ ਕਰਮਚਾਰੀ ਕਿਸੇ ਖੇਤ ਦੀ ਉਪਜ ਦਾ ਹਿਸਾਬ ਲਗਾ ਕੇ ਕਹੀ ਨਾਲ ਵੱਟਾਂ ਪਵਾ ਦਿੰਦੇ ਸਨ, ਉਸ ਦਾ ਨਾਮ 'ਕਹੀ ਕਰਨਾ' ਪ੍ਰਚਲਿਤ ਸੀ। 25. ਮਨਅੰਤਰ ਮਨ ਵਿਚ। 26. ਰਾਜਿਆਂ ਅਤੇ ਨਗਰਾਂ ਵਿਚ ਹਲਚਲ ਮਚ ਗਈ। 27. ਉਨ੍ਹਾਂ ਦਾ। 28. ਬਾਦਸ਼ਾਹ।

ਕਈ ਭੇਟ ਲੈ ਦਿੱਲੀ ਆਏ। ਔਰੰਗ ਸਾਹਤੀਰ ਘਿਘਿਆਏ ॥ [੨੩॥]
ਕਾਜੀ ਮੁਫਤੀ ਕੋ ਲੈ ਸੰਗਾ। ਬੇਨਤਿ ਕਰੀ ਬਹੁਤ ਦੁਖ ਰੰਗਾ।
"ਹਜਰਤ ਨਜਾਇ ਹਮਾਰੋ ਕੀਜੈ। ਕਾਹਿ ਤੁਮਹਿ ਦੁਖਾਯੋ ਖੀਜੈ ॥ [੨੪॥]
ਸਾਹਿ ਸਲਾਮਤ ਰਹੋ ਸਦਾਈ। ਹਜਰਤ !" ਭੀਮੇ ਚੰਦ ਸੁਨਾਈ।
ਤਬ ਕਾਜੀ ਨੇ ਬੈਨ ਬਖਾਨਾ। "ਸੁਨੋ ਸਾਹ ਹਜਰਤ ਸੁਲਤਾਨਾ ॥ [੨੫॥]
ਰੈਯਤ ਸਾਹ ਕਦੀਮ ਪਛਾਨੋ। ਰਾਜਨ ਸਰਬ ਸਿਰੋਮਣਿ ਜਾਨੋ।
ਭੀਮ ਚੰਦ ਜਾਨੋ ਹੈ ਸੋਈ। ਸਭ ਰਾਜਨ ਕੋ ਰਾਜਾ ਜੋਈ" ॥ [੨੬॥]
ਸੁਨਤੇ ਸਾਹ ਸਭਾ ਮਧ ਕਹਾ। "ਏ ਫਰਿਆਦੀ ਕਾ ਪਰ ਅਹਾ[1] ?"
ਹਾਥ ਜੋੜ ਰਾਜਾ ਤਬ ਗਾਏ। "ਹਜਰਤ ! ਸੁਨੀਏ ਦੂਖ ਸਬਾਏ ॥ [੨੭॥]
ਨਾਨਕ ਕੀ ਗੱਦੀ ਬਰ ਜੋਈ। ਸੁਨੀ ਹੋਤ ਹਜਰਤ! ਤੁਮ ਸੋਈ।
ਸੋਢੀ ਰਾਮ ਦਾਸ ਕੋ ਨਾਤੀ[2]। ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ[3] ॥ [੨੮॥]
ਪੂਰਬ ਤੇ ਪ੍ਰਥਮੈ ਵਹੁ ਆਯੋ। ਹਮਰੇ ਦੇਸਨ ਮਹਿ ਠਹਿਰਾਯੋ।
ਸ੍ਰੀ ਨਾਨਕ ਕਾ ਧਾਮ ਪਛਾਨਾ। ਤਾਂ ਸੋ ਕਛੂ ਨ ਬੈਨ ਬਖਾਨਾ ॥ [੨੯॥]
ਫੈਲ ਗਯੋ ਅਬ ਹੀ ਲਖ ਪਾਯੋ[4] ਯਾ ਤੇ ਮਾਰ ਸੁ ਦੂਰ ਉਠਾਯੋ।
ਸਾਰਮੋਰ[5] ਮੈ ਬਸਤ ਤਹਾਂ ਹੀ। ਤਹਾਂ ਠੋਰ ਅਤਿ ਰਾਰ[6] ਬਢਾਈ ॥ [੩੦॥]
ਹਮ ਰਾਵਨ ਸੋ ਅਤਿ ਕਰ ਕੋਪਾ। ਮਾਰ ਦਏ ਤਿਹ ਠਾਂ ਅਤਿ ਰੋਪਾ।
ਪੁਨਿ ਆਯੋ ਹੈ ਤਾ ਪੁਰ ਦੇਸਾ। ਕਾਲੂਰਹਿ[7] ਕੋ ਦੇਸ ਸੁ ਵੇਸਾ ॥ [੩੧॥]
ਆਨੰਦ ਪੁਰ ਇਕ ਨਗਰ ਬਸਾਯੋ। ਪੂਜ ਕਾਲਿਕਾ ਦਰਸਨ ਪਾਯੋ।
ਤਾ ਨੇ ਬਰ ਪੁਨਿ ਖੰਡਾ ਕੀਨਾ, ਯਾ ਕਰ ਸੋ ਅਬ ਅਤਿ ਬਲ ਚੀਨਾ ॥ [੩੨॥]
ਕਰਾਮਾਤ ਸੁਨਿ ਨ੍ਰਿਪਤਿ ਪ੍ਰਧਾਨਾ। ਪੁਨਿ ਤਿਨ ਅਪਨਾ ਪੰਥ ਚਲਾਨਾ।
ਹਿਦੂ ਤੁਰਕਨ ਕੋ ਮਤਿ ਡਾਰੀ। ਔਰੈ ਰੀਤਿ ਜਗਤ ਬਿਸਥਾਰੀ॥ [੩੩॥]
ਚਾਰ ਬਰਨ ਇਕ ਬਰਨ ਪ੍ਰਕਾਰਾ। ਨਾਮ ਖਾਲਸਾ ਪੰਥ ਸੁਧਾਰਾ।
ਸੁਧਾ ਦੇਨ ਹਿਤ ਹਮੇ ਬੁਲਾਯੋ। ਹੋਹੁ ਖਾਲਸਾ ਯੋ ਫੁਰਮਾਯੋ ॥ [੩੪॥]
ਰਾਜ ਜੋਗ ਤੁਮ ਕੋ ਮੈ ਦੀਨਾ। ਅਤ੍ਰ ਪਤ੍ਰ ਤੁਮਰੇ ਸਿਰ ਕੀਨਾ।
ਰਹਤ ਧਰੋ ਹਮਰੀ ਮਨ ਧਾਰੀ। ਬਦਾਸਾਹ ਸੰਗ ਸਮਰ[8] ਚਿਤਾਰੀ ॥ [੩੫॥]
ਖੜਗ[9] ਕੇਤੁ ਮੋ ਹੋਤ ਸਹਾਈ। ਮੈ ਤੁਰਕਨ ਕੀ ਸਭਾ ਗਵਾਈ।
ਤੁਮ ਸੁ ਬਿਗਰਤ ਹਮ ਪਹਿਚਾਨੀ। ਤਾਕੀ ਬਾਤ ਧਰੀ ਨਹਿ ਕਾਨੀ[10]।
ਤਾ ਕਰ ਦੇਸ ਲੂਟ ਹਮ ਲੀਨੋ। ਹਮ ਆਏ ਤੁਮ ਪੈ ਲਖ ਚੀਨੋ ॥੮॥ [੩੬॥]

**ਗੀਆ ਛੰਦ।** ਸਾਧਜੋ ਨ ਜਾਵੈ ਹਮਨ ਤੇ, ਬਾਦਸਾਹ ! ਸਕਤਿ ਨਾ ਹੈ ਤਹੀ।
ਅਬ ਕਰੋ ਕਾਮ ਹਮਾਰ ਜੂ, ਤੁਮ ਲੇਤ ਦਾਮਨ[11] ਕੋ ਸਹੀ।

---

1. ਇਹ ਕਿਸ ਅੱਗੇ ਫ਼ਰਿਆਦੀ ਹੋ ਕੇ ਆਏ ਹਨ। 2. ਪੋਤ੍ਰਾ। 3. ਤੇਜ ਪ੍ਰਤਾਪ ਵਾਲਾ। 4. ਜਾਣਿਆ, ਪਤਾ ਲੱਗਾ। 5. ਨਾਹਨ ਰਿਆਸਤ ਦਾ ਇਲਾਕਾ, ਜੋ ਅੰਬਾਲੇ ਤੋਂ ਚੜ੍ਹਦੇ ਵਲ ਜਮਨਾ ਤੇ ਸਤਲੁਜ ਦੇ ਵਿਚਕਾਰ ਹੈ। 6. ਝਗੜਾ, ਦੰਗਾ-ਫ਼ਿਸਾਦ। 7. ਬਿਲਾਸਪੁਰ ਰਿਆਸਤ ਦਾ ਇਲਾਕਾ। 8. ਜੰਗ, ਯੁੱਧ। 9. ਖੜਗਧਾਰੀ (ਅਕਾਲ ਪੁਰਖ)। 10. ਕੰਨਾਂ ਵਿਚ। 11. ਹਾਲਾ, ਮੁਆਮਲਾ, ਰਾਜ-ਕਰ।

ਅਤਿ ਦਾਮ ਹਮ ਤੁਮਰੇ ਭਰੇ, ਪੁਰ ਆਨੰਦੰ ਲੈ ਦੀਜੀਐ।
ਨਾਤਰ[1] ਨ ਜਾਨੋ ਸਾਹ ਜੀ, ਅਬ ਬਿਦਾ ਦਸ ਤੈਂ[2] ਦੀਜੀਐ ॥ [੩੭॥]
ਤਾ ਕੀ ਸੁਰੈਯਤ ਹੋ ਰਹੈਂ, ਸਬ ਆਨ ਤੁਮਰੀ ਹਮ ਮਨੇ।"
ਸੁਨ ਸਾਹ ਕੋਪਾ ਬੈਨ ਭਨ, ਚਹੂੰ ਓਰ ਪੇਖੇ ਰਿਸ[3] ਘਨੇ।
ਕੋ ਹੈ ਹਮਾਰੇ ਤੀਰਨੰ, ਤਹਿ ਖਾਨ ਥੇ ਪੁਨਿ ਮੀਰਨੰ।
ਉਮਰਾਉ ਸੈਯਦ ਥੇ ਦੁਰਾਨੀ ਪੁਨਹਿ ਹਬਸੀ ਭੀਰਨੰ[4] ॥ [੩੮॥]
ਖਟਕ ਔ ਪੁਨਿ ਜਈ ਈਸਬ[5], ਔਰ ਜਾਤਾ ਦੁਸਤਰੰ[6]।
ਸਬ ਪਾਨ[7] ਜੋੜੇ ਖੜੇ ਥੇ, ਤਹਿ ਮਾਹਿ ਥੋ ਇਕ ਅਸਤਰੰ[8]।
ਸੂਬਾ ਲਹੌਰੇ ਕੋ ਬਡੋ, ਤਿਨ ਜੋੜ ਕਰ ਸਿਜਦਾ ਕੀਯੋ[9]।
ਧਰ ਪਾਨ ਬੀੜਾ ਬਾਕ ਤਿਨ ਐਸੇ ਕਹਯੋ, ਜਨੁ ਮਦ[10] ਪੀਯੋ ॥੯॥ [੩੯॥]

**ਸਵੈਯਾ।** "ਯਾ ਕਰ ਮਾਰਨ ਹੈ ਸੁਗਮੰ[11], ਅਰੁ ਹਜਰਤ ਕੋ ਇਕ ਬਾਲਹਿ[12] ਪਾਊ।
ਜੇ ਕਹੋ ਬਾਂਧ ਲਿਆਵਹੁੰ ਤਾ ਕਹੁ, ਜੇ ਕਹੋਂ ਮਾਰ ਕੇ ਧੂਰ ਮਿਲਾਊ।
ਗੈਨ[13], ਪਤਾਰ[14] ਸਥਾਰ ਕਰੋ ਗਿਰਿ[15], ਯਾ ਕਰ ਕੇਤਕ ਹੈ ਬਲ ਜਾਊਂ।
ਜੇ ਕਹੋ ਬੋਰ[16] ਦਿਜੈ ਸਰਿਤਾ[17] ਮਧ ਨੈਕ[18] ਹੂੰ ਜੇ ਕਰ ਆਯਸ ਪਾਊਂ[19]" ॥੧੦॥ [੪੦॥]

## [ਮੁਗ਼ਲੇਈ ਫ਼ੌਜ ਦੀ ਆਨੰਦ ਪੁਰ ਉੱਤੇ ਚੜ੍ਹਾਈ, ਜੰਗ ਤੇ ਹਾਰ]

**ਛਪੈ।** ਤਬੈ ਸਾਹ ਔਰੰਗ ਦੀਨ ਸੈਨਾ ਤਿਹ ਅਨਗਨ।
ਦਸ ਲਖ ਸੈਨ ਸੁ ਨਿਜਦ[20] ਅੱਤਿ, ਤਿਹ ਦੀਨ ਸੋ ਹੈ ਘਨ[21]।
ਔਰ ਪਹਾੜੀ ਸੈਨ, ਨਾਹਿ ਜਾਵਤ ਹੈ ਗਨੀਅਤ।
ਪੂਰਬ ਉੱਤਰ ਪਸਚਮੀ, ਦੀਨ ਸੈਨਾ ਸੁ ਬਨੀਯਤ[22]।
ਚਲਿਯੋ ਸੋ ਸੂਬ ਲਹੌਰ ਕੋ ਨਹਿ ਛੋਰਨ[23] ਕੋ ਵਾਰ ਕਛ।
ਹਿੰਦੁਸਤਾਨ ਜਹਾਨ ਸਬ ਮਿਲਯੋ ਅਨੰਤ ਸੁਧਾਰ ਲਛ ॥੧੧॥ [੪੧॥]

**ਸਵੈਯਾ।** ਕੋਪ ਮਲੇਛ ਚੜ੍ਹੇ ਅਗਨੇ[24] ਜਿਮ, ਨੀਰਦ[25] ਕੀ ਧੁਨਿ ਢੋਲ ਵਜਾਹੀ।
ਮਾਰਗ ਮੈ ਸਰ ਕੂਪ ਨਦੀ ਰਦ[26] ਸੂਕਤ ਜਾਤ ਭਏ ਅਗਨਾਈ[27]।
ਕਾਂਪਤ ਭੂਪ ਭਈ ਸਗਰੀ, ਨਵਕਾ[28] ਜਨੁ[29] ਡੋਲ ਚੜੈ ਗਜ ਪਾਹੀ[30]।
ਸੂਰਜ ਗੈਨ[31] ਨਹੀਂ ਦ੍ਰਿਸਟਾਵਤ, ਕਾ ਪਰ ਸਾਹ ਔਰੰਗ ਕੂਕਾਹੀ ॥੧੨॥ [੪੨॥]
ਕੌਨ ਸੋ ਬੀਰ ਉਦਯੋ ਜਗ ਮੈ, ਜਿਨ ਔਰੰਗ ਸਾਹ ਸੋਂ ਧੂਮ ਮਚਾਈ।

---

1. ਨਹੀਂ ਤਾਂ। 2. ਆਪਣੇ ਹਥੀਂ। 3. ਕ੍ਰੋਧ ਨਾਲ। 4. ਹਬਸ਼ੀਆਂ ਦੀ ਭੀੜ। 5. ਖਟਕ ਤੇ ਈਸਬ ਜ਼ਈ ਜਾਤੀ ਦੇ ਪਠਾਣ। 6. ਭਾਵ-ਹੋਰ ਕਰੜੀਆਂ ਜਾਤੀਆਂ ਦੇ ਲੋਕ। 7. ਹੱਥ। 8. ਅਸਤਰਾਖਾਨੀ ਪਠਾਣ। 9. ਸਿਜਦਾ ਕੀਤਾ, ਨਮਸਕਾਰ ਕੀਤੀ। 10. ਸ਼ਰਾਬ। 11. ਇਸ ਦਾ ਮਾਰਨਾ ਸੌਖਾ (ਸੁਖਾਲਾ) ਹੈ। 12. ਤੇਜ ਪ੍ਰਤਾਪ। 13. ਗਗਨ, ਆਕਾਸ਼। 14. ਪਾਤਾਲ। 15. ਪਹਾੜ। 16. ਡੋਬ। 17. ਨਦੀ। 18. ਥੋੜੀ ਜੇਹੀ। 19. ਆਗਿਆ। 20. ਨਿਕਟ (ਨੇੜੇ) ਰਹਣ ਵਾਲੀ। 21. ਪਾਠਾਂਤਰ—ਨ ਜਾਵਤ ਹੈ ਗਨੀ, (ਖ਼ਾ ਕਾ. ਆ. ੬੦੫)। 22. ਪਾਠਾਂਤਰ—'ਪੂਰਬ ਉਤਰ ਪਸਚਮ ਦੇਸ ਦਾਹਨੀ ਘਨੀ ਅਤਿ'। (ਮੋ. ਬਾ. ੭੧); ਟੀਨੀ ਸੈਨ ਜੁ ਅਨਗਨੀ। (ਖ਼ਾ ਕਾ. ਆ. ੬੦੫)। 23. ਪਾਠਾਂਤਰ—ਛੇਰਨ (ਮੋ. ਬਾ. ੭੧)। 24. ਅਣ-ਗਿਣਤ। 25. ਬੱਦਲ। 26. ਸ਼੍ਰੇਣੀ, ਕਤਾਰ। 27. ਅਣ-ਗਿਣਤ। 28. ਨੌਕਾ, ਬੇੜੀ। 29. ਜਾਣੋ। 30. ਗਜ (ਹਾਥੀ) ਦੇ ਪਾਹੀ (ਪੈਰ ਧਰਨ ਨਾਲ) ਡੋਲ ਜਾਂਦੀ ਹੈ। 31. ਗਗਨ (ਆਕਾਸ਼) ਵਿਚ।

ਜਾਹਿ ਰਕਾਬ ਕੇ ਸੰਗ ਰਹੈਂ ਭਟ, ਚਾਲਿਸ ਲਾਖ ਅਨੰਤ ਬਲਾਈ।
ਜੋਇ ਨਿਵਾਜ ਸਦਾ ਪੜ੍ਹਤੇ, ਪੁਨਿ ਜਾਇ ਮਕੈ ਇਕ ਪਲ ਨ ਬਿਤਾਈ।
ਯਾ ਬਿਧਿ ਸੋ ਚਲਿਯੋ ਦਲ ਆਵਤ, ਕੇਤਕ ਦਜੋਸ[1] ਮੈ ਬਾਵਨੀ[2] ਆਈ ॥੧੩॥ [੪੩॥]

**ਦੋਹਰਾ।** ਸਹਰ ਸਿਰੰਦਹਿ ਕੇ ਬਿਖੈ, ਉਤਰੇ ਦਲ ਤੁਰਕਾਨ।
ਯੋ ਸੁਨ ਭੇਵ ਤਿਨੈ ਤਬੈ, ਸੰਗਤਿ ਚਿਤਾ ਠਾਨ ॥੧੪॥ [੪੪॥]

**ਚੌਪਈ।** ਪੁਰ ਸੰਗਤਿ ਮਿਲ ਕਰਤ ਬਿਚਾਰਾ। ਗੁਪਤ ਬਾਤ ਕਛੁ ਲਿਖੀਏ ਧਾਰਾ।
ਇਤ ਤੇ ਭੇਦ ਲੋਕ ਨਹਿ ਪਾਵੈ। ਉਤੈ ਸੁਚੇਤ ਪ੍ਰਭ ਹੋਇ ਜਾਵੈ ॥ [੪੫॥]
ਯਾ ਬਿਧਿ ਸੋ ਤਿਨ ਬਾਤ ਬਨਾਈ। ਗੁਪਤ ਬਾਤ ਲਿਖ ਇਤੈ ਪਠਾਈ।
"ਦੱਖਨ ਦੇਸ ਪ੍ਰਭੁ ! ਇਕ ਨਾਯਕ[3]। ਸਕਲ ਦੇਸ ਹੈ ਜਾ ਕੋ ਪਾਯਕ[4] ॥ [੪੬॥]
ਮਨਜ ਪਰਸਤਵ[5] ਤਾਕੀ ਨਗਰੀ। ਦੇਸ ਦੇਸ ਕੇ ਬੀਚ ਉਜਗਰੀ।
ਹਰਖਵਾਨ ਵਹਿ ਤੁਮ ਪਰ ਭਯੋ। ਟਾਂਡਾ[6] ਅਧਿਕ ਜੋੜ ਤਿਨ ਕਯੋ ॥ [੪੭॥]
ਏਕ ਗੁਲਾਮ ਸੰਗ ਦੇ ਭਾਰੋ। ਆਯੋ ਅਧਿਕ ਓਪ ਬਲ[7] ਧਾਰੋ।
ਸੋਦਾ ਸਾਰ ਆਪ ਸੰਗ ਕੈ ਹੈ। ਤੁਮ ਕੋ ਦੈ ਆਪ ਨ ਸੁਖ ਪੈ ਹੈ ॥ [੪੮॥]
ਤੁਮ ਯਾ ਕੋ ਆਦਰ ਸਭ ਕਰੀਐ। ਲੋਹਾ[8] ਅਧਿਕ ਭੇਟ ਇਹ ਧਰੀਐ।
ਟਾਂਡਾ ਹੈ ਪ੍ਰਭੁ ! ਯਾ ਸੰਗ ਭਾਰੋ। ਤੁਮ ਆਪਨੋ ਨਿਜ ਬਿਰਦ ਸੰਭਾਰੋ ॥੧੫॥ [੪੯॥]

**ਦੋਹਰਾ।** ਪਵਨ ਤਾਤ ਸਸਿ ਰਾਵ[9] ਜੋ, ਜਾਹਰ ਸਕਲ ਜਹਾਨ।
ਆਪ ਤੇਜ ਲਖ ਦੁਖਿਤ ਹ੍ਵੈ, ਲਜਾਯੋ ਇਨੈ ਪਛਾਨ" ॥੧੬॥ [੫੦॥]

**ਚੌਪਈ।** ਯਾ ਬਿਧਿ ਸੰਗਤਿ ਲਿਖੀ ਬਨਾਈ। ਪੁਨਿ ਉਗਰਾਹੀ ਨਿਜ ਕਰਵਾਈ।
ਪਾਂਚ ਸਹੰਸ੍ਰ[10] ਜੋਰ ਤਿਨ ਦਾਂਮਾ। ਤਾ ਦਾਰੂ ਸਿੱਕਾ ਅਤਿ ਕਾਮਾ ॥ [੫੧॥]
ਨਾਮ ਲੋਨ ਕਾ ਲੀਨਾ ਭਾਰੀ। ਪੰਚ ਸੌ ਧੇਨ ਜਲ ਦੇ ਸੁਧਾਰੀ।
ਨਾਮ ਖੇਪ[11] ਕਾ ਧਰ ਲੰਘਵਾਏ। ਸਿਰੀ ਨਗਰ ਕੋ ਪਠਨ ਕਹਵਾਏ ॥ [੫੨॥]
ਮੁਹਰ ਛਾਪ ਕਰਵਾਇ ਲਬਾਨਾ। ਲੈ ਆਯੋ ਗੁਰ ਤੀਰ ਸੁਜਾਨਾ।
ਪੁਨਹਿ ਦੂਤ ਯਾ ਭਾਂਤ ਪਠਾਏ। ਲੂਟਕਾਰ ਗੁਰ ਕੈ ਅਸ ਕਾਏ ॥ [੫੩॥]
ਸੋ ਪਾਤੀ ਲੈ ਦੂਤ ਸੋ ਆਯੋ। ਆਪ ਜਹਾਂ ਦੀਵਾਨ ਲਗਾਯੋ।
ਖੋਲ ਪਤ੍ਰਿਕਾ ਸਤਿਗੁਰ ਸੁਨੀ। ਬਿਗਸਤ[12] ਬਾਤ ਸਭਨ ਪੈ ਭਨੀ ॥ [੫੪॥]
ਭੀਮ ਚੰਦ ਰਾਜਾ ਗਿਰਿ ਜਾਈ[13]। ਫਿਰਿਆਦ ਸਾਹ ਪੈ ਅਤਿ ਕਰਿ ਗਾਈ।
ਸੈਨ ਲਿਆਯੋ ਤੁਰਕਨ ਭਾਰੀ। ਤੁਮਹਿ ਸੋ ਡਰ ਜਿਨ ਕਰੋ ਸੁਧਾਰੀ ॥ [੫੫॥]
ਸਾਮੁਹਿ ਜੁੱਧ ਕਰੋ ਮਨ ਲਾਈ। ਜੀਤ ਹੋਇ ਤੁਮਰੀ ਅਧਿਕਾਈ।
ਆਯੁਧ ਤੀਰ ਤੁਫੰਗਨ ਚਾਂਪਾ। ਜਬਰ ਜੰਗ[14] ਹਥ ਨਾਲ[15] ਸੁ ਥਾਪਾ ॥ [੫੬॥]

---

1. ਦਿਨ। 2. ਸਰਹਿੰਦ ਬਾਵਨੀ ਜਿਸ ਵਿਚ ੫੨ ਇਲਾਕੇ ਸ਼ਾਮਿਲ ਸਨ। 3. ਵਣਜਾਰਿਆਂ ਦਾ ਸਰਦਾਰ (ਆਗੂ)। 4. ਪੈਦਲ, ਸਿਪਾਹੀ। 5. ਭਾਵ-ਦਿੱਲੀ। 6. ਵਪਾਰ ਦਾ ਸਾਮਾਨ। 7. ਭਾਵ-ਦਲ ਬਲ। 8. ਭਾਵ-ਸ਼ਸਤ੍ਰ-ਅਸਤ੍ਰ। 9. ਰਾਜਾ ਭੀਮ ਚੰਦ। 10. ਪੰਜ ਹਜ਼ਾਰ। 11. ਵਣਜ-ਵਪਾਰ ਦੀਆਂ ਚੀਜ਼ਾਂ। 12. ਵਿਕਸ ਕੇ, ਪ੍ਰਸੰਨ ਹੋ ਕੇ। 13. ਪਹਾੜੀ ਰਾਜਾ। 14. ਜੰਜੈਲ, ਲੰਮੀ ਬੰਦਕ। 15. ਜੋ ਬੰਦਕ ਕਿਸੇ ਸਹਾਰੇ ਤੋਂ ਬਿਨਾ ਹੱਥਾਂ ਨਾਲ ਹੀ ਚਲਾਈ ਜਾ ਸਕੇ।

ਪੁਨਹਿ ਲੂਟ ਸੋ ਕਰ ਅਤਿ ਲੀਨੋ। ਜੈਸੇ ਸੰਗਤਿ ਹੀ ਲਿਖ ਦੀਨੋ।
ਖੁਸੀ ਕਰੈ ਸਿੱਖਨ ਅਧਿਕਾਈ। ਜਹਿ ਤਹਿ ਦ੍ਰਿੜ ਮੋਰਚ ਕੀਏ ਰਾਈ ॥ [੫੭॥]
ਪੁਨਿ ਕਹਿ ਗੁਰੂ ਬੈਨ ਸੁਖਕਾਰੀ। "ਤੁਮ ਅਸਵਾਰ ਤੀਨ ਸਤ ਭਾਰੀ।
ਗੋਪ ਹੋਇ ਮਗ ਕੰਦਰ[1] ਮਾਹੀ। ਜਾਹਿ ਓਰ[2] ਵੈ ਤੁਰਕਨ ਆਈ ॥ [੫੮॥]
ਜਬ ਹੀ ਸਭੈ ਲੰਘ ਕੇ ਆਵੈਂ। ਆਛੈ ਤੁਮ ਪਰਨੋ ਝਟ ਧਾਵੈਂ।
ਇਤ ਹਮ ਸਮਰ ਕਰੈਂ ਬਲ ਸੰਗਾ। ਉਤ ਹੱਲਾ ਤੁਮ ਕਰੋ ਨਿਸੰਗਾ।"
ਯਾ ਬਿਧਿ ਖਬਰ ਸਭਨ ਸੁਨ ਪਾਈ। ਪ੍ਰਾਤ ਮਲੇਛਨ ਸੋਂ ਸੁਨ ਪਾਈ ॥੧੭॥ [੫੯॥]

**ਸਵੈਯਾ।** ਰਾਤ ਬੀਤੀ ਜਬ ਪ੍ਰਾਤ[3] ਭਈ, ਤਬ ਸ੍ਰੀ ਅਰੁਣੇਸ[4] ਚੜਿਓ ਸੁਖਦਾਈ।
ਹੋਇ ਸੁਚੇਤ ਸਿਰੋਮਣਿ ਸਾਹਿਬ, ਬੈਠਤ ਭੇ ਪੁਰ ਆਨੰਦ ਠਾਈ।
ਰੂਪ ਅਨੂਪ ਸੁ ਥਾਨ ਬਿਲੋਕ ਕੈ, ਯੌਂ ਉਪਮਾ ਕਵਿ ਕੇ ਮਨ ਆਈ।
ਮਾਨੋ ਦਿਨੇਸ[5] ਉਦਜਾਚਲ[6] ਊਪਰ, ਰਾਜਤ[7] ਹੈ ਮਨਮੋਦ[8] ਬਢਾਈ ॥੧੮॥ [੬੦॥]

**ਚੌਪਈ।** ਊਪਰ ਦਿਪਤ[9] ਗਿਰੇਵਰ[10] ਭਾਰੀ। ਤਲੈ[11] ਬਾਗ ਸੁੰਦਰ ਛਬਿ ਧਾਰੀ।
ਰੂਖ[12] ਲਤਾ[13] ਨਾਨਾ ਤਰ ਕੰਜਾ[14]। ਭ੍ਰਮਰ[15] ਗੁੰਜਾਰਤ ਅਤਿ ਧੁਨਿ ਮੰਜਾ[16] ॥ [੬੧॥]
ਕੋਕਲ[17] ਕੀਰ[18] ਕਪੋਤ[19] ਰਟਾਹੀ। ਜਨੁ ਤਾਲਨ ਦਿਜ ਸ੍ਰੁਤੀ[20] ਭਨਾਹੀ।
ਤੀਰ ਨਦੀ ਲਲਿਤੰਗਤਿ ਵਾਰੀ[21]। ਜਨੁ ਸ੍ਰੀ ਜਾਨਵਿ[22] ਹੈ ਸੁਖਕਾਰੀ ॥ [੬੨॥]
ਰੋਮ ਰੋਮ ਰਸਨਾ ਜੇ ਗਈਐ। ਤਦਜਪਿ ਯਾ ਕਰ ਅੰਤ ਨ ਲਹੀਐ।
ਐਸੇ ਸ੍ਰੀ ਆਨੰਦ ਪੁਰ ਮਾਂਹੀ। ਬੈਠੇ ਆਨ ਪ੍ਰਭੂ ਬਰ ਆਹੀ ॥ [੬੩॥]
ਇਤ ਰਾਜਨ ਕੋ ਘਨ ਦਲ ਆਯੋ। ਉਤੇ ਮਲੇਛ ਅਏ ਅਗਨਾਯੋ[23]।
ਜਨ ਪੁਰ ਅਹੈ ਬਰੇਤੀ ਮਾਹੀ। ਨਿਧਿ ਕੇ ਨੀਰ ਸਮਾ[24] ਦਲ ਆਹੀ ॥ [੬੪॥]
ਤਹ ਅਸ ਜੁੱਧ ਹੋਇਗੋ ਭਾਰੀ। ਕਾਲ ਚੀਲ ਆਏ ਸੁਖਕਾਰੀ।
ਹੋਵੈ ਗੋ ਅਸ ਜੁੱਧ ਅਪਾਰਾ। ਚੌਸਠ ਜੋਗਨਿ ਹਰਖ ਪ੍ਰਚਾਰਾ ॥੧੯॥ [੬੫॥]

**ਸਵੈਯਾ।** ਰਾਜਨ ਕੋ ਅਰੁ ਦੂਤਨ ਕੋ, ਅਤਿ ਘੋਰ ਸੋ ਪੁੰਗੁ[25] ਬਡੋ ਦਲ ਆਯੋ।
ਸਿੰਧ ਜਰ[26], ਕਾਲ ਨੇਮਿ[27] ਕਿਧੋਂ, ਘਨ ਸਜਾਂਮ[28] ਕੇ ਊਪਰ ਕੋਪ ਬਢਾਯੋ।
ਆਨ ਘਮੰਡ ਸੁ ਚੰਡ ਪਰਜੇ, ਤਹ ਬਾਰਿਧਿ[29] ਜਸੇ ਜਗ ਅੰਤ ਕਵਾਯੋ[30]।
ਅਉਰ ਕਿਧੋਂ[31] ਦਲ ਹੈ ਮ੍ਰਿਗਾਵਲਿ[32] ਸੇਰ ਕਿਧੋਂ ਸੁਪਤੇ ਜਗਵਾਯੋ ॥੨੦॥ [੬੬॥]
ਸਾਹਨ ਸਾਹ ਗੁਰੂ ਸਿਰ ਤਾਜ ਪੈ, ਆਏ ਹੈਂ ਗੂਜਰ ਰੰਘੜ ਖਾਨਾ।
ਸੈਯਦ ਜਾਤ ਪਠਾਨਨ ਕੇ ਸੁਤ, ਔ ਰਜਪੂਤਨ ਕੀਨ ਉਠਾਨਾ।

---

1. ਪਹਾੜ ਦੀਆਂ ਕੰਦਰਾਂ ਦੇ ਮਗ (ਰਸਤੇ)। 2. ਜਿਸ ਓਰ (ਪਾਸੇ)। 3. ਸਵੇਰ। 4. ਸੂਰਜ। 5. ਦਿਨ ਦਾ ਈਸ਼੍ਵਰ (ਸੂਰਜ)। 6. ਉਹ ਅਚਲ (ਪਰਬਤ) ਜਿਥੋਂ ਸੂਰਜ ਉਦੈ ਹੁੰਦਾ (ਚੜ੍ਹਦਾ) ਹੈ। 7. ਸੋਂਹਦਾ। 8. ਆਨੰਦ। 9. ਸੁਭਾਇਮਾਨ। 10. ਗਿਰਿਵਰ, ਪਹਾੜ। 11. ਨੀਚੇ, ਹੇਠਾਂ। 12. ਰੁੱਖ, ਬ੍ਰਿਛ। 13. ਵੇਲਾਂ। 14. ਕਮਲ। 15. ਭੌਰੇ। 16. ਮਿੱਠੀ, ਮਨੋਹਰ। 17. ਕੋਇਲ। 18. ਤੋਤੇ। 19. ਕਬੂਤਰ। 20. ਵੇਦ-ਮੰਤ੍ਰ। 21. ਲਲਿਤ (ਸੋਹਣੀ ਲਚਕਦਾਰ) ਗਤਿ (ਚਾਲ) ਵਾਲੀ। 22. ਗੰਗਾ। 23. ਅਣਗਿਣਤ। 24. ਨਿਧਿ (ਸਮੁੰਦ) ਦੇ ਨੀਰ (ਪਾਣੀ) ਸਮਾਨ। 25. ਸਾਂਡ (ਢੱਟੇ) ਅਰਥਾਤ-ਸਾਨ੍ਹਾਂ ਵਾਂਗ। 26. ਮਗਧ ਦਾ ਰਾਜਾ ਜਰਾ ਸੰਧ, ਜੋ ਕ੍ਰਿਸ਼ਨ ਜੀ ਦੇ ਯਤਨ ਨਾਲ ਪਾਂਡਵ ਭੀਮ ਸੈਨ ਦੇ ਹੱਥੋਂ ਮਾਰਿਆ ਗਇਆ ਸੀ। 27. ਇਕ ਪ੍ਰਸਿੱਧ ਦੈਂਤ। 28. ਸ੍ਰੀ ਕ੍ਰਿਸ਼ਨ। 29. ਸਮੁੰਦ੍ਰ। 30. ਜਗ ਦਾ ਅੰਤ ਕਰਨ ਲਈ ਜਮ-ਰੂਪ। 31. ਉਸ ਸਮੇਂ। 32. ਮ੍ਰਿਗਾਂ ਦੀ ਡਾਰ।

ਸੇਖ ਦੁਰਾਨੀ ਅਗਨੇ[1] ਤਹਿ ਆਵਤ[2], ਤਾ ਲਖ ਸ੍ਰੀ ਗੁਰ ਆਗਮ ਜਾਨਾ।
ਕੀਨ ਨਿਦੇਸ[3] ਤਬੈ ਨਿਜ ਪੰਥਹਿ, ਮਾਰ ਡਰੋ[4] ਇਕ ਕੋ ਸਵਧਾਨਾ[5] ॥੨੧॥ [੬੭॥]
ਜੀਵਨ ਦਾਨ ਦਯੋ ਤੁਮ ਕੋ ਇਨ, ਨਾਸ ਕਿਯੋ ਪ੍ਰਭ ਕਾਲ ਸੁਧਾਰੀ।
ਭੈ ਗਤ ਹ੍ਵੈ[6] ਬਿਬਿਧਾਯੁਧ ਲੈ[7], ਤੁਮ ਸਮਰ ਕਰੋ ਜਸ[8] ਰੀਤਿ ਨ੍ਰਿਪਾਰੀ[9]।
ਮਾਨ ਕੇ ਆਯਸ ਸ੍ਰੀ ਗੁਰ ਕੀ, ਸਭ ਜਾਵਤ ਖਾਲਸਾ ਸਿੰਘ ਪ੍ਰਕਾਰੀ।
ਰੇ ਚਿਓ[10] ਅਬ ਜਾਹਿ ਨ ਜੀਵਤ, ਯੌ ਕਹਿ ਕੇ ਧੁਨਿ ਕੀ ਘਨਕਾਰੀ[11] ॥੨੨॥ [੬੮॥]
ਯਾ ਬਿਧਿ ਆਨ ਪਰਜੋ ਜਬ ਖਾਲਸ, ਹੋਤ ਭਈ ਤਬ ਲੱਥ ਅਪਾਰੀ।
ਉਤ ਹੀ ਸਭ ਖੋਹ ਤੇ ਬੀਰ ਅਏ, ਕਰਤੇ ਧੁਨਿ ਮਾਰਤ ਹੈਂ ਅਸਿ ਝਾਰੀ।
ਲੋਥਨ ਊਪਰ ਲੋਥ ਪਰੀ ਤਬ, ਭਾਜਤ ਭੇ ਸਸਿ[12] ਸਿੰਘ ਪ੍ਰਕਾਰੀ।
ਇਤ ਤੇ ਉਤ ਸੰਗਰ ਹੋਤ ਭਯੋ, ਜਨ ਰੈਨ ਭਈ ਲਖੀਏ ਨਾ ਸੁਧਾਰੀ ॥੨੩॥ [੬੯॥]

**ਬੇਲੀ ਬਿੰਦ੍ਰਮ ਛੰਦ।** ਕਹ ਕਹਸ[13] ਕੂਕਤ ਕੰਕਯੰ[14]। ਲਹਿ ਲਹਿ ਸੁ ਸਾਂਗਨ ਸੰਕਯੰ।
ਠਟ ਖਟਕ ਸੈਨ ਮਲੇਛਨੀ। ਜਨ ਜਮਕ ਧਾਂਮ ਗਈ ਘਨੀ ॥ [੭੦॥]
ਗੁਰ ਗੁਰਤ ਜਾਪ ਉਚਾਰ ਹੀ। ਅਲ ਅਲੀ ਭਾਖਤ ਸਾਰ ਹੀ।
ਘੁਰ ਘੁਰਤ ਢੋਲ ਮ੍ਰਿਦੰਗਨੰ। ਰਨ ਰਟਤ ਦੁੰਦਭਿ[15] ਅਗਨੰ ॥ [੭੧॥]
ਕਰ ਕਰਤ ਖੰਡਨ ਖੰਡਨੰ। ਧਰ ਧਰਤ ਮੰਡਨ ਮੰਡਨੰ।
ਤੜ ਤੜਤ ਤੁਪਕ ਬੋਲ ਹੀ। ਝੜ ਝੜਤ ਸੂਰ ਕਲੋਲ ਹੀ।
ਅਤ ਅਤਹਿ ਸੈਨ ਸੁ ਆਵਹੀ। ਘਨ ਘਨਹਿ ਸਮਤਾ ਧਾਵਹੀ ॥੨੪॥ [੭੨॥]

**ਦੋਹਰਾ।** ਘਨੀ ਸੈਨ ਤਾ ਪੇਖ ਕੈ, ਸਤਿਗੁਰ ਲਈ ਬੁਲਾਇ।
ਅਪਨੀ ਅਪਨੀ ਸੈਨ ਤਬ ਦੀਨੇ ਸਿੰਘ ਬੈਠਾਇ ॥੨੫॥ [੭੩॥]

**ਚੌਪਈ।** ਇਤੈ[16] ਮੋਰਚੈ ਸਿੰਘ ਬੈਠਾਏ। ਉਤ[17] ਘਨ[18] ਜਜੌਂ ਅਰਿ[19] ਕੇ ਦਲ ਆਏ।
ਬਾਜਤ ਸੁਤਰੀ ਬੰਬ ਨਗਾਰਾ। ਜੰਗ ਮੁਚੰਗ ਮ੍ਰਿਦੰਗ ਅਪਾਰਾ ॥ [੭੪॥]
ਪੂਰਬ ਜੀਤ ਭਈ ਗਰ ਕੇਰੀ। ਰੂਮ ਸਜਾਮ ਲੌ ਸੁਨੀ ਸੁ ਟੇਰੀ।
ਜੈ ਜੈ ਭਈ ਸੁਨੀ ਏ ਬਾਤਾ। ਉਦੈ ਅਸਤ ਲੌ ਭੀ ਬਿੱਖਜਾਤਾ ॥ [੭੫॥]
ਪ੍ਰਥਮ ਜੀਤ ਲਖ ਤੀਰ ਪਠਾਨਾ। ਆਯੋ ਤੀਰ ਪੁਰੀ ਭੈ ਮਾਨਾ।
ਊਪਰ ਲਖੈ ਗੁਰੂ ਰਵਿ[20] ਕੈਸੇ। ਪਟ ਭੂਖਨ ਜੁਤ ਛਕੈ ਸੁ ਐਸੇ ॥ [੭੬॥]
ਚਾਮਰ[21] ਛਤ੍ਰ ਢੁਰੇ ਸੁ ਪ੍ਰਕਾਸੇ। ਸੂਰਬੀਰ ਯੁਤ ਕਲਗੀ ਭਾਸੇ।
ਜਿਗਾ ਕ੍ਰਿਪਾਨ ਸਸਤ੍ਰ ਅਤਿ ਧਾਰੈ। ਤਾ ਲਖ ਰੂਪ ਪਠਾਨ ਉਚਾਰੈ ॥ [੭੭॥]
"ਅਹੋ ਭੀਮ ਚੰਦ ਨ੍ਰਿਪ ! ਯਹਿ ਕੋ ਹੈ? ਜਾ ਲਖ ਚੰਦ ਸੂਰ ਮਨ ਮੋਹੈ।"
ਤਬ ਸਸਿ ਪੌਨਜ[22] ਕਹੈ, "ਲਵੀਪਤਿ[23] ! ਏ ਕਲ ਮੂਲ ਜੋ ਯਾ ਗੁਰੁ ਪਿ ਖਯਤ ॥ [੭੮॥]

---

1. ਅਣਗਿਣਤ। 2. ਪਾਠਾਂਤਰ—'ਸੇਖ ਦੁਰਾਨੀ ਗਨੇ ਨਹਿ ਆਵਤ' (ਮੋ. ਬਾ. ੭੧)। 3. ਹੁਕਮ। 4. ਡਾਰੋ, ਸੁਟੋ। 5. ਸਾਵਧਾਨ ਹੋ ਕੇ। 6. ਭੈ (ਡਰ) ਤੋਂ ਬਾਹਰ ਹੋ ਕੇ। 7. ਅਨੇਕ ਪ੍ਰਕਾਰ ਦੇ ਸ਼ਸਤ੍ਰ-ਅਸਤ੍ਰ ਲੈ ਕੇ। 8. ਜਿਸ ਤਰ੍ਹਾਂ। 9. ਰਾਜਿਆਂ ਦੀ। 10. ਓ ਕਮੀਨਿਓ ! 11. ਘਨ ਕਾਲੇ (ਬੱਦਲ) ਵਰਗੀ ਗੱਜ। 12. ਸਹੋ ਉੱਪਰ। 13. ਉੱਚੀ ਉੱਚੀ ਹੱਸਣਾ। 14. ਗਿੱਧ ਦੀ ਸ਼ਕਲ ਦਾ ਇਕ ਪੰਖੀ। 15. ਧੌਂਸੇ। 16. ਇਧਰ। 17. ਉਧਰ। 18. ਬੱਦਲ। 19. ਦੁਸ਼ਮਨ। 20. ਸੂਰਜ ਵਾਂਗ। 21. ਚੌਰ। 22. ਭੀਮ ਚੰਦ। 23. ਲਾਹੌਰ ਦਾ ਸੂਬਾ।

ਮਹਾਂ ਨਿਡਰ ਅਰਿ ਨਾਸਨ ਕਾਲਾ[1] । ਯਾ ਕੋ ਪਗ[2] ਨਹਿ ਟਰੈ ਬਿਸਾਲਾ ।
ਅਤੀ ਸੂਰਮਾ ਧਨੁ[3] ਸਰ[4] ਧਾਰੀ । ਯਾ ਹਮ ਕੋ ਦੁਖ ਦੀਨੋ ਭਾਰੀ ॥ [੭੯॥]
ਮੀਰ ਅਮੀਰ ਬੀਰ ਬਲਵਾਨਾ । ਅਧਿਕ ਸੰਗ ਸੋਭਤ ਜਿਹ ਨਾਨਾ ।"
ਯਾ ਬਿਧਿ ਸੁਨ ਪਠਾਨ ਨਿਜ ਬੈਨਨ[5] । ਆਯਸ ਦਈ ਆਪਨੀ ਸੈਨਨ[6] ॥ [੮੦॥]
"ਤੁਪਖਾਨਾ ਕਉ ਅਧਿਕ ਚਲਾਈ । ਯਾ ਤੇ ਯਾ ਕੋ ਦੇਉ ਉਠਾਈ ।
ਦੇਖਾ ਕੈਸੇ ਨਿਡਰ ਹੋਈ । ਪਲ ਮੈ ਲੇਹੁ ਇਸੈ ਅਬ ਸੋਈ" ॥੨੬॥ [੮੧॥]

**ਦੋਹਰਾ ।** ਸੁਨਤ ਬੈਨ ਯਮਨੀਸ[7] ਕੇ, ਕੁਪਤ ਭਏ ਤੁਪਦਾਰ ।
ਸਰਬ ਓਰ[8] ਧਰ ਅਨਲ[9] ਕੀ, ਲਗੀ ਹੋਨ ਤਬ ਮਾਰ ॥੨੭॥ [੮੨॥]

**ਸਿਰਖਿੰਡੀ ਛੰਦ ।** ਗੱਜੀ ਤੋਪ ਅਪਾਰੇ, ਮਾਰੂ ਬੱਜਿਆ । ਧੂਅਰ[10] ਭਯੋ ਗੁਬਾਰੇ[11], ਕਿਲਕਨ[12] ਕਾਲੀਆਂ ।
ਨਜਰ ਨ ਆਵਨ ਪਜਾਰੇ, ਵੈਰੀ ਆਪਣੇ । ਚਲਦੇ ਸੱਦ ਗੁਬਾਰੇ, ਚਿਲਕਨ ਸੂਰਮੇ ।
ਧੁੰਧ ਅੰਧ ਪਰ ਗਈ, ਨ ਅੰਬਰ ਦੇਖੀਏ । ਕਰ ਨਹੀਂ ਪੇਖੇ ਜਾਂਹਿ, ਸੁ ਧੂਆਂ ਛਾਇਯੋ ।
ਤਬੈ ਖਾਲਸਾ ਕਰੈ, ਬੇਨਤੀ ਗੁਰੂ ਪੈ । "ਔਰ ਥਾਉਂ ਹੋਇ ਬਸੀਐ, ਬਹੁ ਦੁਖ ਪਾਇਯਾ ।
ਏਥੇ ਤੋਪਨ ਛੋਡੇ, ਆਵੈ ਸਾਮਣੀ ।" ਤਬ ਗੁਰ ਬੋਲੈ ਬਾਣੀ, ਜੋ ਅਵਤਾਰ ਹੈ ।
"ਮਾਨੋ ਰਾਮ ਕਮਾਣੀ, ਐਸੋ ਜਾਣੀਐ । ਆਗੇ ਪੰਥ ਸੁਨਾਊ, ਚਿੰਤਾ ਨਾ ਕਰੋ ।
ਰੱਖ ਕਰੈ ਅਸਿਪਾਨੀ[13], ਹਮਰੀ ਜੈ ਕਰੈ । ਮਾਰੈ ਤੁਰਕ ਪਠਾਣੀ, ਘਾਣੀ ਪੀੜ ਕੈ ।
ਕੋਚ[14] ਹਮਾਨੋ ਦੀਨੀ, ਮਹਾਂਕਾਲ ਨੇ । ਤ੍ਰੈਈ ਤਾਪ[15] ਬਿਦਾਰੇ, ਪੰਥ ਸਹਾਯ ਹੈ ।
ਐਸੀ ਕੋਚ ਪਹਿਰਾਈ, ਤੁਮਹਿ ਸੁਨਾਇ ਹੋ" ॥੨੮॥ [੮੩॥]

**ਅਕਾਲ ਉਸਤਤਿ ਪ੍ਰਮਾਨ :**

"ਅਕਾਲ ਪਰਖ ਕੀ ਸਦਾ ਰਛਾ ਹਮ ਨੈ । ਸਰਬ ਲੋਹ[16] ਦੀ ਰਛਿਆ ਹਮ ਨੈ ।
ਸਰਬ ਕਾਲ ਜੀ ਦੀ ਰਛਿਆ ਹਮ ਨੈ । ਸਰਬ ਲੋਹ ਜੀ ਦੀ ਸਦਾ ਰਛਿਆ ਹਮ ਨੈ ।"
ਲਗੈ ਕੈਬਰ[17] ਮਾਣੀ[18] ਤੋਪਾਂ ਗੋਲੀਆਂ । ਲਾਵੈਂ ਏ ਬਲ ਸਾਰਾ ਮੂੜ੍ਹ ਮਲੇਛ ਜੋ ।
ਗੋਲੇ ਆਵਨ ਖੜਕਤ ਫੂਲਾਂ ਬਰਖ ਜਜੋਂ । ਜਬ ਵਹਿ ਤੋਪ ਚਲਾਵੈ ਉਪਰ ਆ ਤਲੈ ।
ਹੇਠਾਂ ਮਾਰੇ ਤੋਪ ਤਾਂ ਉਪਰ ਜਾਂਵਦੀ । ਥਕੇ ਮਲੇਛ ਸੁ ਸਾਰੇ ਤੋਪਾਂ ਮਾਰ ਕੈ ।
ਹੱਥੋਂ ਮਰਨ ਮਲੇਛ ਸੁ ਗੁਰੂ ਥੋਂ ਬੇਮੁਖੇ । ਵੇਖੇ ਆਪ ਪਠਾਣ ਸੋ ਵਿਸਮੈ[19] ਹੋਇਆ ॥੨੯॥ [੮੪॥]

**ਦੋਹਰਾ ।** ਆਨ ਆਪਨੇ ਕਰਨ[20] ਸੋਂ[21] ਤੋਪਾਂ ਕਈ ਚਲਾਇ ।
ਲਜਤ ਭਯੋ ਕਛੁ ਪੇਸ ਨਹਿ, ਗਯੋ ਸੋਕ ਮਹਿ ਆਇ ॥੩੦॥ [੮੫॥]

**ਚੌਪਈ ।** ਕਹਤੋ ਹੈ ਮੁਖ ਮੈ ਅਸ[22] ਬਾਨੀ । "ਕਰਾਮਾਤ ਹਿੰਦੂ ਮੈ ਮਾਨੀ ।

---

1. ਵੈਰੀਆਂ ਨੂੰ ਮਾਰਨ ਲਈ ਕਾਲ-ਰੂਪ । 2. ਪੈਰ, ਕਦਮ । 3. ਧਨੁਖ । 4. ਬਾਣ, ਤੀਰ । 5. ਵਚਨ, ਵਾਕ । 6. ਫ਼ੌਜ ਨੂੰ । 7. ਯਵਨ (ਤੁਰਕ ਅਥਵਾ ਮੁਗ਼ਲ) ਈਸ਼ (ਸ੍ਵਾਮੀ ਅਥਵਾ ਸਰਦਾਰ) । 8. ਪਾਸੇ । 9. ਅੱਗ । 10. ਧੂੰਆਂ । 11. ਚੌੜੇ ਮੂੰਹ ਵਾਲੀ ਛੋਟੀ ਤੋਪ, ਜੋ ਫਟਵੇਂ ਗੋਲੇ ਫੈਂਕਣ ਲਈ ਵਰਤੀ ਜਾਂਦੀ ਹੈ । 12. ਕਿਲ ਕਿਲ ਕਰਕੇ ਚੀਕਾਂ ਮਾਰਨਾ । 13. ਖੜਗ ਕੇਤੁ, ਅਸਿਕੇਤੁ, ਅਕਾਲ ਪੁਰਖ । 14. ਕਵਚ, ਜ਼ਿਰਹ ਬਖਤਰ । 15. ਤਿੰਨ ਤਾਪ : ਆਧਿਆਤਮਿਕ, ਆਧਿਭੋਤਿਕ ਤੇ ਆਧਿਦੈਵਿਕ । 16. ਸਰਬ ਸ਼ਕਤੀਵਾਨ ਅਕਾਲ ਪੁਰਖ । 17. ਤੀਰ । 18. ਸਾਢੇ ਬਾਰਾਂ ਸੇਰ ਪੱਕੇ ਵਜ਼ਨ ਵਾਲਾ ਤੋਪ ਦਾ ਗੋਲਾ । 19. ਵਿਸਮਯ, ਅਸਚਰਜ । 20. ਹੱਥਾਂ । 21. ਨਾਲ । 22. ਇਸ ਪ੍ਰਕਾਰ ।

ਕੀਨੋ ਸਾਰ[1] ਬੰਦ ਇਨ ਭਾਰੀ। ਸਾਰਾ ਦਿਨ ਹਮ ਤੋਪ ਪ੍ਰਹਾਰੀ[2]" ॥ [੮੬॥]
ਥਕ ਕੈ ਜਾ ਡੇਰਾ ਤਿਨ ਕੀਨਾ। ਸੈਨ ਮਰਾਇ ਰੈਨ ਭਈ ਚੀਨਾ।
ਇਤ ਸਤਿਗੁਰ ਕੇ ਜੀਤ ਨਗਾਰੇ। ਬਾਜਤ ਜੰਗ ਮੁਚੰਗ[3] ਅਪਾਰੇ ॥ [੮੭॥]
ਉਤ ਸਸਿ[4] ਉਦੇ ਭਯੋ ਲਖ ਰਾਜਾ। ਨਿਜ ਵਜੀਰ ਸੋ ਕਹਿ ਅਸ ਕਾਜਾ।
ਭੀਮ ਸੋਮ[5] ਕਹਿ, "ਅਹੋ ਵਜੀਰਾ ! ਜਾ ਸੂਬੇ ਕਉ ਕਹੁ ਮਤਿ ਧੀਰਾ ॥ [੮੮॥]
ਜੇਤੀ ਗੁਰ ਕੀ ਸੰਗਤਿ ਭਾਰੀ। ਚੋਰੀ ਨਿਰਭੈ ਕਰਤ ਸੁਧਾਰੀ।
ਰੈਨ ਸਮੈ ਮੁਰਚਨ ਪਰ ਪਰਹੀਂ। ਮਰਨ ਜੀਵਨ ਕੀ ਕਾਨ ਨ ਧਰਹੀਂ ॥ [੮੯॥]
ਪਰੀ ਰੈਨ ਲਖਿ ਕੈ ਅੰਧਿਕਾਰੀ। ਜੱਹ ਤੱਹ ਬੀਰ ਕਰੈਂ ਰਖਵਾਰੀ।"
ਯਾ ਬਿਧਿ ਜਬ ਵਜੀਰ ਸੁਨ ਪਾਯੋ। ਪਲਕ ਨ ਲਗੀ ਨਵਰ[6] ਤਿਹ ਆਯੋ।
ਜੋ ਨ੍ਰਿਪ ਕਹੀ ਸੁ ਬਾਤ ਸੁਨਾਈ। ਭਿੰਨ ਭਿੰਨ ਨਖ ਸਿਖ ਸਮਝਾਈ ॥੩੧॥ [੯੦॥]

**ਦੋਹਰਾ।** ਸੁਨਿ ਪਠਾਨ ਭਾਖੈ ਬਚਨ[7], ਕਾ ਬਲ ਯਾ ਪੈ ਸੈਨ।
ਹਜਰਤ ਦਲ ਸਭਿ ਹਾਰਿਯੋ, ਜੂਝਜੋ ਯਾ ਮਨ ਚੈਨ ॥੩੨॥ [੯੧॥]

**ਚੌਪਈ।** ਸੁਨਿ ਵਜੀਰ ਪੁਨਿ ਬੈਨ ਖਾਨੇ। "ਜੇਤੇ ਦੀਪ ਖੰਡ ਧਰ ਮਾਨੇ।
ਸਭ ਸੰਗਤਿ ਗੁਰ ਤੀਰ ਸੁ ਆਵੈ। ਧਨ ਪਟ ਭੂਖਨ ਭੇਟ ਚੜ੍ਹਾਵੈ ॥ [੯੨॥]
ਅੰਮ੍ਰਿਤ ਦੇਤ ਪਾਹੁਲ ਕੀ ਨਜਾਈ। ਨਾਮ ਖਾਲਸਾ ਗਰਜ ਸੁਨਾਹੀ।
ਲੜਤ ਭਗਤ ਨਹਿ ਭੈ ਗਤ ਐਸੇ। ਸਸੇ ਲਖੇ ਜਿਮ ਕੇਹਰਿ ਤੈਸੇ" ॥ [੯੩॥]
ਪੁਨਿ ਪਠਾਨ ਕਹੈ, "ਸੁਨੋ ਵਜੀਰਾ ! ਰਾਜਨ ਗੁਰ ਕਾ ਬੈਰ ਕਿ ਧੀਰਾ।
ਕਿਹ ਪ੍ਰਕਾਰ ਯਾ ਕੋ ਭਯੋ ਰੋਸਾ। ਸਾਚ ਕਹੋ ਯੁਤ ਧਰਮ ਅਦੋਸਾ ॥ [੯੪॥]
ਪੱਖ ਪਾਤ ਕਛੁ ਰੰਚ ਨ ਧਾਰੋ।" ਸੁਨ ਤਬ ਬੈਨ ਵਜੀਰ ਉਚਾਰੋ।
"ਖਾਨ ਸਲਾਮਤ ਜਗਤ ਪਨਾਹਾ। ਸੱਤ ਬਾਤ ਹਮਰੇ ਸੁਨ ਪਾਹਾ ॥ [੯੫॥]
ਮਾਨੁਖ ਨਾਹਿ ਗੁਰੂ ਕੋ ਕਹਿਯੈ। ਆਦਿ ਅਨਾਦਿ ਸੁ ਅਚੁਤ ਲਹੀਯੈ।
ਤਾ ਕੋ ਲੇਖ ਤਵਨ ਕੇ ਸੰਗਾ। ਯਾ ਕੇ ਕਰਮ ਯਾਹਿ ਕੇ ਅੰਗਾ ॥ [੯੬॥]
ਉਨ ਕੋ ਦਾਵਾ ਸਗਲ ਖੁਦਾਈ। ਇਨ ਕੇ ਗ੍ਰਾਮ ਦੇਸ ਅਧਿਕਾਈ।
ਕੋਟਿ ਚੀਜ ਨਜਾਮਤ ਇਨ ਆਵਤ। ਏ[8] ਲਖ ਜੀਅ ਮੈ ਅਤਿ ਕੁਰਰਾਵਤ[9] ॥ [੯੭॥]
ਹਾਥੀ ਚਾਰ ਗੁਰੂ ਜੀ ਪਾਸਾ। ਰੂਪ ਅਨੂਪ ਅਧਿਕ ਗੁਨ ਤਾਸਾ।
ਚਾਰੋ ਸੁੰਦਰ ਅਧਿਕ ਬਿਰਾਜੈ। ਬਾਰਨਿੰਦ੍ਰ[10] ਜਿਨ ਕੋ ਲਖ ਲਾਜੈ ॥ [੯੮॥]
ਮਾਨ ਸਿੰਘ ਨ੍ਰਿਪ ਏਕ ਚਢਾਯੋ। ਪੂਰਬ ਰਾਜ ਏ ਅਧਿਕ ਸੁਹਾਯੋ।
ਤਾ ਕੋ ਪੇਖ ਇਨੇ[11] ਮਨ ਚਹਾ। ਕਲਹਿ ਮੂਲ ਭਜੋ ਜਾ ਤੇ ਸਹਾ ॥੩੩॥ [੯੯॥]

**ਸਵੈਯਾ।** ਦੂਸਰ ਸਿਧ[12] ਤੇ ਪਾਰ ਅਯੋ ਸੁਨ, ਤੀਸਰ ਦੱਖਨ ਦੇਸ ਤੇ ਆਯੋ।
ਚੋਥਵੋ ਜੋਗ ਸੁ ਸੁੰਦਰ ਸੇਤ[13] ਹੈ, ਆਵਤ ਏਕ ਪਦੀ[14] ਤੇ ਸੁਭਾਯੋ।

---

1. ਲੋਹਾ। 2. ਪ੍ਰਹਾਰ ਕੀਤੀ, ਚਲਾਈ। 3. ਚੋੜੀ ਡੱਫ਼। 4. ਚੰਦ। 5. ਭੀਮ ਚੰਦ। 6. ਠੋਰ, ਸਥਾਨ। 7. ਪਾਠਾਂਤਰ—'ਸੁਨ ਪਠਾਨ ਬਚ ਭਾਖਿਯੋ' (ਮੋ. ਬਾ. ੭੧)। 8. ਪਾਠਾਂਤਰ—'ਓ' (ਮੋ. ਬਾ. ੭੧)। 9. ਕੁਰਲਾਉਂਦੇ ਹਨ। 10. ਵਾਰਣੇਂਦ੍ਰ, ਦੇਵਤਿਆਂ ਦੇ ਰਾਜੇ ਇੰਦ੍ਰ ਦਾ ਹਾਥੀ (ਐਰਾਪਤਿ)। 11. ਪਹਾੜੀ ਰਾਜਿਆਂ ਨੇ। 12. ਸਿੰਧ ਦਰਿਆ। 13. ਸਫ਼ੈਦ। 14. ਕੇਰਲ (ਮਾਲਾਬਾਰ) ਰਾਜ।

ਤਾ ਕਰ ਜਨਮ ਲਯੋ ਇਨ ਹੀ ਗਜ, ਤਾ ਦੁਤਿ ਕੋਟਿ ਕਵਿੰਦਾ[1] ਗਨਾਯੋ[2]।"
ਏ ਸੁਨ ਬੋਲ ਪਠਾਨ ਕਹੈ ਤਬ, "ਭੇਦ ਸਭੋ ਕਹੀਯੈ ਕਿਮ ਆਯੋ?" ॥੩੪॥ [੧੦੦॥]
ਯੌਂ ਸੁਨ ਬੈਨ ਵਜੀਰ ਕਹੈ ਤਬ, "ਹੇ ਨ੍ਰਿਪ ਖਾਨ[3]! ਕਥਾ ਕਹੌਂ ਸਾਰੀ।
ਤੇਗ ਬਹਾਦੁਰ ਜੂ ਇਨ ਕੇ ਪਿਤ[4], ਪੂਰਬ ਜੋਬ ਗਏ[5] ਸੁਖਧਾਰੀ।
ਮਾਨ ਸਿੰਘ ਕੇ ਸਾਥ ਗਏ ਹਿਤ ਸਾਥਹਿ, ਜੀਤ ਬੰਗਾਲ ਕਰੀ ਰਛ ਭਾਰੀ।
ਜੋਰ ਕੈ ਸਾਥ ਨਿਵਾਇ ਲਏ ਨ੍ਰਿਪ, ਔ ਛਲ ਛਿੱਦ੍ਰ ਨ ਗੁਰ ਨਿਕਟਾਰੀ ॥੩੫॥ [੧੦੧॥]
ਡੇਰਾ ਕਿਓ ਤਹਿ ਠੌਰ ਘਨੇ ਦਿਨ, ਸਾਮ[6] ਸੁ ਦੇਸ ਕੋ ਜੀਤ ਲਯੋ ਹੈ।
ਰਾਜਨ ਨੀਤ ਧਰੀ ਸਬ ਹੀ ਪੁਰ, ਦੇਸਨ ਦੇਸ ਨ੍ਰਿਪਾਲ ਠਯੋ ਹੈ।
ਆਨ ਕੈ ਭੂਪ ਸਬੈ ਗੁਰ ਬੰਦਤ, ਤਾ ਪੁਰ ਮੈ ਜਹ ਨਾਮ ਭਯੋ ਹੈ।
ਪੂਜਤ ਹੈਂ ਗੁਰ ਕੋ ਤਬ ਹੀ ਭਲ, ਭਾਂਤਿ ਸੁ ਕੀਰਤਿ[7] ਪੂਰਨ ਯੋ ਹੈ ॥੩੬॥ [੧੦੨॥]

**ਦੋਹਰਾ।** ਮਾਨ ਸਿੰਘ ਤੇ ਅਧਿਕ ਹੀ, ਪੂਰਬ ਗੁਰ ਸੋ ਸੇਵ।
ਪੁਨਿ ਨ੍ਰਿਪ ਆਯੋ ਸਾਮ ਕੋ, ਸਾਮਵਤੀ ਪੁਰ[8] ਜੇਵ ॥੩੭॥ [੧੦੩॥]

**ਚੌਪਈ।** ਸਾਮ ਸੈਨ[9] ਰਾਜਾ ਬਰ ਭਾਰੀ। ਤਾ ਕੁਲ ਦੋਨਨ ਪੱਖ ਉਜਜਾਰੀ।
ਜਾਹਿ ਰੂਪ ਲਖ ਨਾਰੀ ਮੋਹੀ। ਕਾਮ ਸਥਾਨ ਥਕਤ ਅਸ ਸੋਹੀ ॥ [੧੦੪॥]
ਤਾ[10] ਰਾਨੀ ਢਿਗ ਆਲੀ[11] ਆਈ। ਸੀਸ ਨਾਇ ਯੌਂ ਬੈਨ ਸੁਨਾਈ।
"ਮਾਨ ਸਿੰਘ ਕੇ ਗੁਰ ਸੰਗ ਆਯੋ। ਸਹੀ ਸਤਿ ਹਰਿ ਸਮ ਠਹਿਰਾਯੋ ॥ [੧੦੫॥]
ਜੋ ਮਨਸਾ ਧਰ ਕੈ ਕੋਈ ਜਾਈ। ਪੂਰਨ ਹੋਤ ਸਹੀ ਸੁਖ ਪਾਈ।
ਤੁਮ ਪਤਿ ਕੋ ਤਾ ਠੋਰ ਪਠੈਯੈ। ਗੁਰ ਤੇ ਪੂਤ ਮਾਂਗ ਸੁਖ ਪੈਯੈ ॥ [੧੦੬॥]
ਸਹੀ ਸੱਤ ਗੁਰ ਜੀ ਸੁਤ[12] ਦੈਹੈਂ। ਤੁਮ ਪਤਿ ਕੋ ਤਾਂ ਓਰ ਪਠੈਹੈਂ।"
ਸੁਨ ਕੈ ਰਾਨੀ ਰਜਨੀ ਕਾਲਾ[13]। ਪਤਿ ਸੋ ਬਰਨੀ ਗਾਥ ਰਸਾਲਾ[14] ॥ [੧੦੭॥]
ਯਾ ਬਿਧਿ ਨ੍ਰਿਪ ਦੈ ਭੇਟ ਅਪਾਰਾ। ਰਾਨੀ ਪਠਜੋ ਗੁਰੂ ਦਰਬਾਰਾ।
ਚਲ ਨ੍ਰਿਪ ਗੁਰ ਢਿਗ ਸੀਸ ਨਿਵਾਯੋ। ਸ੍ਰੀ ਗੁਰ ਮਯਾ ਤਿਨੈ ਸੁ ਲਖਾਯੋ ॥ [੧੦੮॥]
ਕ੍ਰਿਪਾ ਸਿੰਧੁ ਕੋ ਅਧਿਕ ਰਿਝਾਈ। ਮੁਹਰ ਰਾਇ ਤਬ ਹੀ ਕਰਵਾਈ।
ਪੁਨਿ ਤਿਨ ਬਿਦਾ ਪ੍ਰਭੂ ਤੇ ਲੀਨੀ। ਲੈ ਰਾਨੀ ਸੰਗ ਮੁਹਰ ਸੁ ਦੀਨੀ ॥ [੧੦੯॥]
ਰਾਨੀ ਲੋ ਤਬ ਮੋਦ ਬਢਾਯੋ। ਜਨੁਕ[15] ਲਾਲ ਨਿਧਨੀ[16] ਇਨ ਪਾਯੋ।
ਮਾਨ ਸਿੰਘ ਪ੍ਰਭੁ ਜੂ ਇਤ ਆਯੋ। ਉਤ ਊਨ ਰਾਜੈ ਮੋਦ ਬਢਾਯੋ ॥ [੧੧੦॥]
ਕਿਤਕ ਕਾਲ ਬੀਤਤ ਜਬ ਭਯੋ। ਸਤਿਗੁਰ ਏਕ ਪੂਤ ਤਿਹ ਦਯੋ।
ਸੂਰਬੀਰ ਸੁੰਦਰ ਅਵਤਾਰੀ। ਰਾਜ ਪਾਟ[17] ਬਡ ਤੇਜ ਸੰਭਾਰੀ ॥ [੧੧੧॥]
ਰਾਜਾ ਦੇਵ ਪੁਰੀ[18] ਜੋ ਗਯੋ। ਰਾਨੀ ਰਾਜ ਪੁਤ੍ਰ ਕੋ ਦਯੋ।

---

1. ਕਵੀਸ਼ੁਰ, ਮਹਾਕਵੀ। 2. ਪਾਠਾਂਤਰ—'ਕੋਟਿ ਕਵਿੰਦਨ ਗਾਯੋ' (ਮੋ. ਬਾ. ੭੧)। 3. ਖ਼ਾਨਾਂ (ਪਠਾਣਾਂ) ਦੇ ਨ੍ਰਿਪ (ਰਾਜੇ) ਅਥਵਾ ਸ਼ਿਰੋਮਣੀ। 4. ਪਿਤਾ। 5. ਜੋ ਗਏ। 6. ਆਸਾਮ ਦੇਸ਼। 7. ਜਸ। 8. ਆਸਾਮ ਦਾ ਇਕ ਨਗਰ। 9. ਰਾਜਾ ਰਾਮ (ਗੁ. ਪ੍ਰ. ਸੂ.)। 10. ਉਸ ਦੀ। 11. ਸਖੀ, ਸਹੇਲੀ। 12. ਪੁਤ੍ਰ। 13. ਰਾਤ ਸਮੇਂ। 14. ਰਸੀਲੀ ਗਾਥਾ (ਕਹਾਣੀ)। 15. ਜਾਣੋ, ਮਾਨੋ। 16. ਨਿਰਧਨ, ਕੰਗਾਲ। 17. ਰਾਜਪੱਟ, ਰਾਜ-ਗੱਦੀ, ਰਾਜ ਸਿੰਘਾਸਨ। 18. ਦੇਵਤਿਆਂ ਦੀ ਪੁਰੀ (ਨਗਰੀ), ਸੁਰਗ-ਲੋਕ।

ਚਾਮਰ ਛਤ੍ਰ ਢੁਰੇ ਸੁਖ ਪਾਯੋ। ਸਿੰਘਾਸਨ ਮੈ ਸੋਭਤ ਭਾਯੋ।
ਪ੍ਰਿਤਬਿੰਬ[1] ਲੈ ਨਿਜ ਬਪੁ ਪੇਖਾ। ਮੁਹਰ ਚਿੰਨ੍ਹ ਯੁਤ ਬਦਨ ਬਿਸੇਖਾ ॥੩੮॥ [੧੧੨॥]

**ਦੋਹਰਾ।** ਮੰਤ੍ਰਨਿ ਤੇ ਬੂਝਤ ਭਯੋ, "ਯਾਹਿ ਭੇਦ ਕਿਮ ਚਿੰਨ੍ਹ?
ਤਾ ਕੋ ਯੋ ਤੁਮ ਜਾਨ ਹੋ, ਨਿਜ ਮਾਤਾ ਲਖ ਭਿੰਨ" ॥੩੯॥ [੧੧੩॥]

**ਭੁਜੰਗ ਛੰਦ।** ਜਬੈ ਮਾਤ ਤੀਰੰ ਚਲੋ ਤਾਹਿ ਬੂਝੇ। ਵਹੀ ਕਾਮ ਕੀਨੋ ਤਬੈ ਤਾਹਿ ਸੂਝੇ।
ਕਹੈ ਮਾਤ, 'ਸੋ ਭੇਵ ਮੋ ਸੋ ਬਤਾਵੋ।" ਤਬੈ ਮਾਤ ਭਾਖੇ, "ਸੁਤੰ, ਧੰਨ ਭਾਵੈ ॥ [੧੧੪॥]
ਜਿਨੀ ਗਾਥ ਪੂਛੀ ਗੁਰੂ ਕੀ ਪਿਆਰੀ। ਕਹੋ ਤੋਰ ਤਾਂਈ ਸੁਖੰ ਦੇਨ ਹਾਰੀ।
ਜਬੈ ਮਾਨ ਸਿੰਘੰ ਨ੍ਰਿਪੰ ਦੇਸ ਆਯੋ। ਲਯੋ ਜੀਤ ਬੰਗ ਲ ਕੋ ਚੀਤ ਭਾਯੋ ॥ [੧੧੫॥]
ਬਿਧੰ ਸੂਨ ਤੀਰੰ[2] ਕਰਾ ਥਾਨ ਤਾਹੀ। ਤਿਸੈ ਸੰਗ ਆਏ ਸੋ ਸੋਭਾ ਲਸਾਹੀ।
ਗੁਰੰ ਪਾਸ ਭੇਜਾ, ਪਤੰ[3] ਮੋਹਿ ਐਸੇ। ਸੁਤੰ ਮਾਂਗ ਲੀਜੈ ਪੁਜੈ ਆਸ ਜੈਸੇ ॥ [੧੧੬॥]
ਤਿਸੈ ਬੈਨ ਭਾਖੇ ਸੁ ਪੁਤ੍ਰੰ ਸੁਹਾਏ। ਤਬੈ ਮੁਹਰ ਛਾਪੰ ਲਈ ਸੋ ਕਰਾਏ।
ਕਰੋ ਬੰਦਨਾ ਯਾਹਿ ਮੁਹਰੰ ਸੁਧਾਰੰ।" ਸੁਨੈ ਬੈਨ ਬੋਲਾ ਤਬੈ ਸੂਨ ਧਾਰੰ[4] ॥ [੧੧੭॥]
"ਅਹੋ, ਮਾਤ! ਥਾਨੰ ਕਿਸੰ ਸੋਯ ਆਹੀ[5]?" ਤਬੈ ਮਾਤ ਭਾਖੈ, "ਗਏ ਬ੍ਰਹਮ ਪਾਹੀ[6]।
ਤਿਨੈ ਰਾਜ ਸਿੰਘਾਸਨੰ ਤਾਹਿ ਸੁਤੰ[7]। ਮਹਾ ਸੂਰਬੀਰੰ ਪ੍ਰਭੂ ਹੈ ਅਭੂਤੰ[8] ॥ [੧੧੮॥]
ਸਮੰ ਤੇਜ ਸੂਰੰ ਮਹਾ ਜੋਗ ਧਾਰੀ। ਸਭੈ ਜਾਹਿ ਜਾਪੰ ਕਰੈ ਸੋਭ ਸਾਰੀ।
ਕਰੰ ਦੇਵਿ ਪੂਜੰ ਕਈ ਸੰਗ ਤਾਹੀ। ਕਰੇ ਨੇਤ ਨੇਤੰ ਮਹਾ ਗੀਤ ਗਾਹੀ ॥ [੧੧੯॥]
ਸੁ ਦੇਸੰ ਪੰਜਾਬੰ ਤਿਸੈ ਥਾਨ[9] ਰਾਜੈ। ਇਸੀ ਪੰਥ ਮਾਹੀ ਸੁ ਨਗਰੰ[10] ਬਿਰਾਜੈ।
ਅਨੰਦੰ ਸੁ ਪੁਰੰ[11] ਦੂਰ ਯਾ ਤੇ ਅਪਾਰੰ।" ਤਬੈ ਤਾਹਿ ਭਾਖਾ, "ਕਰੋਂ ਦਰਸ ਧਾਰੰ" ॥ [੧੨੦॥]
ਤਬੈ ਮਾਤ ਭਾਖੈ, "ਚਲੋ ਪੇਖ ਰੂਪੰ। ਜਬੈ ਜੀਵਤੰ ਮੋਹ ਬੈਠੀ ਅਨੂਪੰ।"
ਤਬੈ ਤਾਹਿ ਕੀਨੀ ਤਿਆਰੀ ਅਪਾਰੀ। ਧਰੀ ਸੌਜ[12] ਨਾਨਾ ਬਲੀ ਹੇਤਕਾਰੀ ॥ [੧੨੧॥]
ਇਕੰ ਪਾਦ ਵਾਰੇ[13] ਤਹਾਂ ਦੇਸ ਸੋ ਹੈ। ਲਏ ਪਾਂਚ ਬਾਜੰ ਕਰੀ[14] ਏਕ ਮੋ ਹੈ।
ਕਰੀ ਭੇਟ ਤਾਹੀ ਗੁਰੂ ਪਾਸ ਆਨਾ। ਲਈ ਸੰਗਤੀ ਸੰਗ ਨਾਨਾ ਵਿਧਾਨਾ ॥ [੧੨੨॥]
ਜਬੈ ਤਾਹਿ ਪੇਖਾ ਗੁਰੂ ਸਿਖ ਆਯੋ। ਸੁਤੰ ਸਾਮ ਸੈਨੰ ਅਨੂਪੰ ਲਸਾਯੋ।
ਦਯੋ ਤਾਹਿ ਡੇਰਾ ਭਲੀ ਥਾਨ ਸਾਰੀ। ਕਰੀ ਭੇਟ ਦੀਨਾ ਯੁਤੰ[15] ਤਾਂ ਅੰਬਾਰੀ ॥ [੧੨੩॥]
ਤਿਸੇ ਮੋਲ ਪਾਵੈ ਨ ਕੋਈ ਲਸਾਹੀ। ਸਭੈ ਚੌਕ ਥੇ ਜਾਹਿ ਜੇਤੇ ਪੁਰਾਹੀ।
ਪ੍ਰਸਾਦੀ ਤਿਸੇ ਨਾਮ ਹਾਥੀ ਸੁਨਾਵੈ। ਮਥਾ ਤਾਹਿ ਸੇਤ[16], ਸਮੰ ਤਿਲਕ ਭਾਵੈ ॥ [੧੨੪॥]
ਪੁਨੰ ਰਾਖ ਭੇਟੰ ਅਨੇਕੰ ਪ੍ਰਕਾਰੰ। ਕਹੈ ਧੰਨ ਭਾਗੰ ਗੁਰੂ ਦਰਸ ਧਾਰੰ।
ਭਈ ਰੈਨ ਭੇਰੀ, ਬਜੀ ਸੂਰ[17] ਪ੍ਰਾਤੰ। ਚੜ੍ਹਜੋ ਨਾਥ ਬੈਠੇ ਦੁਤੰ ਯੂਤ ਸਾਤੰ[18] ॥੪੦॥ [੧੨੫॥]

**ਦੋਹਰਾ।** ਬੈਠ ਦਮਦਮੇ ਸੋਭ ਹੀ, ਸਤਿਗੁਰ ਕਰੁਨਾ ਧਾਮ।

---

1. ਸ਼ੀਸ਼ਾ, ਦਰਪਣ। 2. ਬ੍ਰਾਹਮਪੁਤ੍ਰ ਦਰਿਆ ਦੇ ਕਿਨਾਰੇ। 3. ਪਤੀ ਨੇ। 4. ਪੁਤ੍ਰ। 5. ਅਰਥਾਤ ਹੇ ਮਾਤਾ! ਉਹ ਗੁਰੂ ਜੀ ਇਸ ਸਮੇਂ ਕਿਥੇ ਹਨ? 6. ਬ੍ਰਹਮ (ਰੱਬ) ਦੇ ਪਾਹੀ (ਪਾਸ, ਕੋਲ), ਅਰਥਾਤ-ਸੁਰਗਵਾਸ ਹੋ ਗਏ ਹਨ। 7. ਉਨ੍ਹਾਂ ਦੇ ਰਾਜ ਸਿੰਘਾਸਨ ਉੱਤੇ ਹੁਣ ਉਨ੍ਹਾਂ ਦੇ ਸੁਤ (ਪੁਤ੍ਰ) ਗੁਰੂ ਗੋਬਿੰਦ ਸਿੰਘ ਜੀ ਹਨ। 8. ਅਪੂਰਵ। 9. ਸਥਾਨ। 10. ਅੱਛਾ ਨਗਰ। 11. ਆਨੰਦਪੁਰ (ਨਗਰ)। 12. ਸਾਮਗ੍ਰੀ। 13. ਇਕ ਪੈਰ (ਟਾਪ) ਰੱਖ ਕੇ ਟੱਪਣ ਵਾਲੇ (ਘੋੜੇ)। 14. ਹਾਥੀ 15. ਯੁਕਤ, ਸਹਿਤ। 16. ਸਫ਼ੈਦ ਮਸਤਕ। 17. ਤੁਰ੍ਹੀ, ਬਿਗਲ। 18. ਯੁਤ, ਯੁਕਤ।

ਸਿੰਘਾਸਨ ਅਤਿ ਸੋਭ ਹੀ, ਸਮੰ ਵਿਸਨੁ ਅਭਿਰਾਮ[1] ॥੪੧॥ [੧੨੬॥]
ਨੌ ਨੇਜੇ ਭਰ ਊਚ ਹੈ, ਸਿੰਘਾਸਨ ਗੁਰ ਕੇਰ ।
ਸਾਤ ਥਾਨ[2] ਦਰਸਾਵ ਹੀ, ਤਾ ਪੁਰ ਲਖੇ ਅਬੇਰ ॥੪੨॥ [੧੨੭॥]
ਏਕ ਕੇਸ ਗੜ ਜਾਨੀਐ, ਦੂਤੀ ਦਮਦਮਾ ਮਾਨ ।
ਤ੍ਰਿਤੀ ਅਨੰਦ ਪੁਰ ਮਾਨੀਐ, ਬੇਦਮ[3] ਗੁਰੂ ਅਸਥਾਨ ॥੪੩॥ [੧੨੮॥]
ਨਵਮ[4] ਦੇਹਰਾ ਗੁਰ ਤਹਾਂ, ਪੰਚਮ ਪੁਰੀ ਅਗੰਮ ।
ਮੰਜੀ ਸਾਹਿਬ ਖਸਟਮੇ, ਖੇਟ ਗਾਹ[5] ਸੁਖ ਸੰਮ ॥੪੪॥ [੧੨੯॥]

**ਚੌਪਈ ।** ਪਟ ਭੂਖਨ ਸਜ ਅਨਿਕ ਸੀਗਾਰਾ । ਸਾਚ ਸਿੰਘਾਸਨ ਗੁਰ ਅਵਤਾਰਾ ।
ਸੰਗਤ ਸਾਮ ਦੇਸ ਜੋ ਆਈ । ਦਰਸਨ ਹਿਤ ਕਉ ਲੇਹੁ ਬੁਲਾਈ ॥ [੧੩੦॥]
ਨ੍ਰਿਪ ਸੁਤ ਸੰਗਤ ਸਹਿਤ ਬੁਲਾਯੋ । ਬਿਬਿਧ ਭੇਟ ਲੈ ਕੇ ਸੋ ਆਯੋ ।
ਪਾਂਚ ਬਾਜਿ[6] ਮਨਿ ਮੁਕਤ[7] ਜਰਾਏ । ਰਵਿ ਬਾਜੀ ਪਿਖ ਤਾਹਿ ਲਜਾਏ ॥ [੧੩੧॥]
ਖਸਟਮ[8] ਗਜ[9] ਜੋ ਆਗੇ ਕਹਾ । ਜਲਧਿ ਤਾਤ[10] ਤਿਹ ਅਗ੍ਰਜ[11] ਲਹਾ ।
ਭੂਖਨ ਜੀਨ ਦਾਮ ਮੁਕਤੰ ਗਨ[12] । ਔਰ ਭੇਟ ਕੋ ਅੰਤ ਨਹੀਂ ਮਨ ॥ [੧੩੨॥]
ਏਕ ਬਦਨ[13] ਤੇ ਬਰਨ ਨ ਜਾਹੀ । ਯਾ ਬਿਧਿ ਦਿਵਸ ਸੁ ਆਠ ਬਿਤਾਹੀ ।
ਬਿਦਾ ਭਯੋ ਗੁਰ ਦੇ ਸਿਰ ਪਾਵਾ । ਗਯੋ ਪੁਰੀ ਕੋ ਗੁਰ ਜਸੁ ਗਾਵਾ ॥ [੧੩੩॥]
ਜਬ ਲਗ ਧਰਨਿ[14] ਗਗਨ ਅਰੁ ਤਾਰੇ । ਸੂਰਜ ਸੋਮ[15] ਪੌਨ ਨੀਰਾਰੇ[16] ।
ਤਾ ਤੇ ਅਗ੍ਰ[17] ਬਹੁਤ ਅਧਿਕਾਈ । ਹੋਵੈ ਪ੍ਰਭੁ ਜੂ ਕੀ ਠਕੁਰਾਈ ॥ [੧੩੪॥]
ਤੌਨ[18] ਰਾਵ ਸੁਤ ਯਹ ਗਜ ਲਜਾਯੋ । ਯਾ ਬਿਧਿ ਕੋ ਜੋ ਬਰਨ ਸੁਨਾਯੋ ।
ਪ੍ਰਥਮ ਗਨੇਸ[19] ਤਾਹਿ ਤੁਮ ਜਾਨੋ । ਤਾਤੇ ਗੁਨ ਇਨ ਅਧਿਕ ਪਛਾਨੋ ॥ [੧੩੫॥]
ਜਬ ਸ੍ਰੀ ਸਤਿਗੁਰ ਤੀਰ ਚਲਾਵੈ । ਪਲ ਮੈ ਬੀਨ ਸਕਲ ਲੈ ਆਵੈ ।
ਲੈ ਕਰ ਚੋਰ ਸੀਸ ਪੁਨਿ ਢਾਰੈ । ਬਿਸਮ[20] ਹੋਤ ਸਭ ਲੋਗ ਨਿਹਾਰੈ ॥ [੧੩੬॥]
ਗੰਗ ਸਿੰਧ[21] ਕਰ[22] ਮੈ ਨਿਜ ਧਾਰਤ । ਬਾਰਿ[23] ਡਾਰ ਗੁਰਪਾਦ[24] ਪਖਾਰਤ[25] ।
ਐਸੇ ਕੋਟਿ ਵਸਤ ਬਰ ਖਾਨਾ । ਆਵਤ ਸ੍ਰੀ ਸਤਿਗੁਰ ਅਸਥਾਨਾ ॥੪੫॥ [੧੩੭॥]

**ਦੋਹਰਾ ।** ਏ ਲਖ ਮਨ ਮੈ ਜਰਤ ਹੈਂ ਕਰਤ ਯਾਹ ਤੇ ਰਾਰ ।
ਮੈ ਰਾਜਾ ਸੋ ਕਹਿ ਰਹਜੋ, ਗੁਰ ਸੋ ਨਾਹਿ ਬਿਗਾਰ ॥੪੬॥ [੧੩੮॥]

**ਸਵੈਯਾ ।** ਮਾਨੇ ਨਾ ਵਾਕ ਮੁੜੇ ਤਬ ਹੀ ਕਹੈ, "ਮੈ ਗਜਰਾਜ ਲੈਹੋ ਜੁਧ ਕੈ ਕੈ ।"
ਸਤਿਗੁਰ ਗੇ[26] ਤਬ ਦੇਸ ਸੁ ਪਾਵਟ, ਹੈ ਸਿਰਮੋਰ ਮਹਾਂ ਸੁਖ ਮੈ ਕੈ ।
ਗਜ ਦੀਨ ਨਹੀ ਗੁਰ ਜੀ ਤਹਿ ਸੋਹਤ, ਹੋਤ ਭਯੋ ਬਡ ਹੀ ਜੁਧ ਜੈ ਕੈ ।
ਯਾ ਸੁਤ ਬਜਾਹ ਮੈ ਜੁਧ ਭਯੋ ਬਡ, ਮਾਰ ਭਜਾਇ ਦਿਯੋ ਸੁ ਨਸੈ ਕੈ ॥੪੭॥ [੧੩੯॥]

---

1. ਸੋਹਣਾ, ਸੁੰਦਰ । 2. ਸੱਤ ਗੁਰ—ਸਥਾਨ । 3. ਚੌਥਾ । 4. ਨੌਵੇਂ ਗੁਰੂ ਤੇਗ਼ ਬਹਾਦੁਰ ਜੀ ਦਾ । 5. ਆਖੇਟ (ਸ਼ਿਕਾਰ) ਗਾਹ । 6. ਘੋੜੇ । 7. ਮੋਤੀ । 8. ਛੇਵਾਂ । 9. ਹਾਥੀ । 10. ਸਮੁੰਦ੍ਰ ਦਾ ਪੁਤ੍ਰ ਐਰਾਪਤਿ (ਹਾਥੀ) । 11. ਅੱਗੇ । 12. ਮੁਕਤਾਗਨ, ਮੋਤੀ । 13. ਮੂੰਹ । 14. ਧਰਤੀ । 15. ਚੰਦ੍ਰਮਾ । 16. ਪਾਣੀ । 17. ਅੱਗੇ । 18. ਉਸ । 19. ਭਾਵ-ਹਾਥੀ । 20. ਹੈਰਾਨ । 21. ਗੰਗਾ ਸਾਗਰ, ਲੋਟਾ । 22. ਹੱਥ । 23. ਪਾਣੀ । 24. ਗੁਰੂ ਜੀ ਦੇ ਚਰਣ । 25. ਧੋਂਦਾ । 26. ਗਏ ।

ਭਾਜ ਗਏ ਤਬ ਭੂਪ ਪਹਾੜ ਕੇ, ਸ੍ਰੀ ਗੁਰ ਜੈ ਕਰ ਆਏ ਇਹਾਂਹੀ।
ਬਲ ਸੋ ਤਬ ਸੁਖ ਲਹੈ ਸਗਰੈ, ਪੁਨਿ ਥਾਨ ਬਸਾਵਤ ਭੇ ਸੁਖਾਹੀ।
ਚੰਡਿਕਾ ਪੂਜ ਲਹੈ ਬਰ ਪਾਵਨ, ਭਾਵਨ ਲੀ ਕਰਵਾਰ ਤਹਾਹੀ।
ਪੰਥ ਰਚਾਇ ਕਰੈ ਮਨ ਚਾਇ, ਸੁ ਸਸਤ੍ਰ ਅਸਤ੍ਰ ਲਸੈਂ ਅਤਿ ਜਾਹੀ ॥੪੮॥ [੧੪੦॥]

**ਸੰਕਰ ਛੰਦ।** ਪੁਨਿ ਗੁਰੂ ਬੁਲਾਯੋ ਇਨੈ ਕੋ, ਜੋ ਆਹ ਭੂਪ ਅਪਾਰ।
ਕਹ੍ਯੋ ਪਾਨ ਅੰਮ੍ਰਿਤ ਕੀਜੀਏ, ਨਹਿ ਮਨਤ ਭੇ ਨ੍ਰਿਪ ਬਾਰ।
ਗੁਰ ਕੋਪ ਕਹੀਆਂ ਤਬ ਕਰੀ, ਸਭ ਸੰਗਤਾਂ ਹਿਤ ਜਾਨ।
ਤਾ ਦੁਖਤ ਜਾਹਿ ਦਿਲੀਸ ਪੈ, ਫਿਰਿਯਾਦ ਕੀਨੀ ਮਾਨ ॥ [੧੪੧॥]
ਮਾਰੇ ਅਦੋਸੇ ਹਮੇ ਸਬ ਪੁਨਿ, ਕੋਪ ਔਰੰਗ ਸਾਹ।
ਦੈ ਕੇ ਪਠ੍ਯੋ ਤਬ ਸੈਨ ਕੋ ਤੁਮ ਅਏ ਚੜ ਕੈ[1] ਤਾਹਿ।
ਬੋਲ੍ਯੋ ਸੁ ਖਾਨ ਮਲੇਛ ਤਬ, "ਕਾ ਭਯੋ ਚੰਡੀ ਪੂਜ?
ਬਰ ਲੀਨ ਪੁਨਿ ਅਸ ਪਾਇ ਕੇ, ਕਾ ਭਯੋ ਜੋ ਬਡ ਊਜ ॥ [੧੪੨॥]
ਏ ਸੈਨ ਹੈ ਪਤਿਸਾਹ ਕੀ, ਜੋਈ ਨੀਮ ਹੈ ਅੱਲਾਹ।
ਜਾ ਲਖੈ ਕੰਪਤ ਬਜੋਮ ਧਰ[2], ਸਭ ਦੀਪ ਕੰਪਤ ਜਾਹ।
ਨਹਿ ਸਤ੍ਰ ਕੋ ਧਰ ਮੈ ਰਹਾ, ਮਾਰੈ ਇਸੈ ਦਿਨ ਹੋਤ।
ਤੋਪਖਾਨੇ ਸੋ ਉਡਾਵੈਂ, ਚਲੈ ਗੋਲਾ ਜੋਤ ॥ [੧੪੩॥]
ਜੀਤ ਮਾਰੈਂ ਕਿਧੋਂ ਪਕੜੈ, ਸਾਹ ਢਿਗ ਲੈ ਜਾਹਿ।
ਤਬ ਬਜੀਰ ਖਾਨ ਬਖਾਨ ਹੈ, ਨਹਿ ਗੋਪ[3] ਹੈ ਨ੍ਰਿਪ ਪਾਹਿ।"
ਯਾ ਬਿਧਿ ਕਹੀ ਸਬ ਬਾਤ ਕੋ, ਪੁਨਿ ਚਲ ਵਜੀਰ ਸੁ ਐਨ[4]।
ਪਠਾਨ ਤਬ ਨਿਜ ਚਮੂ[5] ਸੌ, ਜਪਤੰ ਧਰੰ ਮਨ ਚੈਨ ॥ [੧੪੪॥]
ਇਤ ਸੂਰ ਦਲ ਬਲ ਮਾਰ ਕੈ ਤਮ ਨਾਸ ਕੋ ਸੁਖ ਦੇਤ।
ਨਿਜ ਆਸਨੰ ਸੋਹਤ ਭਯੋ, ਸਭ ਮੋਦ ਕੰਜਨ ਦੇਤ।
ਚਕਈ ਸਬਲ ਅਤਿ ਹੋਤ ਭੀ, ਅਤਿ ਦੁਰਿਤ[6] ਉਲੂ ਐਸ।
ਗੁਰ ਤੇਜ ਤੇ ਜਿਮ ਨਾਸ ਹ੍ਵੈ ਹੈ, ਸਭ ਮਲੇਛਨ ਜੈਸ ॥੪੯॥ [੧੪੫॥]

**ਸਵੈਯਾ।** ਉਤ ਜਾਗਤ ਨਾਥ ਭਏ ਕਰੁਨਾਨਿਧਿ, ਭੂਖਨ ਚੀਰ ਅਨੂਪ ਬਨਾਏ।
ਢਾਰ[7] ਕ੍ਰਿਪਾਨ ਨਿਖੰਗ[8] ਸਰਾਸਨ[9], ਪਾਨਿ[10] ਲਯੋ ਅਤਿਸੈ[11] ਬਿਗਸਾਏ।
ਬਾਜਿ ਕਿਰਿ[12] ਸਵਾਰ ਭਏ ਪ੍ਰਭੁ, ਯੌ ਉਪਮਾ ਲਖਿ ਕੇ ਕਵਿ ਗਾਏ।
ਬਾਰਿਧਿ ਤਾਤ[13] ਚੜ੍ਯੋ ਜਨ ਜਾਤ ਸੁ, ਊਪਰ ਬਾਰਦ[14] ਛਤ੍ਰ ਲਸਾਏ ॥੫੦॥ [੧੪੬॥]
ਪੁਰ ਆਨੰਦ ਸੁ ਰਾਚ ਮੁਕੰਦ[15] ਰਹੈਂ, ਜਨ ਦੇਵਨ ਸੋ ਦਿਵ ਰਾਜ[16] ਸੁਹਾਏ।
ਚਾਮਰ ਛਤ੍ਰ ਲਸੇਂ ਅਗਨੰ ਦੁਤਿ[17], ਕੌਨ ਕਹੈ ਘਨ ਸੋਭ ਲਸਾਏ।

---

1. ਪਾਠਾਂਤਰ—'ਚੜ ਕਰ' (ਮੋ. ਬਾ. ੭੧)। 2. ਬਯੋਮ (ਆਕਾਸ਼) ਤੇ ਧਰ (ਧਰਤੀ)। 3. ਗੁਪਤ। 4. ਅਯਨ, ਘਰ। 5. ਫ਼ੌਜ। 6. ਲੁਕਦੇ। 7. ਢਾਲ। 8. ਭੱਥਾ। 9. ਕਮਾਣ, ਧਨੁਖ। 10. ਹੱਥ ਵਿਚ। 11. ਬਹੁਤ। 12. ਮੰਗਵਾ ਕੇ। 13. ਸਮੁੰਦ੍ਰ ਦਾ ਪੁਤ੍ਰ ਚੰਦ੍ਰਮਾ। 14. ਬੱਦਲ। 15. ਸ੍ਰੀ ਦਸ਼ਮੇਸ਼ ਜੀ। 16. ਦੇਵਤਿਆਂ ਦਾ ਰਾਜਾ ਇੰਦ੍ਰ। 17. ਗਿਣਤੀ ਤੋਂ ਰਹਿਤ, ਅਰਥਾਤ ਬੇਅੰਤ ਚਮਕ ਦਮਕ।

ਊਚੀ ਹੀ ਕੋਰ ਬਿਲੋਕ ਕੈ ਭਾਖਤ, ਪੰਥ ਕੋ ਐਸ ਕਹੈਂ ਮੁਖ ਪਾਏ।
ਡੇਰਾ ਪ੍ਰਾ ਤੁਮਰੇ ਚਹੂੰ ਓਰ ਸੁ, ਹੈ ਅਗਨੰ ਨਹਿ ਜਾਤ ਬਤਾਏ ॥੫੧॥ [੧੪੭॥]

**ਚੌਪਈ।** ਸਿੱਖਨ ਕਹਾ, "ਪ੍ਰਭੁ ! ਸੁਖਦਾਈ। ਚੌ ਦਿਸ ਤੁਰਕ ਜਿਤੈ ਅਧਿਕਾਈ।
ਉਦੇ ਅਸਤ ਲੌ ਯਾ ਕੋ ਰਾਜਾ। ਤੁਮ ਬਿਨ ਕੋ ਜੀਤੈ ਇਨ ਸਾਜਾ" ॥ [੧੪੮॥]
ਤਬ ਗੁਰ ਕਹੈ, "ਕੌਨ ਏ ਸੋਹੈ। ਜਾ ਤਟ ਬੀਰ ਅਧਿਕ ਬਰ ਜੋਹੈ।
ਚੌਦਿਸ ਸਮਾ ਕੋਟ ਸੰਜਵਾਰੇ[1]। ਕੇਤਕ ਬੀਰ ਜਾਹਿ ਰਖਵਾਰੇ ॥ [੧੪੯॥]
ਕੁੰਡਲਾਕਾਰ[2] ਭੂਪ ਚਹੂੰ ਓਰਾ। ਤਾ ਪਰ ਬਾਜਿਨ[3] ਕੋ ਗਨ ਜੋੜਾ।
ਤਾ ਪਰ ਗਜ ਰਥ ਪੈਦਲ ਭਾਰੇ। ਬੀਚ ਲਸੇ ਜਨ ਸਸਿ ਪਰਵਾਰੇ ॥ [੧੫੦॥]
ਸਾਤ ਕੋਟ ਚਕ ਬਜੂਹ[4] ਬਿਰਾਜਤ। ਕੋ ਹੈ ਐਸ ਸੌਭ ਕਹੁ ਛਾਜਤ?"
ਤਬ ਸਿਖ ਕਹੈ, "ਸੁਨਹੁ, ਮਹਾਰਾਜਾ ! ਜਬਰ ਖਾਨ[5] ਹੈ ਤੁਰਕਨ ਰਾਜਾ ॥ [੧੫੧॥]
ਤੁੰਮਨ[6] ਬਾਂਧ ਨਦੀ ਕੇ ਤੀਰਾ। ਖੇਲਤ ਚੌਪੜ ਸਾਥ ਅਮੀਰਾ।"
ਤਬ ਸਤਿਗੁਰ ਕੋ ਤੋਪ ਚਲਾਈ। ਸਕੇ ਨ ਦੁਸਟ ਗੁਰੈ ਯੌਂ ਉਠਾਈ ॥ [੧੫੨॥]
ਤਬ ਪ੍ਰਭੁ ਕਹਾ, 'ਜੇ ਤੋਪ ਪ੍ਰਹਾਰੇ। ਇਨ ਕੋ ਮਾਰ ਦੂਰ ਹੀ ਡਾਰੇ।"
ਤਬ ਪ੍ਰਭੁ ਚਹਾ ਸਹਜ ਯੁਤ ਕਰ ਹੀ। ਅਬ ਯਾ ਕੋ ਸਰ ਏਕ ਪ੍ਰਹਰ ਹੀ ॥ [੧੫੩॥]
ਤਬ ਤੁਰਕਨ ਗ਼ਨ ਐਸ ਉਚਾਰਹਿ। "ਬ੍ਰਿੱਧ ਤੋਪ ਲੈ ਗੁਰਹਿ ਪ੍ਰਹਾਰਹਿ।"
ਸੁਨਤ ਬੈਨ ਗੁਰ ਬਾਨ ਚਲਾਯੋ। ਸਵਾ ਕੋਸ ਤੇ ਤਾ ਮਧ ਆਯੋ ॥ [੧੫੪॥]
ਚੌਪੜ ਸਭ ਵਲੇਟਿ ਤਿਨ ਲੀਨੀ। ਦੁਤੀ ਅਯੋ ਤਿਨ ਮੌਤ ਸੁ ਚੀਨੀ।
ਤਜ ਬਿਲੰਬ ਵੈ ਭਾਜਤ ਭਏ। ਚਕ੍ਰਿਤ ਤੜੈਂ ਭਾਜ ਤੇ ਗਏ ॥ [੧੫੫॥]
ਕਰਾਮਾਤ ਹਿੰਦੂ ਕੇ ਮਾਹੀ। ਏਤੀ ਦੂਰ ਤੀਰ ਜਿਹ ਆਈ।
ਸੁਨ ਬਚ ਤਾ ਕੇ ਗੁਰ ਮਨ ਧਾਰੀ। ਕਾਗਦ ਕਲਮ ਲੀਨ ਸੁਖਕਾਰੀ ॥ [੧੫੬॥]
ਲਿਖ ਪਾਤੀ ਬੰਧ ਕੇ ਸਰ ਸਾਥਾ। ਪੁਨਿ ਸਰ ਸੋਯ ਚਲਾਯੋ ਨਾਥਾ।
ਬਿੱਜ[7] ਸਮਾਨ ਪਰਾ ਸਰ ਆਈ। ਧਧਕ ਤੁਰਕ ਸਬ ਦੀਨ ਉਠਾਈ ॥ [੧੫੭॥]
ਨਿਰਖ ਲੋਕ ਅਸ ਕਹੈ ਸੁ ਬਾਨੀ। ਭੂਤ[8] ਭਵਿੱਖ[9] ਨ ਅਸ ਸਰ ਜਾਨੀ।
ਸੁੰਦਰ ਕਾਨ[10] ਅਧਿਕ ਬਰ ਸੋਹੈ। ਪਤ੍ਰ ਫੋਗ[11] ਗੁਨੀਅਨ ਮਨ ਮੋਹੈ ॥੫੨॥ [੧੫੮॥]

**ਦੋਹਰਾ।** ਜੜਤ ਕਰੇ ਹੈਂ ਫੋਕ ਅਰ ਤਾਲ ਪੰਖ[12] ਸੁਖ ਕਾਰ।
ਕੰਚਨ[13] ਮੁਹਰਾ ਚੀਨ ਹੀ, ਨਾਮ ਪਤ੍ਰਿਕਾ ਸਾਰ ॥੫੩॥ [੧੫੯॥]

**ਸਵੈਯਾ।** ਬਾਨ ਸੋ ਛੋਰਿ ਕੈ ਪਤ੍ਰਿਕਾ ਵਾਚਤ, ਜਾ ਮਧ ਅੰਕ ਸੁ ਪਾਰਸੀ ਆਹੀ।
ਐਸ ਲਿਖਯੋ ਤਿਨ ਮੱਧ ਬਿਚਾਰ ਕੈ, ਜੋ ਕਰਾਮਾਤ ਸੋ ਕਾਰ ਮੁਖਾਹੀ।

---

1. ਬਖਤਰ ਪਹਨੇ ਹੋਏ, ਕਵਚ ਵਾਲੇ ਸਿਪਾਹੀ। 2. ਕੁੰਡਲ (ਗੋਲ) ਆਕਾਰ (ਪਰ੍ਹੇ ਦੀ ਸ਼ਕਲ) ਵਿਚ। 3. ਘੋੜੇ। 4. ਚਕ੍ਰ ਦੀ ਸ਼ਕਲ ਦਾ ਗੋਲ ਘੇਰਾ। 5. ਪੂਰਾ ਨਾਮ ਜ਼ਬਰਦਸਤ ਖ਼ਾਨ (ਸੂਬਾ ਲਾਹੌਰ)। 6. ਤੁੰਮਲ। 7. ਵਿਦਯੁਤ, ਬਿਜਲੀ। 8. ਬੀਤਿਆ ਹੋਇਆ ਸਮਾਂ। 9. ਭਵਿਖਤ, ਆਉਣ ਵਾਲਾ ਸਮਾਂ। 10. ਤੀਰ ਦੀ ਕਾਨੀ। 11. ਪਤ੍ਰ (ਤੀਰ) ਦੀ ਫੋਗ (ਫੋਕ) ਅਥਵਾ ਤੀਰ ਦਾ ਉਹ ਦੁਮੂੰਹਾਂ ਭਾਗ ਜੋ ਚਿੱਲੇ ਨਾਲ ਜੋੜਿਆਂ ਜਾਂਦਾ ਹੈ। 12. ਤਾਲ (ਇਕ ਪੰਖੀ) ਦੇ ਪੰਖ (ਖੰਭ), ਜੋ ਤੀਰ ਨਾਲ ਜੋੜੇ ਜਾਂਦੇ ਹਨ। 13. ਸੋਨਾ (ਤੀਰਾਂ ਨਾਲ ਮੁਖੀ ਤੋਂ ਹੇਠਾਂ ਲੱਗਾ ਹੋਇਆ)।

ਕਰਮ ਲਖੇ ਕਰਤਾਰਹਿ ਕੋ ਅਰੁ, ਵਿਦਜਾਭਿਆਸ ਅਹੈ ਜਗ ਮਾਹੀ।
ਹੈ ਕਰਾਮਾਤ ਸੋ ਐਨ ਖੁਦਾਵੰਦ, ਮੈ ਗੁਰ ਨਾਨਕ ਦਾਸ ਲਖਾਹੀ ॥੫੪॥ [੧੬੦॥]
ਭਾਜਤ ਭੇ ਮਨ ਤ੍ਰਾਸ ਮਨੈਂ ਧਰ, ਤਾ ਲਖ ਕੈ ਪ੍ਰਭੁ ਬੈਠ ਗਏ ਹੈਂ।
ਬੀਰਨ ਸੋ ਅਸ ਭਾਖਤ ਭੇ, ਤੁਮ ਜਾਹਿ ਤਾਰਾ ਗੜ੍ਹ ਜੋਇ ਭਲੈ ਹੈਂ।
ਬੀਰਨ ਸੋ ਕਹਜੋ ਜਾਹਿ ਇਸੀ ਬਿਧਿ, ਆਜ ਕਰੈ ਨ ਭੈਭੀਤ ਹੁਵੈ ਹੈ।
ਭੋਰ ਭਏ ਤਬ ਹੀ ਸੁਖ ਹੋਵਤ, ਯੌ ਸੁਨ ਧਾਮ[1] ਗਏ ਸੁਖ ਪੈ ਹੈ ॥੫੫॥ [੧੬੧॥]

**ਚੌਪਈ।** ਸਿੰਘ ਗਏ ਤਾਰਾ ਗੜ੍ਹ ਮਾਂਹੀ। ਜਾਹਿ ਮੋਰਚੈ ਨੀਚ ਕਰਾਹੀ।
ਸਿਰੀ ਬਿਜੈ ਗੜ ਮੈ ਇਕ ਗਏ। ਇਕ ਦਮਦਮੇ ਯਾਕੀ[2] ਭਏ ॥ [੧੬੨॥]
ਕੇਤਕ ਅਗਮ ਪੁਰੇ ਦ੍ਰਿੜ ਹੋਈ। ਕੇਤੇ ਹੋਲਾ ਗੜ੍ਹ ਸੁਖ ਸੋਈ।
ਸਰਬ ਭੇਦ ਤਿਨ ਐਸੇ ਕਹੈ। ਕਾਲ[3] ਲੜਾਈ ਹੋਵੈ ਲਹੈ ॥ [੧੬੩॥]
ਕੇਸ ਕੋਟ ਸਾਹਿਬ ਤਟ ਆਈ। ਅਜੀਤ ਸਿੰਘ ਤਨ[4] ਸਰਬ ਜਤਾਈ।
ਕਛੁਕ ਜੰਗ ਸਤਿਗੁਰ ਸੰਗ ਧਾਰੀ। ਆਏ ਤੁਰਕਨ ਕੇ ਦਲ ਭਾਰੀ ॥ [੧੬੪॥]
ਅਗਮ ਪੁਰੇ ਸਭ ਯਾ ਕਰ ਆਏ। ਗੁਰ ਪਰਵਾਰ ਲਖਾ ਸਭ ਜਾਏ।
ਮਾਤਾ ਦੁਈ ਮਹਲ ਗੁਰ ਕੇਰੇ। ਤੀਨ ਤਨੁਜ[5] ਮਾਤਾ ਜੀ ਕੇਰੇ ॥ [੧੬੫॥]
ਨਾਮ ਸੁੰਦਰੀ ਜਾ ਜਗ ਟੇਰੇ।
ਅਜੀਤ ਸਿੰਘ ਜਾ ਉਦਰੇ ਮਾਹੀ। ਨਾਮ ਸੁਨੋ ਮਾਤਾ ਕਾ ਤਾਹੀ ॥ [੧੬੬॥]
ਸੋ ਸੁਤ ਜੀਤ ਕੁਯਰ ਮਾਤਾ ਭਨ। ਤਹਾਂ ਓਰ ਧਾਏ ਅਰਿ ਅਨਗਨ।
ਸਿੱਖਨ ਕੋ ਏ ਸੁਧ ਥੀ ਨਾਹੀ। ਤਵਨ ਦਿਵਸ ਯਾ ਭਾਂਤਿ ਬਿਤਾਈ ॥ [੧੬੭॥]
ਨਿਸ ਤੇ ਪ੍ਰਾਤ ਭਈ ਜਬ ਚਾਹੀ। ਤਬੈ ਮੋਰਚੇ ਤੁਰਕ ਲਖਾਹੀ।
ਇਤ ਤੁਪ ਖਾਨਾ ਗੁਰੂ ਸੁਧਾਰਾ। ਕੇਸ ਗੜ੍ਹੈਂ ਧਾਰੀ ਤੁਪ ਭਾਰਾ ॥ [੧੬੮॥]
ਉਤ ਦੂਤਨ ਕੇ ਬਜੈ ਨਗਾਰੇ। ਆਏ ਤੁਰਕ ਅਨਿਕ ਦਲ ਭਾਰੇ।
ਸੇਰ ਖਾਨ ਹੈਯਾਤ ਸੁ ਖਾਨਾ। ਖਾਨ ਮੁਹੰਮਦ ਪੁਨਿ ਕੁਤਬਾਨਾ ॥ [੧੬੯॥]
ਨਾਹਰ ਸ਼ਾਹਰ ਖਾਨ ਦਿਲਾਵਰ। ਖਾਨ ਬਹਾਦਰ ਜਾਨ ਮਹਾਂਬਰ।
ਔਰ ਹੁਸੈਨੀ ਖਾਨ ਮਹਾਨਾ। ਕਾਬਲ ਜੰਗ ਮੋ ਲਖਾ ਸੁਜਾਨਾ।
ਅਗਨੈਂ ਖਾਨ ਸੈਨ ਜਬ ਆਈ। ਨ੍ਰਿਪਤਿ ਪਹਾਰਨ ਕੀ ਬਲ ਧਾਈ ॥੫੬॥ [੧੭੦॥]

**ਸਵੈਯਾ।** ਭੀਮ ਚੰਦ ਤੇ ਆਦਿ ਫਤੈ ਨ੍ਰਿਪ[6], ਤੇ ਸੁਖ ਦੇਵ ਤੇ ਕੇਸਰੀ ਆਦਿ ਅਪਾਰੀ।
ਯਾ ਬਿਧਿ ਕੀਨ ਮਤੈਂ ਤਿਨ ਹੀ, ਗੁਰ ਕੋ ਪਰਵਾਰ ਤਹਾਂ ਜੁਧ ਧਾਰੀ[7]।
ਤੁਪ ਖਾਨ ਧਰਾ ਚਹੂੰ ਓਰ ਤਿਸੈ ਕਰ, ਜੋ ਅਗਮੈਂ ਗੜ੍ਹ[8] ਥਾਨ ਮੁਰਾਰੀ।
ਹੋਤ ਭਯੋ ਤਹ ਯਾ ਬਿਧਿ ਆਹਵ[9], ਸਿੰਘ ਨ ਬੀਰ ਰਸ ਅਤਿ ਧਾਰੀ ॥੫੭॥ [੧੭੧॥]
ਯੌ ਤੁਪਖਾਨ ਧਰਾ ਚਹੂੰ ਓਰ ਤੇ, ਤਾਹਿ ਬਿਅੰਤ ਗੁਬਾਰੇ ਚਲਾਹੀ।

---

1. ਘਰ। 2. ਆਕੀ। 3. ਕਲ (ਅਪਭ੍ਰੰਸ) ਭਲਕੇ। 4. ਸੰਗ, ਸਾਥ। 5. ਪੁਤ੍ਰ। 6. ਰਾਜਾ ਫ਼ਤੇਸ਼ਾਹ ਸ੍ਰੀ ਨਗਰ ਵਾਲਾ। 7. ਜਿੱਥੇ ਗੁਰੂ ਜੀ ਦਾ ਪਰਿਵਾਰ ਹੈ ਉੱਥੇ ਹਮਲਾ ਕਰਕੇ ਯੁੱਧ ਕੀਤਾ ਜਾਵੇ। 8. ਅਗਮ ਗੜ੍ਹ, ਜਿਥੇ ਉਸ ਸਮੇਂ ਗੁਰੂ ਜੀ ਦਾ ਪਰਿਵਾਰ ਰਹਿੰਦਾ ਸੀ। 9. ਜੰਗ।

ਘੁੜ ਨਾਲ[1] ਜੰਬੂਰ[2] ਚਲੈ ਪੁਨਿ ਜੋ, ਹਥ ਨਾਲ ਅਨੰਤ ਛੁਟੇ ਘੁਮਕਾਹੀ[3]।
ਜੰਜਾਇਲ ਔਰ ਜੋ ਤੋਪ ਚੜੀ ਗਨ, ਪੀਲਨ[4] ਊਪਰ ਜੇਹੀ ਲਸਾਹੀ।
ਰਹਕਲ[5] ਆਦਿ ਘਨੇ ਘੁਰਰਾਵਤ, ਜਾਨ ਪ੍ਰਲੈ ਕਿਤਿ ਮੇਘ ਬਰਸਾਹੀ[6] ॥੫੮॥ [੧੭੨॥]

**ਰਸਾਵਲ ਛੰਦ।** ਕਹੈ ਰਾਵ[7] ਐਸੇ। ਮਹਾਂ ਬੈਰ ਜੈਸੇ। "ਗੁਰੂ ਨਾਰਿ ਬਾਂਧੈ। ਪਠੈ ਸਾਹ ਸਾਂਧੈ[8]।"
ਜਬੈ ਸੈਨ ਆਈ। ਲਖੀ ਨੈਨ ਮਾਈ। ਨਹੀ ਪੰਥ ਕੋਈ। ਮਗੰ ਪੂਰ ਸੋਈ[9]।
ਤਬੈ ਸੋਗ ਸੰਗੰ। ਕਹੈ ਬੈਨ ਭੰਗੰ। "ਅਹੋ ਈਸ ਨਾਥੰ! ਮਹਾਂ ਦੂਖ ਸਾਥੰ।
ਬਿਤੀ ਆਯੁ ਮੋਰੀ। ਸਬੈ ਸੂਖ ਜੋਰੀ। ਮੁੜੈ ਸ੍ਵਾਰ[10] ਰੋਕਾ। ਕਹੈ ਬੈਨ ਓਕਾ[11]।
ਨਹੀਂ ਪੰਥ ਕੀਜੈ। ਨਤੋ[12] ਦੂਖ ਦੀਜੈ" ॥੫੯॥ [੧੭੩॥]

**ਗੀਆ ਛੰਦ।** ਔਰੰਗ ਸੋ ਤੁਮ ਬੈਰ ਕੀਨੋ ਭੂਪ ਸਾਹਨ ਕੋ ਮਨੀ।
ਜਾ ਬੰਦ[13] ਮੈ ਗੁਰ[14] ਮ੍ਰਿਤ ਭੇ, ਤਬ ਰੁਦਤ ਨਾਰੀ ਅਤਿ ਘਨੀ।
ਕੇਤੇ ਰੁਦੇ ਸਿਖ ਨਾਰਿਹਿਤ, ਕਈ ਨਾਰਿ ਹਿਤ ਪਤਿ ਰੋਵ ਹੀ।
ਕਿਨ ਕੋ ਮਨੰ ਨਿਹਚਲ ਰਹਜੋ, ਕਈ ਹੀਨ ਨਿਹਚੈ ਜੋਵ ਹੀ ॥ [੧੭੪॥]
ਆਏ ਗੁਰੂ ਕੇ ਦਰਸ ਹਿਤ ਕਸ, ਦਖ ਭਯੋ ਨਹੀ ਜਾਨ ਹੀ।
ਯਾ ਭਾਂਤਿ ਪੌਰ[15] ਸੋ ਰੋਵ ਹੀ, ਅਤਿ ਦੀਨ ਆਹਿ ਬਖਾਨ ਹੀ।
ਸਭ ਕੋਟ ਪਰ ਤਕੜੇ ਭਏ ਸਭ ਕੰਪਤੇ ਅਸ ਲੋਹ ਗੜ੍ਹੀ।
ਯਾ ਬਿਧਿ ਗੁਰੂ ਲਖ ਪਾਇਯੋ, ਮਨ ਕੰਪਤੀ ਹਮਰੀ ਧੜੀ ॥ [੧੭੫॥]
ਸਭ ਨ੍ਰਿਪਤਿ ਕੀ ਸੈਨਾ ਮਰੀ, ਯਾ ਭਾਂਤਿ ਲੋਹ ਬਰਸਾਵਹੀ।
ਊਚ ਨੀਚ ਅਪਾਰ ਨਾਨਾ, ਅਨਿਕ ਭਾਂਤਨ੍ਹ ਆਵਹੀ।
ਤਬ ਕੀ ਚਰਿਤ ਗੁਰ ਐਸ, ਤਬ ਸਭ ਤੋਪ ਨਿਹਫਲ ਹੋਹਈ।
ਮਾਤਾ ਸਨੇ ਸਭ ਨਾਰਿ ਕੰਪਿਤ, ਥਿਰ ਮਨਾ ਨਹਿ ਜੋਹਈ ॥ [੧੭੬॥]
ਜਬ ਊਰਧੋ ਮੁਖ[16] ਮਾਰ ਹੈਂ, ਤਬ ਉਲਟ ਸਿਰ ਪਰ ਆਵਹੀ।
ਜਬ ਨੀਮਰੰ[17] ਮੁਖ ਮਾਰ ਹੀ, ਤਬ ਧਸਤ ਭੂਮਿ ਲਖਾਵਈ।
ਜਬ ਸੰਮੁਖੋ[18] ਮੁਖ ਮਾਰ ਹੈ, ਤਬ ਗਿਰਤ ਕੋਟ ਛੁਹੰਤਹੀ।
ਸਮ ਪੁਹਪ ਕੇ ਵਹਿ ਲਗਤ ਨਹਿ, ਅਤਿ ਕਾਮ ਤਾ ਕਛੁਨੰ ਤਹੀ ॥ [੧੭੭॥]
ਸਬ ਕਰਤ ਹੱਲਾ ਕੋਟ ਕੈ, ਤਬ ਗੁਰ ਚਲਾਵਤ ਤੋਪ ਕੋ।
ਕੇਸ ਗੜ੍ਹ ਤੇ ਛੁਟਤ ਇਮ, ਜਿਮ ਕਰਤ ਬਿਜਲੀ ਓਪ[19] ਕੋ।
ਤਾ ਕਰ ਹਤੇ ਸਬ ਤੁਰਕਗਨ, ਗੋਫੁਨ[20] ਨ ਕਰਨੇ ਪਾਵਹੀ।
ਸਭ ਨ੍ਰਿਪਤਿ ਕੀ ਮਰੀ ਯਾ ਚਮੂੰ, ਯਾ ਭਾਂਤਿ ਲੋਹ ਬਰਸਾਵਹੀ।

---

1. ਘੁੜ-ਨਾਲਿਕਾ, ਉਹ ਤੋਪ ਜੋ ਘੋੜਿਆਂ ਨਾਲ ਖਿੱਚੀ ਜਾਵੇ। 2. ਜੰਬੂਰਕ, ਛੋਟੀ ਤੋਪ। 3. ਗੱਜਦੇ ਹਨ। 4. ਫ਼ੀਲ, ਹਾਥੀ। 5. ਰਹਕਲਾ, ਛੋਟੀ ਤੋਪ, ਜੋ ਸਿਪਾਹੀ ਖ਼ੁਦ ਖਿੱਚ ਕੇ ਲੈ ਜਾ ਸਕਣ। 6. ਜਾਣੋ ਪ੍ਰਲੋ ਦਾ ਮੀਂਹ ਵਰਸ ਰਹਿਆ ਹੈ। 7. ਰਾਜਾ (ਭੀਮ ਚੰਦ)। 8. ਗੁਰੂ ਜੀ ਦੀਆਂ ਇਸਤ੍ਰੀਆਂ ਬੰਨ੍ਹ ਕੇ ਬਾਦਸ਼ਾਹ ਕੋਲ ਭੇਜੀਏ। 9. ਰਾਹ ਰੁਕ ਗਇਆ ਹੈ। 10. ਪਾਠਾਂਤਰ—'ਸ੍ਵਾਨ' (ਮੋ. ਬਾ. ੭੧)। 11. ਜ਼ੋਰ ਨਾਲ। 12. ਨਹੀਂ ਤਾਂ। 13. ਜੇਲਖ਼ਾਨਾ। 14. ਨੌਵੇਂ ਗੁਰੂ (ਤੇਗ਼ ਬਹਾਦੁਰ) ਜੀ। 15. ਨਾਗਰਿਕ। 16. ਉਤਾਂਹ ਵੱਲ। 17. ਨੀਵੀਂ ਕਰ ਕੇ, ਥੱਲੇ ਵੱਲ। 18. ਸਨਮੁਖ, ਸਾਮ੍ਹਣੇ। 19. ਉਪਮਾ। 20. ਗੁਪਤ ਹੋਣ, ਲੁਕਣ।

ਅਤਿ ਸਮਰ[1] ਸੋ ਦਿਨ ਬੀਤਿਯੋ, ਪੁਨਿ ਭਈ ਰੈਨ ਅਨੰਤਨੰ।
ਸਬ ਥਕਤ ਭੇ ਲਘੁ ਦੀਰਘੰ[2], ਅਤਿ ਊਚ ਨੀਚ ਬਿਅੰਤਨੰ ॥੬੦॥ [੧੭੮॥]

**ਦੋਹਰਾ।** ਅਸਤਾ ਚਲ[3] ਦਿਨ ਮਣਿ[4] ਗਯੋ, ਚੜ੍ਹਯੋ ਉਤੈ ਨਭ ਚੰਦ।
ਬਿਬਿਧ[5] ਭਾਂਤਿ ਨਿਸਰਾਟ[6] ਕੇ, ਗ੍ਰਿਹ ਮਹਿ ਭਯੋ ਅਨੰਦ ॥੬੧॥ [੧੭੯॥]
ਸਭ ਰਾਜਨ ਮਿਲ ਯੋ ਕਹੀ, ਤਵਨ ਤੁਰਕ ਢਿਗ ਜਾਇ।
ਅਪਨੀ ਅਪਨੀ ਠੌਰ ਸਬ, ਰਹੋ ਮੋਰਚੈ ਲਾਇ ॥੬੨॥ [੧੮੦॥]

**ਚੌਪਈ।** ਸਕਲ ਰੈਨ ਕਰ ਹੈਂ ਸੁ ਲੜਾਈ। ਲੈ ਹੈਂ ਪ੍ਰਾਤ ਸੁਮਾਰ[7] ਬਨਾਈ।
ਸਲਾਮਾਤ ਕੂਚਨ ਕੀ ਬਿਧਿ ਕੀਜੈ। ਰੈਨ ਹੀ ਮਾਹਿ ਗੜ੍ਹੀ ਖੈ[8] ਕੀਜੈ ॥ [੧੮੧॥]
ਪ੍ਰਥਮ ਪਹਰ ਦੂਸਰ ਤੁਮ ਜਾਨੋ। ਜਹ ਤਹ ਲੜੇ ਤੁਰਕ ਮਨ ਮਾਨੋ।
ਤੀਸਰ ਪਹਰ ਭਏ ਲਖ ਸਿੱਖਨ। ਅਤਰ ਲਗੀ ਮ੍ਰਿਤਕਾ ਪਰਖਨ ॥ [੧੮੨॥]
ਬਹੁਤ ਸੋਚ ਮਨ ਮੈ ਤਬ ਧਾਰੀ। ਬਚਤ ਨ ਹੈ ਹਮ ਯਾਹਿ ਪ੍ਰਕਾਰੀ।
ਬੀਚ ਬਿਜੈ ਗੜ੍ਹ ਤੁਮ ਅਸ ਜਾਨੋ। ਪਾਂਚ ਸਹਸ[9] ਬਰ ਬੀਰ ਪਛਾਨੋ ॥ [੧੮੩॥]
ਸੇਰ ਸਿੰਘ ਨਾਹਰ ਸਿੰਘ ਭਾਰਾ। ਦਇ ਬਰਿ ਤਾ ਮੈ ਸਿਰਦਾਰਾ।
ਪਹਰ ਚਤੁਰਥ ਰੈਨ ਜਬ ਰਹੀ। ਤਬੈ ਸੁਚੇਤ ਬੀਰਨ ਮਤਿ ਲਈ ॥ [੧੮੪॥]
ਤਬ ਪੇਖਨ ਕੋ ਬਾਹਰ ਆਏ। ਬੈਲਦਾਰ ਲਖ ਨੈਨ ਤਚਾਏ[10]।
ਸਾਤ ਪਾਹਰੂ ਜਾਗਤ ਪੇਖੇ। ਔਰ ਸਭੈ ਸੁਪਤੇ ਲਖ ਦੇਖੇ ॥ [੧੮੫॥]
ਰੈਨ ਅੰਧੜੀ ਝੜ ਕਰ ਪੂਰੀ। ਲਖਤ ਸੁਨਤ ਨਹਿ ਭਨਤ ਸੁ ਰੂਰੀ।
ਸੇਰ ਸਿੰਘ ਤਬ ਬੈਨ ਬਖਾਨਾ। "ਅਬ ਹਮ ਯਾ ਪਰ ਕਰੈਂ ਉਠਾਨਾ ॥ [੧੮੬॥]
ਮਾਰ ਲੂਟ ਇਨ ਨਾਸ ਕਰਾਈ। ਧੁਜਾ ਪਤਾਕਾ[11] ਲੇਹੁ ਛਿਨਾਈ[12]।
ਦਾਰੂ ਸਿੱਕਾ ਸਭ ਲੁਟ ਲੀਜੈ। ਖਰਚ ਨ ਅੰਤਰ ਅਨ ਲੁਟ ਜੀਜੈ ॥ [੧੮੭॥]
ਏਕ ਬਾਰ ਹੱਲਾ ਸਭ ਕਰੈਂ। ਬੋਲਨ ਦੇਹ ਨ ਕਾਹੂ ਧਰੈਂ।"
ਤਬ ਨਾਹਰ ਸਿੰਘ ਯੋਂ ਬਚ ਭਾਖੈ। "ਆਯਸ ਬਿਨਿ ਜੀਅ ਮੈਂ ਡਰ ਰਾਖੈ" ॥ [੧੮੮॥]
ਦੁਤੀਏ ਬੀਰ ਤਬ ਐਸ ਉਚਾਰੀ। "ਸੁਨ, ਪਜਾਰੇ ! ਤੂੰ ਬਾਤ ਹਮਾਰੀ।
ਰਾਜਨੀਤ ਮੈ ਐਸੇ ਗਾਹੀ। ਸਮਾ ਸੁ ਪੇਖ ਚੂਕੀਐ ਨਾਹੀ ॥ [੧੮੯॥]
ਲੈ ਹੈਂ ਪ੍ਰਾਤ ਸੁਮਾਰ ਬਨਾਈ। ਗੁਰੁ ਆਯਸ ਬਿਨ ਜਿਨ ਲਘੁਤਾਈ।
ਰੈਨ ਹੀ ਮਾਹਿ ਲੁਟ ਸਭ ਲੀਜੈ। ਔਰ ਨਹੀ ਮਨ ਬਾਤ ਪਿਖੀਜੈ ॥ [੧੯੦॥]
ਦਿਨ ਭਏ ਹਮ ਕੋ ਅਰਿ[13] ਸਭ ਮਾਰੈਂ। ਮਿਲਤ ਬਚਤ ਨਹਿ ਧਰਮ ਨ ਸਾਰੈਂ।
ਤਾ ਤੇ ਯਾ ਬਿਧਿ ਕਰ ਜਸ ਲੀਜੈ। ਜੀਵਤ ਮ੍ਰਿਤ ਸੁਧਾ[14] ਰਸ ਪੀਜੈ ॥੬੩॥ [੧੯੧॥]

**ਸਵੈਯਾ।** ਤਾ ਤੇ ਨ ਸੋਚ ਕਰੋ ਮਨ ਮੈ ਤੁਮ, ਮਾਰ ਹੀ ਮਾਰ ਯਾਹਿ ਪਰਾਹੀ[15]।
ਜੋ ਕਛੁ ਰੋਸ ਧਰੈਂ ਗੁਰ ਜੀ ਤਬ, ਚੂਕ ਖਿਮਾਵਤ ਪੰਥ ਲਖਾਹੀ।"

---

1. ਘੋਰ ਯੁੱਧ। 2. ਵੱਡੇ। 3. ਛਿਪਦੇ ਵੱਲ। 4. ਸੂਰਜ। 5. ਅਨੇਕ (ਕਿਸਮ)। 6. ਚੰਦ੍ਰਮਾ। 7. ਸ਼ੁਮਾਰ, ਗਿਣਤੀ। 8. ਨਸ਼ਟ। 9. ਸਹੰਸ੍ਰ, ਹਜ਼ਾਰ। 10. ਕ੍ਰੋਧਵਾਨ ਹੋਏ। 11. ਝੰਡੇ ਅਤੇ ਨਿਸ਼ਾਨ। 12. ਖੋਹ ਲਈਏ। 13. ਵੈਰੀ, ਦੁਸ਼ਮਨ। 14. ਅੰਮ੍ਰਿਤ। 15. ਭਜਾ ਦਿਓ।

ਐਸ ਕਹੈ ਤਬ ਕੈ ਅਰਦਾਸ, ਸਹੀਦਿ ਕੀ ਚਾਹ ਭਈ ਮਨ ਮਾਹੀ।
ਪੰਚ ਸਤਾ[1] ਸਬ ਖੈਂਚ ਸੁ ਖੰਡਨ, ਆਪ ਗਏ ਪਛ[2] ਨਾਹਿ ਲਖਾਹੀ[3] ॥੬੪॥ [੧੯੨॥]
ਕਾਸਟ ਮਾਤ੍ਰ[4] ਤਾ ਕਰ ਦੰਡ ਤੇ, ਆਦਿ ਲਏ ਸੋ ਅਕਾਲ ਜਪਾਹੀ।
ਜਾਵਤ ਬੀਰ, ਕਰੈਂ ਅਰਿ ਕੋ ਬਧ, ਸੈਨ ਹਨੀ ਅਗਨੀ[5] ਤਿਨ ਚਾਹੀ।
ਤਾਵਤ ਜਾਪ ਅਕਾਲ ਭਯੋ, ਪੁਰ ਆਨੰਦ ਤੇ ਅਤਿ ਬੀਰਨ ਮਾਹੀ।
ਯਾ ਬਿਧਿ ਸਤਾ ਹੀ ਥਾ ਨਹੀਂ ਤੇ[6], ਅਤਿ ਹੋਤ ਅਕਾਲ ਕੋ ਜਾਪ ਤਹਾਂ ਹੀ ॥੬੫॥ [੧੯੩॥]
ਤੁਰਕਨ ਯੌਂ ਲਖਿਯੋ ਇਤ ਆਇ[7] ਹੈ। ਕੇਚਿਤ[8] ਯੌਂ ਲਿਖਿਯੋ ਇਤ ਆਏ।
ਆਪ ਸੋ ਦੌਰ ਪਰੈ ਹਮ ਹੀ ਨਿਜ ਕੋ, ਪਰ ਕੋ ਸਮਝ੍ਯੋ ਨਹਿ ਜਾਏ।
ਆਪ ਹੀ ਮੱਧ ਮਰੈ ਅਸ ਭਾਂਤਨ, ਤਾਤ[9] ਸੁਤੰ[10] ਸੁਤ ਤਾਤ ਹਤਾਏ[11]।
ਕੇਸ ਗੜ੍ਹੰ ਪੁਨਿ ਤੋਪ ਲਗੇ ਹਤ, ਯਾ ਬਿਧਿ ਕੇਚਿਤ ਲਾਖ ਮਰਾਏ ॥੬੬॥ [੧੯੪॥]
ਗੁਰ ਬਾਕ ਤੇ ਜੋਯ[12] ਕਹਤੇ ਰੰਗਾ ਨਰ, ਤਾ ਮਧ[13] ਬਹੁਤ ਭਏ[14] ਕਛੁ ਭਾਰੀ।
ਮੇਘਨ ਬੂੰਦਨ ਓਰਾ[15] ਪਰੇ, ਤਬ ਯਾ ਬਿਧਿ ਭਾਜ ਭਈ ਅਗਨਾਰੀ[16]।
ਰੁੰਡ[17] 'ਰੁ ਮੁੰਡਰ' ਤੁੰਡ[18] ਗਿਰੇ ਨਿਜ, ਸਾਰ ਅਪਾਰ ਨਹੀਂ ਕਛੁ ਕਾਰੀ।
ਕੈਈ ਪਰੈ ਤਹ ਖੰਡਤ ਚੰਡਤ, ਚੂਰਨ ਚੂਰ ਗਿਰੈ ਭਈ ਮਾਰੀ ॥੬੭ [੧੯੫॥]

**ਸਿਰਖਿੰਡੀ ਛੰਦ।** ਭਜੇ ਜਾਤ ਅਪਾਰੇ ਅੰਤੁ ਨ ਆਂਵਦਾ। ਧੂਮਰ ਧਾਮ[19] ਸੁ ਹੋਈ ਪਰਲੈ ਕਾਲ ਜਸੋਂ।
ਪਿਤ ਮਾਰੇ, ਸੁਤ ਮਾਰੇ, ਬੈਰੀ ਜਾਣ ਕੈ, ਖਿਸਕੈ ਪਾਦ ਅਪਾਰੀ, ਡਿਗੇ ਨਦੀ ਮੈਂ ॥ [੧੯੬॥]
ਲੂਟ ਪਈ ਅਪਾਰੀ ਲੂਟਨ ਸਿੰਘ ਯੌਂ। ਲੂਟੇ ਲੰਕਾ ਭਾਰੀ, ਰੀਛ ਲੰਗੂਰ ਜਸੋਂ।
ਲੈ ਸਭ ਸੌਜ ਅਪਾਰੀ, ਘੱਤੀ ਗੜ੍ਹੀ ਮੈ। ਚਹੁੰ ਦਿਸ ਹੈ ਸਿੰਘ ਕਾਰੀ ਬਹੁਤੇ ਹੋ ਗਏ ॥ [੧੯੭॥]
ਅੰਤ ਨ ਲਖ ਸੁਮਾਰੀ, ਕਾਲੀ ਮਯਾ ਤੇ। ਵਿੱਧਣ ਰਾਤ ਵਿਹਾਣੀ, ਤੁਰਕਾਂ ਸਾਰਿਆਂ।
ਆਏ ਕਾਲ ਮੰਝਾਰੀ, ਦੋਜਕ ਦੇਖਿਆ। ਬਾਲ ਮਸਾਲਾਂ ਵੇਖਨ, ਹੁਣ ਕੀ ਹੋਇਆ ॥ [੧੯੮॥]
ਵਹੀ ਸੁ ਤੇਗ ਵਢਾਈ, ਦਾਤ੍ਰੀ ਖੇਤ੍ਰ ਨੂੰ। ਘਟਿਕਾ[20] ਦੋ ਇਕ ਚਾਰੀ ਹੋਈ ਵਾਢ ਯੌਂ।
ਦੇਖੇ ਬਾਲ ਮਸਾਲਾਂ ਸੁਤ ਪਿਤ ਮੇਰਿਆ। ਤਾ ਤੇ ਤਾਤ ਪੁਕਾਰੇ, ਭਾਈ ਮੇਰਿਆ।
ਰੋਵੈ ਨਾਹਿ ਸੁਮਾਰੀ, ਖਬਰਾਂ ਹੋਈਆਂ। ਯਾ ਬਿਧਿ ਰਾਤ ਵਿਹਾਣੀ, ਸਤਿਗੁਰ ਬਿਗਸਦੇ ॥੬੮॥ [੧੯੯॥]

**ਦੋਹਰਾ।** ਪ੍ਰਾਤ ਭਏ ਗੁਰ ਅਸ ਲਖ੍ਯੋ, ਕੀਨ ਕਾਮ ਅਸਿਪਾਨ[21]।
ਤਾ ਸਿੰਘਾਨ ਬੁਲਵਾਇਓ, ਦੂਤੀ ਜੋ ਕਰ ਕਲਜਾਨ ॥੬੯॥ [੨੦੦॥]
ਤਬੈ ਮੋਰਚੇ ਛੁਟ ਗਏ, ਅਰਿ ਦਲ[22] ਗਏ ਪਰਾਇ[23]।

---

1. ਪੰਚ ਸ਼ਤ, ਪੰਜ ਸੌ ਜਵਾਨ। 2. ਪਿਛਾਂਹ ਵੱਲ। 3. ਨਹੀਂ ਤੱਕਿਆ। 4. ਇਕ ਨਿਮਿਖ ਮਾਤ੍ਰ ਵਿਚ। 5. ਅਣਗਿਣਤ। 6. ਸੱਤ ਸਥਾਨ ਅਥਵਾ ਕਿਲੇ। ਸੱਤ ਸਥਾਨ ਇਹ ਹਨ : (੧) ਸ੍ਰੀ ਕੇਸ ਗੜ੍ਹ, (੨) ਤਾਰਾ ਗੜ੍ਹ, (੩) ਹੋਲ ਗੜ੍ਹ, (੪) ਲੋਹ ਗੜ੍ਹ, (੫) ਦਮਦਮਾ, (੬) ਆਨੰਦ ਪੁਰ ਅਤੇ, (੭) ਅਗਮ ਪੁਰ। 7. ਇਧਰ। 8. ਕਈਆਂ ਨੇ। 9. ਪਿਉ, ਪਿਤਾ। 10. ਪੁਤ੍ਰ। 11. ਮਾਰੇ। 12. ਚਰਣ ਗੰਗਾ, ਇਕ ਛੋਟਾ ਜੇਹਾ ਨਾਲਾ ਜੋ ਤਖ਼ਤ ਸ੍ਰੀ ਕੇਸ ਗੜ੍ਹ ਤੇ ਲੋਹ ਗੜ੍ਹ ਦੇ ਕੋਲੋਂ ਦੀ ਵਗਦਾ ਸੀ। 13. ਉਸ ਵਿਚ। 14. ਰੁੜ੍ਹ ਗਏ। 15. ਓਲੇ, ਗੜੇ। 16. ਅਣਗਿਣਤ, ਬਹੁਤੀ। 17. ਬਿਨਾ ਸਿਰ ਤੋਂ ਧੜ। 18. ਮੂੰਹ। 19. ਧੂੰਆਂਧਾਰ, ਅੰਨ੍ਹੇਰ-ਗਰਦੀ। 20. ਘੜੀ। 21. ਖੜਗਧਾਰੀ, ਅਕਾਲ ਪੁਰਖ। 22. ਦੁਸ਼ਮਨ ਦੇ ਦਲ, ਵੈਰੀ ਦੀ ਸੈਨਾ। 23. ਪਲਾਇ ਗਏ, ਨੱਸ ਗਏ।

ਕਛੁ ਮਾਰੇ ਕਛੁ ਵਹਿ ਗਏ, ਕਿਨ ਗਤਿ ਲਖੀ ਨ ਜਾਇ ॥੭੦॥ [੨੦੧॥]
ਸਿਰੇ ਪਾਵ ਗੁਰ ਤਾ ਦੀਓ, ਸਿੰਘਨ ਕੰਕਨ[1] ਦੀਨ ।
ਖੁਸੀ ਕਰੀ ਬਡ ਮਯਾ ਕਰ, ਯਾ ਬਿਧਿ ਗੁਰ ਕ੍ਰਿਤ[2] ਕੀਨ ॥੭੧॥ [੨੦੨॥]
ਦਸਮ ਧਯਾਇ ਮੈ ਸਮਰ[3] ਭਲ, ਕਹੀ ਸੁ ਗਾਥ ਅਪਾਰ ।
ਯਾ ਸਨਮੁਖ ਹੋਤ ਹੈ, ਰਿੱਧਿ ਸਿੱਧਿ ਸੁਖਕਾਰ ॥੭੨॥ [੨੦੩॥]
ਇਤਿ ਸ੍ਰੀ ਗੁਰ ਬਿਲਾਸ ਪਰਧਾਨ । ਦਸਮ ਧਯਾਇ ਭਲ ਸੰਗਰ[4] ਠਾਨ ॥੧੦॥

1. ਸੋਨੇ ਦੇ ਕੰਗਣ । 2. ਕੰਮ । 3. ਜੰਗ । 4. ਯੁੱਧ ।

ਗਿਆਰਵਾਂ ਅਧਿਆਇ

# ਪਹਾੜੀਆਂ ਦਾ ਮਸਤ ਹਾਥੀ ਉੱਤੇ ਲੋਹ ਗੜ੍ਹ ਦਾ ਜੰਗ

**ਦੋਹਰਾ।** ਗਜਾਰਸ[1] ਮੈ ਬਰਨਨ ਕਰੈਂ, ਗਜ[2] ਭੂਪਤਿ[3] ਲੈ ਆਹਿ।
ਸਮਰ ਕਥਾ ਸਭ ਬਰਨ ਹੈਂ ਗੁਰ ਕਰ ਮਯਾ ਲਖਾਹਿ ॥੧॥

**ਚੌਪਈ।** ਇਮ ਪ੍ਰਭੁ ਸਿਰੇਪਾਵ ਪਹਿਰਾਏ। ਉਤ ਉਨ ਕੇ ਨਖਸਿਖ[4] ਮੁਰਝਾਏ।
ਬੀਤੀ ਨਿਸਾ ਭੋਰ ਜਬ ਭਯੋ। ਹਾਹਾਕਾਰ ਤੁਰਕ ਦਲ ਛਯੋ ॥ [੨॥]
ਅਧਿਕ ਕੋਪ ਤੁਰਕਨ ਸਭ ਕੀਨੇ। ਰਾਜਨ ਸਰਬ ਬੋਲ ਕੈ ਲੀਨੇ।
ਜਹਿ ਤਹਿ ਸਰਬ ਰਾਵ ਮਿਲ ਆਵੈ। ਤੁਰਕ ਨਾਸ ਪਿਖ ਅਤਿ ਬਿਗਸਾਵੈ ॥ [੩॥]
ਤੁਰਕ ਮਰੈ ਤਬ ਗੁਰ ਦਿਸ ਹੋਵੈ। ਤੁਰਕ ਜੀਤ ਭਏ ਤੁਰਕ ਸੰਗੋਵੈਂ[5]।
ਜਬਰ ਖਾਨ[6] ਢਿਗ ਸੋਚ ਕਰਾਹੀ। ਬਿਨ ਮਾਰੇ ਹਮ ਮਰੇ ਲਖਾਹੀ ॥ [੪॥]
ਲਜਤ ਭਏ ਰਾਵ ਲਖ ਪਾਏ। ਤੁਰਕ ਸੁ ਤਬ ਹੀ ਨੈਨ ਤਚਾਏ[7]।
"ਤੁਮ ਨੇ ਹਮਰੀ ਸੈਨ ਮਰਾਈ। ਤੁਪਖਾਨਾ[8] ਦਜੋ ਖਾਸ ਲੁਟਾਈ ॥ [੫॥]
ਤੁਮ ਹਜਰਤ ਸੋ ਬੈਨ ਉਚਾਰਾ। ਵਾ ਢਿਗ ਨੀਚ ਜਾਤ ਸਬ ਵਾਰਾ।
ਏਕਲ ਗੁਰੂ ਕਛੁ ਬਲ ਨਾਹੀ। ਲਖੀਏ ਯਾਂਹਿ ਸਿੱਖ ਗਰਜਾਹੀ ॥ [੬॥]
ਕਈ ਅਮੀਰ ਖਾਸਗੀ[9] ਮਾਰੇ। ਤਦਪਿ[10] ਕਛੁ ਜੀਤ ਨਹੀਂ ਹਾਰੇ।
ਜਬ ਮੈਂ ਸ੍ਰੀ ਹਜਰਤ ਪੈ ਜੈਹੂੰ। ਕਵਨ ਬਦਨ[11] ਕਹਿ ਜਾਇ ਦਿਖੈਹੂੰ ॥ [੭॥]
ਦੋਇ ਸੈ ਜ੍ਵਾਨ ਤਵਨ ਕਾ[12] ਪਰਾ। ਖੰਡ ਖੰਡ ਸਗਰੋ ਦਲ ਕਰਾ।
ਦੋ ਹਜਾਰ ਐਸੇ ਜੋ ਪੈ ਹੈਂ। ਮਾਰ ਕੂਟ ਸਗਰੋ ਦਲ ਲੈ ਹੈਂ ॥ [੮॥]
ਅਬ ਮੈਂ ਕੂਚ ਕਰਤ ਹੌਂ ਭਾਈ। ਤੁਮ ਸਬ ਲੜੋ ਤਵਨ ਸਗ ਜਾਈ।"
ਯਾ ਬਿਧਿ ਸੋਕ ਤੁਰਕ ਮਨ ਕਰਾ। ਅਧਿਕ ਕੋਪ ਰਾਜਨ ਪਰ ਭਰਾ ॥੨॥ [੯॥]

**ਦੋਹਰਾ।** "ਕਈ ਲਾਖ ਪੈਸਾ ਗਯੋ, ਦੇਵਹੁ ਹਮ ਕੋ ਭੂਪ।"
ਨਜਰਬੰਦ ਯੋ ਕਹਿ ਕਰਾ, ਭੂਪ ਜੁ ਬਡੇ ਅਨੂਪ ॥੩॥ [੧੦॥]

**ਚੌਪਈ।** ਹਾਥ ਜੋੜ ਰਾਜੇ ਸੁ ਉਚਾਰੀ। "ਸਨ ਹਜਰਤ! ਤਕਸੀਰ ਹਮਾਰੀ।
ਰਾਤ ਮੰਤ੍ਰੀ ਭੇਜ ਸੁਨਾਯੋ। ਚੋਰ ਸੰਗ ਹੈਂ ਯਾਹਿ ਅਲਾਯੋ ॥ [੧੧॥]

---

1. ਗਿਆਰਵਾਂ। 2. ਹਾਥੀ। 3. ਰਾਜੇ। 4. ਦੁਸ਼ਮਨ; ਅੱਡੀ ਤੋਂ ਚੋਟੀ ਤਕ। 5. ਸੰਗ (ਸਾਥ) ਦਿੰਦੇ ਸਨ। 6. ਸਹੀ ਨਾਮ ਜ਼ਬਰਦਸਤ ਖ਼ਾਨ। 7. ਅੱਖਾਂ ਲਾਲ ਕੀਤੀਆਂ। 8. ਤੋਪਖ਼ਾਨਾ। 9. ਖ਼੍ਵੇਸ਼ਗੀ, ਬਾਦਸ਼ਾਹ ਦੇ ਖਾਸ ਸੰਬੰਧੀ ਜਾਂ ਦਰਬਾਰੀ। 10. ਤਾਂ ਵੀ। 11. ਕਿਹੜਾ ਮੰਹ। 12. ਅਰਥਾਤ—ਤਿਸ (ਗੁਰੂ ਜੀ) ਦਾ।

ਪਾਂਚ ਸਤ[1] ਸਿੰਘ ਗੜ੍ਹੀ ਲਖੀਜੈ। ਕਛੁ ਲੂਟੈ ਕਛੁ ਜੁੱਧ ਲਖੀਜੈ।
ਤਾ ਤੇ ਹਮੈ ਕੋਪ ਨਹਿ ਕੀਜੈ। ਹਮਰੀ ਬਾਤ ਪ੍ਰਥਮ ਸੁਨ ਲੀਜੈ ॥ [੧੨॥]
ਬੀਰਨ ਕੀ ਏ ਰੀਤਿ ਪਛਾਨੋ। ਕੋ ਹਾਰੇ ਕੋ ਜੀਤੈ ਜਾਨੋ।
ਦੋਨੋ ਪੱਖ ਜੀਤ ਨਹਿ ਹੋਈ। ਬਾਲ ਬ੍ਰਿੱਧ ਜਾਨੈ ਸਭ ਕੋਈ ॥ [੧੩॥]
ਤਾ ਤੇ ਮਨ ਮੈ ਧੀਰਜ ਕੀਜੈ। ਹਮਰੀ ਬਾਤ ਕਾਨ ਮੈ ਦੀਜੈ।
ਦਾਮ ਗਿਨਾਹਿ ਲੇਹੁ ਹਮ ਪਾਹੀ। ਲੂਟਹਿ ਜੋ ਹਮ ਗੁਰ ਗੜ੍ਹ[2] ਚਾਹੀ ॥ [੧੪॥]
ਸੋਈ ਲੂਟ ਮਾਫ ਕਰ ਦੀਜੈ। ਐ ਜੋ ਗੜੀ ਯਾਹਿ ਲਖ ਲੀਜੈ।
ਚੋਰ ਪਾਂਚ ਸੈ ਯਾ ਮੈ ਕਹੀਏ। ਏਕ ਮੰਤ੍ਰ ਹਮ ਏਹੁ ਪਕਈਏ ॥ [੧੫॥]
ਰੈਨ ਪਰੇ ਡੇਰਨ ਮੈ ਪਰ ਹੀ। ਮਰਨ ਜੀਵਨ ਕੀ ਕਾਨ ਨ ਧਰ ਹੀ।
ਜਬ ਮੁਰਚਾ ਸੋਵਤ ਤਿਨ ਜਾਨਜੋ। ਤਬ ਹੀ ਆਨ ਜੁੱਧ ਕੋ ਠਾਨਜੋ ॥ [੧੬॥]
ਸੋਵਤ ਸੁਭਟ[3] ਮਾਰ ਬਹੁ[4] ਗਏ। ਤਾ ਮੈ ਕਹਾਂ ਮਰਦ ਵਹਿ ਭਏ।
ਤਾ ਤੇ ਤੁਮ ਤਜ ਸੋਚ ਸੁ ਥਾਨਾ। ਦਾਮ ਗਨਾਯ ਲੇਇ[5] ਸੁਖ ਨਾਨਾ ॥ [੧੭॥]
ਲਿਖ ਦੀਜੈ ਹਮ ਕੋ ਲੁਟ ਮਾਫੀ। ਭੋਰ ਭਏ ਮਾਰੈ ਇਨ ਸਾਫੀ।
ਚਾਰੋਂ ਦਿਸ ਹੱਲਾ ਹਮ ਕੈ ਹੈਂ। ਆਨ ਦੁਆਰ ਪਰ ਕਰੀ[6] ਝੁਕੈ ਹੈਂ ॥ [੧੮॥]
ਬਹੁਰ ਗੜ੍ਹੀ ਮੈ ਚਿਤ ਤਬ ਧਰ ਹੈ। ਸਾਂਵੀ[7] ਜਬਰਜੰਗ ਸਬ ਕਰ ਹੈਂ।
ਦੁਹੂੰ ਓਰ ਜਬ ਘੇਰਾ ਕੈ ਹੈਂ। ਕੋਟ[8] ਚੀਜ ਸੰਗ ਔਰ ਮਿਲੈ ਹੈਂ।
ਮਾਰ ਕੂਟ ਜਬ ਤੁਮ ਕੋ ਦੀਜੈ। ਤੌ ਹਮ ਰਾਜਪੂਤ ਜਗ ਜੀਜੈ" ॥੪॥ [੧੯॥]

**ਸਵੈਯਾ।** ਜਬ ਰਾਜਨ ਤੁਰਕਨ ਤੀਰ ਕਹਜੋ, ਤਬ ਧੀਰ ਧਰਾ ਕਛੁ ਤਾ ਮਨ ਮਾਹੀ।
ਕੰਕਨ ਚੀਰ ਦਏ ਸਿਰਪਾਵਹਿ, ਪ੍ਰਾਤ ਹੀ ਜੁੱਧ ਕੀ ਰੀਤਿ ਠਹਿਰਾਈ।
ਇਤਿ ਸ੍ਰੀ ਗੁਰ ਬੈਨ ਸੁਨੇ ਤਿਨ ਕੇ, ਸਭ ਜਾਨਤ ਤੁਰਕ ਪੁਨੰ ਸੁ ਨਿਵਾਹੀ।
ਦੂਸਰ ਦੂਤ ਕਹੈਂ ਗੁਰ ਜੀ ਪ੍ਰਤਿ, ਪ੍ਰਾਤ ਮਤੰਗ[9] ਜੁਧੰ ਠਹਿਰਾਈ ॥੫॥ [੨੦॥]
ਜਸਵਾਰਨ[10] ਸੰਗਿ ਮਤਾ ਕਰਿਯੋ, ਗੁਰ ਦ੍ਵਾਰ ਪੈ ਮੱਤ ਕਰੀ[11] ਢੁਰਕਾਹੀ[12]।
ਤਾ ਤੇ ਸੁਚੇਤ ਹ੍ਵੈ ਕੀਜੈ ਉਪਾਵ ਜੂ, ਜਾਨਤ ਹੋ ਪਰ ਬਾਤ ਮਨਾਹੀ।
ਗਜ ਸਨਮੁਖ ਤੇ ਨਹਿ ਆਵਹਿਗੋ, ਤਿਨ ਬੇਮੁਖ ਉਲਟ ਮਰੇ ਲਖ ਪਾਹੀ।
ਯੋ ਸੁਨ ਕੈ ਮੁਸਕਾਯ ਕਹੈਂ ਗੁਰ, "ਮੋ ਢਿਗ[13] ਹੈ ਗਜ ਮੱਤ ਮਤਾਹੀ ॥੬॥ [੨੧॥]
ਕੇਹਰਿ[14] ਜਜੋਂ ਸਾਮੁਹਿ ਜਬ ਜਾਵਹਿ, ਨਾਮ ਦੁਨੀ ਚੰਦ[15] ਮੱਤ ਗਜਾਹੀ।
ਕੋ ਨਹੀਂ ਧੀਰ ਧਰੈ ਤਿਨ ਕੋ ਲਖ", ਯੋ ਕਹਿ ਗੇ ਨਿਜ ਧਾਮਨ ਮਾਹੀ।

---

1. ਪੰਜ ਸੌ। 2. ਗੁਰੂ ਦਸ਼ਮੇਸ਼ ਦਾ ਕਿਲਾ (ਆਨੰਦ ਗੜ੍ਹ)। 3. ਸੂਰਮੇ, ਸਿਪਾਹੀ। 4. ਬਹੁਤੇ। 5. ਪਾਠਾਂਤਰ- 'ਲੇਹੁ' (ਮੋ. ਬਾ. ੭੧)। 6. ਹਾਥੀ। 7. ਸਾਵੇਂ, ਸਾਮ੍ਹਣੇ। 8. ਕਰੋੜਾਂ। 9. ਮਦ ਮਸਤ ਹਾਥੀ। 10. ਜਸਵਾਲੀਏ। 11. ਮਦ ਮਸਤ ਹਾਥੀ। 12. ਢੋਈਏ। 13. ਮੋ (ਮੇਰੇ) ਢਿਗ (ਕੋਲ)। 14. ਕੇਸਰੀ ਸ਼ਾਰਦੂਲ (ਸਿੰਘ)। 15. ਭਾਈ ਦੁਨੀ ਚੰਦ ਮਸੰਦ, ਜਾਤ ਦਾ ਧਾਲੀਵਾਲ (ਜੱਟ), ਭਾਈ ਸਾਲੋ ਦਾ ਪੋਤ੍ਰਾ ਅਤੇ ਮਜੀਠਾ (ਅੰਮ੍ਰਿਤਸਰ) ਦਾ ਵਸਨੀਕ ਸੀ। ਬਾਬਾ ਸੁਮੇਰ ਸਿੰਘ ਜੀ ਪਟਨੇ ਵਾਲਿਆਂ ਨੇ ਇਸ ਦੇ ਸੰਬੰਧ ਵਿਚ ਲਿਖਿਆ ਹੈ :

ਦੁਨੀ ਚੰਦ ਸਾਲੋ ਕਰ ਪੋਤਾ। ਧਾਰੀਵਾਲ ਜਾਟ ਸਿਖ ਹੋਤਾ।
ਗਿਲਨ ਕਰ ਮਸੰਦ ਜਗ ਜਾਨਾ। ਸਭ ਹੀ ਮਾਨਤ ਤਾ ਕਰ ਆਨਾ।

(*ਗੁਰੂ ਪਦ ਪ੍ਰੇਮ ਪ੍ਰਕਾਸ਼*, ਪੰਨਾ ੨੫੦)

ਆਪਨੀ ਆਪਨੀ ਠੌਰ ਟਿਕੈ ਸਬ, ਹੋਤ ਨਿਸੀਤ[1] ਡਰਜੋ ਮਨ ਮਾਹੀ।
ਦੁਨੀ ਚੰਦ ਬੁਝੈ ਸਭ ਲੋਕਨ ਤੇ, ਤਬ ਧੀਰਜ ਦੀਨ ਸਭੈ ਸਿਖ ਵਾਹੀ ॥੭॥ [੨੨॥]

**ਚੌਪਈ।** ਪੁਨਿ ਗੁਰਬਖਸ ਸਿੰਘ ਪੈ ਆਯੋ। ਭਾਜ ਚਲਨ ਕੋ ਬਜੋਤ ਬਨਾਯੋ।
ਤਿਨ ਆਗੇ ਯੌ ਬਚਨ ਉਚਾਰੋ। "ਸੁਨੋ ਦੁਨੀ ਸਸਿ[2]! ਬੈਨ ਹਮਾਰੋ ॥ [੨੩॥]
ਤੁਮ ਚਿੰਤਾ ਮਨ ਮੈ ਜਿਨ[3] ਕਰੋ। ਸਾਮੁਹਿ ਜੁੱਧ ਤਵਨ ਸੰਗ ਕਰੋ।
ਕੇਹਰਿ ਜਜੋਂ ਤੁਮ ਕੋ ਬਲ ਦੈ ਹੈਂ। ਤੌ ਬਾਰਨ ਮਤ[4] ਅੱਗ੍ਰ ਝੁਕੈ ਹੈਂ ॥ [੨੪॥]
ਜੌ ਤੇ ਕੋ ਗਜ ਮਾਰ ਗਵੈ ਹੈਂ। ਤੌ ਬੀੜਾ ਸਾਹਿਬ ਕੋ ਐ ਹੈਂ।
ਕਜੋਂ ਲਘੁਤਾ[5] ਸਾਹਿਬ ਨਿਜ ਪੈ ਹੈਂ। ਬਿਜੈ ਛੱਤ੍ਰ[6] ਤੁਮਰੇ ਸਿਰ ਦੈ ਹੈਂ" ॥ [੨੫॥]
ਜਬ ਯਾ ਬੈਨ ਤਾਹਿ ਸੁਨ ਪਾਯੋ। ਪ੍ਰਗਟ ਸਿੰਘ ਕੋ ਬੈਨ ਅਲਾਯੋ।
"ਬਿਜੈ ਛੱਤ੍ਰ ਤੋ ਦੇਤਾ ਦੈ ਹੈਂ। ਪ੍ਰਥਮੈ ਕਰੀ[7] ਟੂਕ[8] ਮੁਹਿ ਕੈ ਹੈਂ ॥ [੨੬॥]
ਇਨ ਜਬ ਤੇ ਜਗ ਮੈ ਭਵ[9] ਲੀਨਾ। ਨੀਤਿ ਅਨੀਤਿ[10] ਵਿਚਾਰ ਨ ਕੀਨਾ।
ਜੇਤੇ ਗੁਰੂ ਹੋਤ ਜਗ ਆਏ। ਕਿਨ ਤੁਰਕਨ ਸੋ ਖੜਗ ਬਜਾਏ? ॥ [੨੭॥]
ਗ੍ਰਿਹ ਬੈਠੇ ਹਰਿ ਭਗਤਿ ਕਰਾਈ। ਰਾਮ ਨਾਮ ਨਿਸਦਿਨ ਉਰ[11] ਧਜਾਈ।
ਲੋਕ ਚਤੁਰ ਦਸ[12] ਮਾਝ[13] ਨ ਹਾਈ[14]। ਜੋ ਤੁਰਕਨ ਸੋ ਜੀਤ ਸੁ ਜਾਈ ॥ [੨੮॥]
ਔਰ ਜੁੱਧ ਜੋ ਪਰਤ ਜੁ ਆਈ। ਲੁਕ ਛਪਿ ਲੇਤਾ ਪ੍ਰਾਨ ਬਚਾਈ।
ਮੱਤ ਦੁਰਦ[15] ਆਗੇ ਅਬ ਕੈ ਹੈਂ। ਮੇਰੇ ਟੂਕ ਟੂਕ ਵਹੁ ਕੈ ਹੈਂ ॥ [੨੯॥]
ਹਮ ਨੇ ਯਾ ਕੋ ਜੋ ਵਡਿਆਯੋ। ਸੋ ਸਭ ਪੇਸ਼ ਹਮਾਰੇ ਆਯੋ।
ਸਰਬ ਦੀਪ ਕੀ ਸੰਗਤਿ ਆਨੀ। ਯਾਂ ਕੇ ਪਾਯਨ ਤੀਰ[16] ਝੁਕਾਨੀ ॥ [੩੦॥]
ਏਹੁ ਗੁਰੂ ਲੱਛਨ ਨਾਹੀ। ਹਮ ਏ ਸਮਾਂ ਲੰਘਾਵਤ ਜਾਹੀ।
ਸ੍ਰੀ ਕਰਤਾਰ ਪੁਰੇ ਅਬ ਜੈ ਹੈਂ। ਸੋਢੀ ਵਹੈ ਗੁਰੂ ਕਰ ਲੈ ਹੈਂ ॥ [੩੧॥]
ਹਮਰੇ ਗੁਰੂ ਹਾਥ ਮੈ ਜਾਨੋ। ਜਿਹ ਚਾਹੈ ਤਿਹ ਕਰੈ ਪਛਾਨੋ।"
ਜਬ ਯਾ ਬਿਧਿ ਤਿਨ ਬੈਨ ਉਚਾਰੋ। ਸੁਨ ਬਚ ਮੋਨ ਭਯੋ ਤਬ ਪਜਾਰੋ ॥੮॥ [੩੨॥]

**ਦੋਹਰਾ।** ਤਾ ਕੋ ਧ੍ਰਿਗ ਧ੍ਰਿਗ ਮਨੇ ਕਰ, ਮੂਰਖ ਮਤ ਯਾ ਕੇਰ।
ਜਾਨਯੋ ਨਿਹਚਾ ਗੁਰ ਹਤਜੋ[17], ਬੁਧਿ ਲਈ ਯਾ ਕੀ ਫੇਰ ॥੯॥ [੩੩॥]

**ਸਵੈਯਾ।** ਮਖ ਤੇ ਕਹਜੋ ਚੰਦ ਦੁਨੀ, "ਸੁਨੀਏ, ਜਿਹ ਸਿੰਮ੍ਰਿਤਿ ਬੇਦ ਪੁਰਾਨ ਰਟਾਹੀ।
ਕਿੰਨਰ ਯੱਖ ਸੁ ਧਜਾਨ ਧਰੈ, ਜਿਹ ਸੇਸ ਹੀ ਨੇਤ ਕਹੈ ਮੁਖ ਮਾਹੀ।
ਸੋਈ ਗੁਰੂ ਇਹ ਕੈ ਬਡ ਔਰ, ਤਬੈ ਵਹੁ ਭਾਖਤ ਹੈ ਸੁਨ ਨਾਹੀ।
ਜਬ ਕੋ ਜਨਮਜੋ ਤਬ ਦੁੰਦ ਰਚਜੋ, ਹਮ ਸ੍ਰੀ ਗੁਰ ਜਾਨ ਕੈ ਮਾਥ ਨਿਵਾਹੀ ॥੧੦॥ [੩੪॥]
ਲੱਛਨ ਕੋਇ ਨਹੀਂ ਦ੍ਰਿਸਟਾਵਤ[18], ਬੇਦ ਪੁਰਾਨ ਕੀ ਰੀਤਿ ਬਿਸਾਰੀ।
ਤੇਗ ਧਰੈ ਸਦ ਸੰਗਰ ਮੈ, ਮਨ ਸਾਹਨ ਸੋ ਕਰ ਬੈਰ ਅਪਾਰੀ।
ਜਾਹਿ ਕਰੈ ਬਸ ਰੂਮਹਿ ਸਾਮ, ਸੋਈ ਗਹੈਂ ਪ੍ਰਾਤ ਭਏ ਹਮ ਥਾਰੀ[19]।

---

1. ਨਿਸ਼ੀਥ, ਅੱਧੀ ਰਾਤ। 2. ਦੁਨੀ ਚੰਦ। 3. ਮੱਤ। 4. ਮਦ ਮਸਤ ਹਾਥੀ। 5. ਛੁਟਿਆਈ। 6. ਵਿਜਯ (ਜਿੱਤ) ਦਾ ਛਤ੍ਰ। 7. ਹਾਥੀ। 8. (ਦੋ) ਟੁਕੜੇ। 9. ਜਨਮ। 10. ਯੋਗ ਅਯੋਗ ਕੰਮ। 11. ਹਿਰਦੇ ਵਿਚ। 12. ਚੌਦਾਂ ਲੋਕ (ਸੱਤ ਪਾਤਾਲ ਤੇ ਸੱਤ ਆਕਾਸ਼)। 13. ਵਿਚ। 14. ਨਹੀਂ ਹੈ। 15. ਦ੍ਵਿਰਦ (ਦੋ ਦੰਦਾਂ ਵਾਲਾ) ਹਾਥੀ। 16. ਪੈਰਾਂ ਕੋਲ। 17. ਨਸ਼ਟ ਕੀਤਾ। 18. ਦਿਸ਼ਟੀ ਵਿਚ ਆਉਂਦਾ, ਦਿਸਦਾ। 19. ਥਰਰਾਏ, ਡਰੇ।

ਬਾਂਧ ਹਮਾਨ ਕੋ[1] ਹਜਾਰਤ ਤੀਰ[2] ਲਿਜਾਵਹਿਗੇ, ਲਖੀਏ ਇਮ ਸਾਰੀ ॥੧੧॥ [੩੫॥]
ਆਈ ਬਿਨਾ ਮਰਤੇ ਹਮ ਹੈਂ, ਕਹੁ ਕੌਨ ਸਹਾਯ ਹੁਵੈ[3] ਦਿਨ ਮਾਂਹੀ।
ਕਾਲ ਨਿਸੀਤ[4] ਕੋ ਹੈ ਨਸੀਏ, ਅਬ ਯੋ ਸੁਨ ਤਾ ਮਨ ਮੈ ਰਿਸ[5] ਆਂਹੀ।
ਕੀਨ ਬਿਬੇਕ[6] ਮਨੈ ਅਸ ਭਾਂਤਨ[7]; ਯਾਹਿ ਮਸੰਦ ਕੀ ਮਤਿ ਬੋਰਾਹੀ[8]।
ਸ੍ਰੀ ਗੁਰ ਨਾਸ ਕਰੀ ਬੁਧਿ ਯਾ ਕਰ, ਖੋਸ ਲਯੋ ਨਿਹਚਾ ਜੁ ਲਖਾਹੀ ॥੧੨॥ [੩੬॥]
ਮਤਿ ਨਾਸ ਭਈ ਪੂਜ[9] ਖਾਵਨ ਤੇ, ਕਰਤਾਰ ਕੋ ਜਾਨਤ ਮਾਨੁਖ ਆਹੀ।
ਪ੍ਰਾਨਹਿਤੇ[10] ਛਲ ਧਾਰਤ ਹੈ, ਮੈ ਯਾ ਕਹੁ ਹਟਕ[11] ਰਖੋ ਨਹਿ ਯਾਹੀ।
ਕਹਜੋ ਬੇਗੁ[12] ਭਗੋ[13] ਤੁਮ ਹੀ ਇਹ ਤੈ, ਹਮ ਜੂਝ ਮਰੈਂ ਹਮਰੈ ਸਿਰ ਆਹੀ।
ਜੈਸ ਵਿਵਾਹ ਮੈ ਨਾਰਿ ਲਹੈ ਵਰ, ਕਰ ਮਨ ਭੋਗ ਸੋਈ ਸਤ ਮਾਹੀ ॥੧੩॥ [੩੭॥]

**ਚੌਪਈ।** ਗੁਰ ਪਦ ਤੇ ਜੇ ਬੇਮੁਖ ਹ੍ਵੈ ਹੈਂ। ਆਗੇ ਕਹਾ ਜਾਇ ਜਸ ਪੈ ਹੈਂ।"
ਯੌਂ ਸੁਨ ਦੂਨੀ ਚੰਦ ਘਰ ਆਯੋ। ਨਿਜ ਸੰਗਤ ਮਨ[14] ਮਤਾ ਪਕਾਯੋ ॥ [੩੮॥]
ਚਲਾ ਭਾਜ ਕੈ ਬਿਲਮ[15] ਨ ਕਈ। ਗਿਰਿ ਤੇ ਖਿਸਕ ਟਾਂਗ ਟੂਟ ਗਈ।
ਸਾਥਿਨ[16] ਤਾਕੋ ਲਯੋ ਉਚਾਈ[17]। ਪਹੁਚੇ ਦੇਸ ਆਪਨੇ ਜਾਈ ॥ [੩੯॥]
ਭੀਤਰ ਧਾਮ ਦੁਰਜੋ ਜਬ ਜਾਈ। ਡਸਜੋਂ ਨਾਗ ਅਦਭੁਤ ਤਿਹ ਥਾਈ।
ਪਲ ਮੈ ਗਿਰਜੋ ਨ ਧੀਰ ਧਰਾਨਾ। ਮਾਝਾ ਰੋਰ[18] ਪਾਂਚ ਸੈ ਜਾਨਾ ॥ [੪੦॥]
ਸਭ ਹੀ ਨਸੇ ਤਾਹਿ ਕੇ ਸੰਗਾ। ਗਿੱਲਨ ਮਤਾ ਪਕਾਯੋ ਰੰਗਾ।
ਏਕ ਭਾਈ ਤੇ[19] ਰਹਜੋ ਪਿਯਾਰਾ। ਨਾਮ ਸੁ ਸੇਰ ਸਿੰਘ ਥਾ ਭਾਰਾ ॥ [੪੧॥]
ਜਾ ਕੋ ਸਤਿਗੁਰ ਬਚਨ ਉਚਾਰੇ। "ਸਿੱਖ ਗਿੱਲ ਨਹੀ ਗਿੱਲ ਸਿਖ ਧਾਰੇ।
ਸੇਵਾ ਮੈ ਸਿਖ ਬਡੋ ਪਰਾਯਨ[20]। ਗਿੱਲ ਜਾਤਿ ਲਖ ਭੈ ਭੀ ਦਾਯਨ ॥ [੪੨॥]
ਏ ਸਬ ਬਾਤ ਦਿਵਾਨ ਮੈ ਭਈ। ਉਆ ਕੀ ਮਤਿ ਸਤਿਗੁਰ ਤਬ ਲਈ।
ਧ੍ਰਿਗ ਧ੍ਰਿਗ ਤਾ ਕੋ ਹੈ ਸਭ ਥਾਨਾ। ਨਿਜ ਸਤਿਗੁਰ ਤੇ ਬਦਨ[21] ਫਿਰਾਨਾ ॥ [੪੩॥]
ਯਾ ਬਿਧਿ ਜੇ ਬੇਮੁਖ ਗੁਰ ਹੋਈ। ਲੋਕ ਨਿੰਦ ਆਗੇ ਦੁਖ ਜੋਈ।
ਅਠ ਦਸ ਨਰਕ ਭੁਗਤ ਵੈ ਭਾਰੀ। ਦੂਨੀ ਚੰਦ ਕਹੁ ਧ੍ਰਿਗ ਕਹੈ ਸਾਰੀ ॥ [੪੪॥]
ਯਾ ਬਿਧਿ ਤਾ ਸਿਰ ਕਾਲ ਬਿਹਾਨਾ। ਜਾਨਤ ਹੈਂ ਜਗ ਕੇ ਗੁਰ ਨਾਨਾ।"
ਸੁਨ ਅਸ ਗੁਰ ਕੀ ਗਾਥ ਰਸਾਲਾ। ਬਰਨਤ ਹੋ ਜਸ ਗੰਗ ਬਿਸਾਲਾ ॥ [੪੫॥]
ਚੜ੍ਹਾ ਦਿਨਧਿ[22] ਜਬ ਗੈਨ[23] ਮਝਾਰਾ। ਇਤ ਉਤ[24] ਦਲ ਮੈ ਬਜਤ ਨਗਾਰਾ।
ਆਨ ਖਾਲਸੇ ਸੁਮਤਿ ਪ੍ਰਕਾਸਾ। ਕਰੀ ਹਜੂਰ ਐਸ ਅਰਦਾਸਾ ॥ [੪੬॥]
ਦੂਨੀ ਚੰਦ ਨਿਸ[25] ਜਬੈ ਪਲਾਨੋ[26]। ਤਹਿ ਠਾਂ ਆਪ ਰਹੈ ਦ੍ਰਿੜ੍ਹ ਜਾਨੋ।
ਰੀਤਾ[27] ਲਖਾ ਮੋਰਚਾ ਤਾਤੇ। ਰਹੈ ਆਪ ਨਹਿ ਸਿੱਖ ਨ ਜਾਤੇ।

---

1. ਸਾਨੂੰ ਸਾਰਿਆਂ ਨੂੰ। 2. ਹਜਰਤ (ਬਾਦਸ਼ਾਹ) ਦੇ ਤੀਰ (ਕੋਲ)। 3. ਹੋਵੇ। 4. ਨਿਸ਼ੀਥ ਕਾਲ, ਅੱਧੀ ਰਾਤ ਦਾ ਸਮਾਂ। 5. ਗੁੱਸਾ, ਕ੍ਰੋਧ। 6. ਵਿਚਾਰ। 7. ਇਸ ਤਰ੍ਹਾਂ। 8. ਮੱਤ ਮਾਰੀ ਗਈ। 9. ਪੂਜਾ। 10. ਜਾਨ ਬਚਾਉਣ ਲਈ। 11. ਰੋਕ। 12. ਸ਼ੀਘਰ, ਜਲਦੀ। 13. ਭੱਜੋ, ਦੌੜੋ। 14. ਸੰਗ, ਸਾਥ। 15. ਵਿਲਬ, ਦੇਰ। 16. ਸੰਗੀ-ਸਾਥੀਆ ਨੇ। 17. ਉਠਾ ਲਇਆ, ਚੁੱਕ ਲਇਆ, 18. ਸ਼ੋਰ, ਰੌਲਾ। 19. ਪਾਠਾਂਤਰ—'ਤਾ' (ਮੋ. ਬਾ. ੭੧)। 20. ਤਤਪਰ। 21. ਮੂੰਹ। 22. ਸੂਰਜ। 23. ਗਗਨ, ਆਕਾਸ਼। 24. ਇਧਰ ਉਧਰ। 25. ਰਾਤੀਂ। 26. ਦੌੜਿਆ। 27. ਰਿਕਤ, ਖ਼ਾਲੀ।

ਆਨ ਦਈ ਸੁਧ ਤਾਹਿ ਨਸਾਨੋ। ਸੁਨ ਬਚ ਮੋਨ ਰਹੇ ਹਰਿ ਧਜਾਨੋ ॥੧੪॥ [੪੭॥]

**ਸਵੈਯਾ।** ਪੁਨਿ ਬੋਲਤ ਭੇ ਮਹਾਰਾਜ ਤਬੈ, ਮਯਾ ਸਿੰਧ ਮਹਾਂਬਰ ਦਾਨਨ ਭਾਰੀ।
ਭਾਜਤ ਕਾਲ ਤੇ ਜਾਹਿ ਨਰੰ ਕਹਿ[1], ਆਗੇ ਹੀ ਲੇਵਤ ਕਾਲ ਪ੍ਰਕਾਰੀ।
ਸੰਮੁਖ ਮੇਲ ਕਰੋ ਤਜ ਬੇਮੁਖ, ਜਾਵਨ ਕਾਲ ਤੇ ਚਾਹਿ ਅਪਾਰੀ।
ਆਗੇ ਹੀ ਕਾਲ ਧਰੇ ਅਸਿ[2] ਗਾਜਤ ਜਾਹਿ ਤੇ ਨਾਸਤ ਲੋਕ ਸੁਧਾਰੀ ॥੧੫॥ [੪੮॥]
ਦਿਨ ਸਾਰੋ ਹੀ ਸਮਰ ਕਰੇ ਕ੍ਰਿਤ ਸੋ ਤਬ ਖਾਵਨ ਕੋ ਮਿਲੇ ਅਸਨ[3] ਪ੍ਰਕਾਰੀ।
ਏ ਗੁਰ ਕੋ ਗ੍ਰਿਹ ਰਾਜਤ ਹੈ ਜਿਹ ਸੀਸ ਧਰੈ ਕਰ ਸੋ ਸੁਖ ਭਾਰੀ।
ਕੌਨ ਹੈ ਬਚਨ ਸ੍ਰੀ ਗੁਰ ਕੇ ਬਲ, ਕਾਲ ਕੋ ਕਾਲ ਕਹੈ ਸਿਖ ਚਾਰੀ।
ਯੌਂ ਕਹਿ ਕੈ ਮਹਾਰਾਜ ਲਖੈ, ਕਸ ਬੀਰ ਖਰੇ ਚਹੂੰ ਓਰ ਦਿਸਾਰੀ ॥੧੬॥ [੪੯॥]
ਇਕ ਦਾਸ ਪੈ ਕੀਨ ਮਯਾ ਗੁਰ ਜੀ, ਸੋਈ ਚੌਦਹੂੰ ਲੋਕਨ ਮੈ ਜਸ ਪਾਯੋ।
ਖਾਸ ਪਲੰਘ ਕੀ ਸੇਵ ਮੈ ਰਾਜਤ, ਕੇਤਨ ਬੀਰਨ ਮਾਹਿ ਰਹਾਯੋ।
ਨਾਮ ਬਚਿੱਤ੍ਰ ਹਰੀ[4] ਜਿਹ ਭਾਖਤ, ਹੈ ਰਨ ਧੀਰ ਬਡੋ ਲਖ ਪਾਯੋ।
ਦੱਖਨ ਦੇਸ ਕੀ ਵਾਸੀ ਜਿਸੈ, ਕਰ ਹੈ ਰਜਪੂਤ ਨਛਤ੍ਰ ਲਸਾਯੋ ॥੧੭॥ [੫੦॥]

**ਸੰਕਰ ਛੰਦ।** ਤਹਿ ਭਾਗ ਜਾਗੇ ਜਾਨੀਐ, ਗੁਰ ਬੋਲ ਲੀਨਾ ਤਾਹਿ।
ਸਭ ਕਹੀ ਤਾਕੋ ਬਾਨੀਆ, ਬਲ ਦੀਨ ਤਾ ਬਪੁ ਮਾਹਿ[5]।
ਕਹਯੋ, "ਬਿਜੈ[6] ਕੋ ਪਧਾਰੀਐ, ਜਿਹ ਪੌਰ[7] ਕੋ ਗਜ ਆਹਿ।
ਨਿਰਭੈ ਹਨੋ[8] ਤਿਹ ਭਾਲ[9] ਭੱਲਾ, ਤੁਰਕ ਨਾਸ ਪਲਾਹਿ[10] ॥ [੫੧॥]
ਜਬ ਝੁਕਤ ਲਖੀਐ ਤਾਹਿ ਕੋ, ਲਖ ਫੇਰੀਐ ਅਸ ਭਾਤ।
ਜਾ ਭਾਂਤ ਉਲਟੋ ਨਾਸ ਤਾ ਕਰ, ਜੋ ਵਡੋ ਗੈ[11] ਵਾਹ।
ਜੀਵਤ ਨਾ ਜਾਵੈ ਦੂਤ ਕੋ, ਨਿਜ ਕੀਆ ਪਾਵੈ ਸੋਯ।"
ਯਾ ਬੈਨ[12] ਸੁਨ ਗੁਰ ਪਦ ਨਯੋ[13], ਕਹਿ ਜੋੜ ਕਰ ਗੁਰ ਸੋਯ[14] ॥੧੮॥ [੫੨॥]

**ਭੁਜੰਗ ਛੰਦ।** ਕਰੰ[15] ਜੋੜ ਭਾਖੈ, "ਮਹਾਰਾਜ ! ਜਾਨੋ । ਰਖੋ ਬਿਰਦ ਲਾਜੰ ਨਿਜੰ ਦਾਸ ਮਾਨੋ।
ਮੁਝੈ ਸੋਚ ਨਾਹੀ ਤੁਮੀ ਕੀਨ ਕਾਮੰ। ਜਸੰ ਭਾਂਤ ਸੋਭਾ, ਸਦਾ ਤੋਹਿ ਮਾਨੰ ॥ [੫੩॥]
ਤਹੀ ਭਾਂਤ ਸੋ ਕਾਮ ਕੀਜੈ ਬਨਾਈ। ਕ੍ਰਿਪਾ ਸਿੰਧ ਪੈ ਦਾਸ ਬੇਨਤਿ ਲਖਾਈ।"
ਸਿੰਧੰ ਤਨੁਜ[16] ਧਾਰੰ ਛਤ੍ਰੰ[17] ਮੰਗਾਯੋ। ਭਲੀ ਭਾਂਤਿ ਭੰਗੰ ਅਨੰਤੰ ਮਿਲਾਯੋ[18] ॥ [੫੪॥]
ਭਯੋ ਪੰਚ ਤੂਰੰ[19] ਛਕੈ ਮੱਤ ਹੋਇਯੋ। ਗਹੇ ਹਾਥ ਬਰਛੰ ਦ੍ਰਿੜੰ ਨੀਠ[20] ਜੋਹਯੋ।

---

1. ਕਹਾਂ, ਕਿੱਥੇ। 2. ਤਲਵਾਰ। 3. ਭੋਜਨ। 4. ਭਾਈ ਸੇਵਾ ਸਿੰਘ ਭੱਟ ਦੇ ਕਥਨ ਅਨੁਸਾਰ ਇਹ ਭਾਈ ਬਚਿਤ੍ਰ ਸਿੰਘ ਭਾਈ ਮਨੀ ਸਿੰਘ ਸ਼ਹੀਦ ਦਾ ਪੁਤ੍ਰ, ਪਿੰਡ ਅਲੀ ਪੁਰ (ਮੁਲਤਾਨ ਦੇ ਨੇੜੇ) ਦਾ ਵਸਨੀਕ ਤੇ ਜਾਤ ਦਾ ਪ੍ਰਮਾਰ ਰਾਜਪੂਤ ਸੀ (ਦੇਖੋ, '*ਸ਼ਹੀਦ ਬਿਲਾਸ*' ਗਿਆਨੀ ਗਰਜਾ ਸਿੰਘ ਦੁਆਰਾ ਸੰਪਾਦਿਤ, ਪੰਨਾ ੨੬) 5. ਉਸ ਦੇ ਸਰੀਰ ਵਿਚ ਗੁਰੂ ਜੀ ਨੇ ਤਾਕਤ ਭਰ ਦਿੱਤੀ। 6. ਵਿਜੈ ਗੜ੍ਹ। 7. ਪੌੜੀਆਂ। 8. ਮਾਰੋ। 9. ਮਥੇ ਉੱਤੇ। 10. ਨਸ਼ਟ ਹੋਵੇਗਾ ਤੇ ਦੌੜ ਜਾਵੇਗਾ। 11. ਗਜ, ਹਾਥੀ। 12. ਵਚਨ। 13. ਗੁਰੂ ਜੀ ਦੇ ਚਰਣਾਂ ਤੇ ਨਮਸਕਾਰ ਕੀਤਾ। 14. ਪਾਠਾਂਤਰ—'ਕਰ ਜੋਰ ਕਹਿ ਗੁਰ ਸੋਯ' (ਮੋ. ਬਾ. ੭੧)। 15. ਹੱਥ। 16. ਸਿੰਧੁ (ਸਮੁੰਦ੍ਰ) ਦਾ ਤਨੁਜ (ਪੁਤ੍ਰ) ਮੋਤੀ ਜਾਂ ਅੰਮ੍ਰਿਤ। 17. ਛਤ੍ਰਧਾਰ। 18. ਪਾਠਾਂਤਰ—'ਲਖਾਯੋ' (ਖ਼ਾ. ਕਾ. ਆ. ੬੦੫)। 19. ਇਕ ਵਾਜਾ, ਤੁਰਮ। 20. ਭਲੀ ਪ੍ਰਕਾਰ।

ਧਰੇ ਸਸਤ੍ਰ ਅਸਤ੍ਰੰ ਛਕੇ ਕਮਰ ਸ੍ਵਾਰ। ਧਰਾ ਸੀਸ ਪਾਦੰ ਗੁਰੂ ਕੈ ਮਝਾਰੰ ॥ [੫੫॥]
ਦਈ ਪੀਠ ਥਾਪੀ ਨਿਜੰ ਈਸ ਭਾਰੀ। ਚਲਜੋ ਸਿੰਘ ਲਛਮਨ ਜਜੌਂ ਪਥ ਧਰ ਕਰਾਰੀ।
ਬਿਜੈ ਕੋਟ[1] ਆਯੋ ਪਲੰ ਨਾਹਿ ਲਾਗੀ। ਜਹਾਂ ਸਿੰਘ ਪੋਰੰ ਗਜਜੋ ਤਾਹਿ ਗਾਜੀ ॥ [੫੬॥]
ਜਿਮੰ ਸਾਰਦੂਲੰ[2] ਲਸੈ ਸੋਭ ਐਸੇ। ਇਤੇ ਸੈਨ ਆਈ ਮਲੇਛਾਨ ਕੈਸੇ।
ਇਤੈ ਪੇਖਤੰ ਕੌਤਕੰ ਆਪ ਸ੍ਵਾਮੰ। ਇਤੇ ਘੁਰਕਤੇ ਕੋਟ ਨਾਦੰ ਦਮਾਮੰ ॥ [੫੭॥]
ਇਤੈ ਕਾਲ ਰੂਪੰ ਸ੍ਰੀ ਖਾਲਸਾ ਹੈ। ਉਤੇ ਰਾਜ ਪੁਤੰ ਘਨੇ ਸੋਰਕਾ ਹੈ।
ਰਜੰ ਪੁਰ ਗੈਨੰ ਨ ਸੂਰੰ ਲਖਾਵੈ। ਬਜੇ ਬੰਬ ਸੁਤਰੀ ਨਫੀਰੀ ਗਨਾਵੈ ॥ [੫੮॥]
ਕੰਪੈ ਭੂਮਿ ਸਾਰੀ ਇਤੈ ਭੂਪ ਪੱਬੰ[3]। ਇਤੇ ਤੁਰਕ ਧਾਏ ਮਹਾਂ ਖੋਲ ਖੱਗੰ[4]।
ਕਰੈਂ ਮਾਰ ਹੀ ਮਾਰ ਸੂਰੰ ਅਪਾਰੰ। ਨਦੰ[5] ਸੰਖ ਗੋਲਾ ਮੁਖੰਗੋ[6] ਸੁਧਾਰੰ ॥ [੫੯॥]
ਜਨੰ[7] ਸਾਵਨੰ ਘੋਰ[8] ਆਵੈ ਅਨੰਤੰ। ਸੁਰੇਸੰ[9] ਕਰੀ ਜੈ ਬਰਖਾ ਅਨੰਤੰ।
ਸੁਰੇਸੰ ਕਰੀ ਜੈਸ[10] ਬਰਖਾ ਅਪਾਰੰ। ਤਸੰ[11] ਭਾਂਤਿ ਸੈਨਾ ਜਿਮੰ ਨੀਰ ਧਾਰੰ[12]।
ਮਚੀ ਭੀਰ ਭਾਰੀ ਨਹੀ ਅੰਤ ਕੋਈ। ਸੁ ਤੋਪੰ ਬੰਦੂਕੰ ਵ ਸੇਲੰ[13] ਸੁ ਲੋਈ ॥੧੮[14]॥ [੬੦॥]

**ਤਾਰਕ ਛੰਦ।** ਕਹੂੰ ਸੇਲ ਸਨਾਹ, ਰੁ ਤੋਪ ਬਜੈ। ਕਹੂੰ ਕਾਲੀ ਨਾਰਦ ਨਾਚਤ ਹੈ।
ਕਹੂੰ ਹੋਤ ਘਟਾ ਘਟ ਬਾਜਤ ਹੈ।
ਕਹੂੰ ਕਾਯਰ ਭਾਜਤ ਜਾਵਤ ਹੈਂ। ਕਹੂੰ ਮਾਰ ਹੀ ਮਾਰ ਉਚਾਰਤ ਹੈਂ।
ਕਹੂੰ ਅੰਧ'ਰ ਧੁੰਧ ਬਿਰਾਜਤ ਹੈਂ। ਕਹੂੰ ਸੂਰਨ ਬੀਰ ਹਕਾਰਤ[15] ਹੈਂ ॥੧੯॥ [੬੧॥]

**ਪਾਧੜੀ ਛੰਦ।** ਕਹੂੰ ਹੜ ਹੜਾਇ ਹੱਸੀ ਸੁ ਦੇਵਿ[16]। ਕਹੂੰ ਕਰਤ ਧੂਮ ਧਾਮੰ ਅਭੇਵ।
ਕਹੂੰ ਖੰਡ ਖੰਡ[17] ਗਜ ਪਰਤ ਬਾਜ। ਕਹੂੰ ਸੂਰਬੀਰ ਹਨ ਸਹਿਤ ਬਾਜ ॥ [੬੨॥]
ਕਹੂੰ ਪਰਤ ਘੋਰ ਸੰਗਰ ਮਹਾਨ। ਕਹੂੰ ਕਰਤ ਕਾਲਿਕਾ ਸ੍ਰੋਨ[18] ਪਾਨ।
ਕਹੂੰ ਰਟਤ ਜੋਗਨੀ ਜੋਸ ਠਾਨ[19]। ਕਹੂੰ ਸਿੰਘ ਸਜਾਰ[20] ਜਨ ਹਤ ਤਰਕਾਨ ॥ [੬੩॥]
ਜਨ ਆਨ ਮਾਰ ਮਚੀ ਨਿਦਾਨ। ਕਟ ਕਹੀ ਹੋਤ ਸਬਦੰ ਮਹਾਨ।
ਜੋਗਨਿ ਪਿਸਾਚ ਭੈਰੋਂ ਅਨੰਤ। ਕਹੂੰ ਕਰਤ ਕਾਕ[21] ਕਾਕੰ ਮਹੰਤ ॥ [੬੪॥]
ਕਹੂੰ ਖੁਲਤ ਕੇਸ ਭੂਤੰ ਪ੍ਰਕਾਰ। ਕਹੂੰ ਹਸਤ ਕਾਲਿਕਾ ਦੰਤ ਧਾਰ।
ਕਹੂੰ ਮਿਲਤ ਬੀਰ ਮੰਤੰ ਬਿਚਾਰ। ਜਨ ਘੁਰਤ ਘੋਰ ਐਸੇ ਪ੍ਰਕਾਰ।
ਜਨ ਲਸਤ ਬਿੱਜ[22] ਤਰਵਾਰ ਧਾਰ। ਘਨ ਸੂਰਬੀਰ ਕਰਪਦ[23] ਬਿਚਾਰ ॥੨੦॥ [੬੫॥]

**ਦੋਹਰਾ।** ਯਾ ਬਿਧਿ ਜੁੱਧ ਅਨਗਨ ਭਯੋ, ਰੈਨ ਦਿਵਸ ਨ ਲਖੰਤ।
ਤਬ ਰਜਪੂਤਨ ਗਜਪਤੀ[24], ਆਨਜੋ ਮੱਦ ਪਿਵੰਤ ॥੨੧॥ [੬੬॥]

---

1. ਵਿਜੈ ਗੜ੍ਹ। 2. ਕੇਸਰੀ ਸਿੰਘ, ਬੱਬਰ ਸ਼ੇਰ। 3. ਪੱਬ (ਪਰਬਤ) ਦੇ ਭੂਪ (ਜ਼ਿਮੀਂਦਾਰ ਅਥਵਾ ਰਾਜੇ)। 4. ਖੜਗ, ਤਲਵਾਰ। 5. ਨਾਦ, ਆਵਾਜ਼। 6. ਪ੍ਰਮੁਖ ਅੰਗ। 7. ਜਾਣੋ। 8. ਸਾਵਣ ਦੇ ਬੱਦਲਾ ਦੀ ਘਨਘੋਰ। 9. ਸੁਰ (ਦੇਵਤਿਆਂ) ਦਾ ਈਸ਼ (ਈਸ਼੍ਵਰ ਅਥਵਾ ਇੰਦ੍ਰ) 10. ਜਿਸ ਤਰ੍ਹਾਂ। 11. ਉਸੇ। 12. ਨੀਰ (ਪਾਣੀ) ਦੀ ਧਾਰਾ ਜਾਂ ਪ੍ਰਵਾਹ। 13. ਸੇਲਾ, ਭਾਲਾ। 14. ਮੂਲ ਪਾਠ ਵਿਚ ਮੁੜ ਇਸ ਬੰਦ ਦਾ ਨੰਬਰ ੧੮ ਹੀ ਦਿਤਾ ਹੋਇਆ ਹੈ। 15. ਸਦਦੇ (ਬੁਲਾਉਂਦੇ) ਹਨ (ਨਫ਼ਰਤ ਨਾਲ)। 16. (ਕਾਲੀ) ਦੇਵੀ। 17. ਟੁਕੜੇ ਟੁਕੜੇ ਹੋ ਕੇ। 18. ਲਹੂ। 19. ਪਾਠਾਂਤਰ—'ਚੋਸਤਾਨ' (ਮੋ. ਬਾ. ੭੧; ਖ਼ਾ. ਕਾ. ਅ. ੬੦੫)। 20. ਗਿੱਦੜ। 21. ਕਾਂ। 22. ਵਿਦਯੁਤ, ਬਿਜਲੀ। 23. ਕਰ (ਹੱਥ) ਤੇ ਪਦ (ਪੈਰ)। 24. ਮਸਤ ਹਾਥੀ।

**ਸਵੈਯਾ।** ਬਾਰੁਣੀ[1] ਮੱਤ ਪਿਆਇ ਘਨੀ ਤਿਹ, ਔਰ ਮਸਾਲਨ ਕੇ ਗਨ ਪਜਾਏ।
ਪੋਸਤ ਭਾਂਗ ਅਫੀਮ ਘਨੀ, ਪੁਨਿ ਪੇਟੀ ਮੈ ਤਾਹਿ ਤਵਾਨ[2] ਬੰਧਾਏ।
ਸੈਫ[3] ਕ੍ਰਿਪਾਨਨ ਬਾਂਧ ਕੈ ਭਾਲ ਸੋ[4], ਸੁੰਡਹਿ ਸੋ ਕਰਵਾਰ[5] ਛਕਾਏ।
ਖੂੰਨੀ ਬਿਦਾਰਨ ਕੋ ਪਠਿਯੋ ਗਜ, ਆਯੁਧ ਤਾਹਿ ਘਨੇ ਚਮਕਾਏ ॥੨੨॥ [੬੭॥]
ਭੂਤ ਭਵਿਖ ਭਵਾਨ ਲਖਯੋ ਨਹਿ, ਐਸ ਮਤੰਗ ਨ ਸਿੰਘ ਜਤਾਏ।
ਯਾ ਬਿਧਿ ਤੁਰਕ ਮਿਲੈ ਸਭ ਹੀ ਨ੍ਰਿਪ, ਲਜਾਵਤ ਭੇ ਗਜ ਕੋ ਸਮੁਹਾਏ।
ਢਾਲਨ ਘੰਟਨ ਘੋਰ ਧੁਨੰ ਕਰਿ, ਆਯੁਧ ਤਾਹਿ ਘਨੇ ਲਿਸਕਾਏ।
ਉਤ ਮੋਦ ਪੁਰੀ ਪ੍ਰਭੁ ਪੇਖਤ ਹੈਂ, ਇਤ ਘੇਰ ਦਸੋ ਦਿਸ ਤੇ ਘਨ ਆਏ ॥੨੩॥ [੬੮॥]
ਲਜਾਵਤ ਬਜਾਲ[6] ਭਏ ਜਬ ਹੀ, ਪੁਰ ਦ੍ਵਾਰ ਨਿਵਾਰ[7] ਕੇ ਛੇਦਨ ਤਾਈ।
ਰਾਜਤ ਹੈ ਸਿੰਘ ਪੋਰ[8] ਜਹਾਂ ਤਹਾਂ, ਦੁੰਦਭਿ ਨਾਦ ਘਨੇ ਘੁਰਰਾਈ।
ਤਾਲ ਮ੍ਰਿਦੰਗਨ ਘੋਖ ਅਨੰਤਨ, ਤਾਹਿ ਅਯੋ ਗਜਵਾ[9] ਨਿਜਕਾਈ[10]।
ਯਾ ਬਿਧਿ ਆਨ ਕੈ ਦੂਤ ਪਰੈ ਲਖ, ਮਾਰ ਹੀ ਮਾਰ ਕਹੈਂ ਅਤਿ ਆਈ ॥੨੪॥ [੬੯॥]

**ਝੂਲਣਾ।** ਗਜ ਐਸ ਆਯੋ ਜਨੁ ਪ੍ਰਲੈ ਕੰਦੰ[11] ਤਿਸੈ ਪੇਖ ਕੇ ਜੀਵ ਸਭ ਪੁਰੀ ਵਾਰ।
ਮਨੰ ਤ੍ਰਾਸ ਸੰਰੋਦਤੇ[12] ਕਈ ਸੋਚੀ ਰਖੋ ਦੇਵ[13] ਹਮ ਆਜ ਇਹ ਕਾਲ ਭਾਰੇ।
ਅਹੋ ਚੰਡਿਕਾ ਮੰਡਿਕਾ ਖੰਡਿਕਾ ਤੂੰ, ਕਰੋ ਮਯਾ[14] ਸੋ ਬਾਚੀਐ ਆਜ ਨਾਰੀ।
ਅਹੋ ਜੀਵਨਾ ਆਜ ਹੀ ਕਠਿਨ ਜਾਨੈ, ਪੁੰਨ ਧਰਮ ਕਰਮੰ ਸਬੈ ਸੁਖ ਭਾਰੀ ॥ [੭੦॥]
ਕਰੈ ਦੇਵਿਕਾ[15] ਆਪ ਹੀ ਰੱਖ ਆਈ, ਤਬੈ ਬਚਤ ਹੈ ਸਿੰਘ ਚੜ੍ਹ ਆਪ ਆਵੈ।
ਬਡੋ ਦੂਖ ਪਾਯੋ ਗੁਰੂ ਮੰਦ ਕੀਨਾ, ਇਨੈ ਬੈਰ ਤੇ ਦੂਖ ਅਤਿ ਲਹਯੋ ਗਾਵੈ।
ਇਤੈ ਗੁਰ ਜੀ ਆਪ ਸਹਾਇ ਕੀਨੀ, ਸਿਖ ਸੰਕਤੋ ਪੇਖ ਕੇ ਬਲੰ ਧਾਰੈ।
ਤਬੈ ਸਿੰਘ[16] ਕੋ ਰੂਪ ਮਨੁ[17] ਐਸ[18] ਹੋਯੋ, ਜਿਮੰ ਸਾਰਦੂਲੰ[19] ਨਹੀ ਤ੍ਰਾਸ ਧਾਰੈ ॥੨੫॥ [੭੧॥]

**ਕਬਿੱਤੁ।** ਬਾਜਿ ਕੋ ਤ੍ਰਪਾਇ ਬੀਰ ਚਲਯੋ ਮਨ ਧੀਰ ਧਰ,
ਜਹਾਂ ਸਿੰਘ ਪੋਰ ਗਜ ਆਵਤ ਨਿਹਾਰੀਐ।
ਕਾਲ ਰੂਪ ਲਖਾ ਤਾਹਿ ਸੰਕਤ ਕਰੀ ਨ ਵਾਹਿ,
ਭਾਲ[20] ਜੈਸ ਦੇਤ ਹੁਤੋ ਪੋਰ ਕੇ ਕਿਵਾਰੀਐ।
ਸਭੀ ਨਰ ਨਾਰਿ ਤ੍ਰਾਸ ਹਤਨ ਪ੍ਰਕਾਰ ਧਾਰ,
ਤਬੈ ਸਿੰਘ ਮਾਰਯੋ ਤਾਹਿ ਭਾਲਕ ਮੰਝਾਰੀਐ।
ਲਾਗਤ ਹੀ ਪਾਰ ਭਯੋ ਬਰਛਾ ਬਖਾਨ ਤਾਹਿ,
ਐਸੋ ਥਰਰਾਨੋ ਚੀਕ ਚੁਹਕਤ ਸਿਧਾਰੀਐ[21] ॥੨੬॥ [੭੨॥]

---

1. ਸ਼ਰਾਬ। 2. ਤਵੇ। 3. ਤਲਵਾਰ ਦੀ ਇਕ ਕਿਸਮ। 4. ਮੱਥੇ ਨਾਲ। 5. ਨਹੁੰ ਜੇਹੀ ਖ਼ਮਦਾਰ ਤੇਜ਼ ਤਲਵਾਰ। 6. ਮਸਤ ਹਾਥੀ। 7. ਕਿਲੇ ਦੇ ਬੂਹੇ ਦੇ ਦਰਵਾਜ਼ੇ। 8. ਸ਼ਿਰੋਮਣੀ ਅਥਵਾ ਪ੍ਰਮੁਖ ਦਰਵਾਜ਼ਾ। 9. ਉਹ ਹਾਥੀ। 10. ਨਜ਼ਦੀਕ, ਨੇੜੇ। 11. ਕੰ (ਜਲ) ਦੰ (ਦੇਣ ਵਾਲਾ) ਬੱਦਲ, ਪ੍ਰਲੋ-ਕਾਲ ਦਾ ਬੱਦਲ। 12. ਮਨ ਵਿਚ ਡਰੇ ਹੋਏ ਰੋਂਦੇ ਹਨ। 13. ਪ੍ਰਭੂ। 14. ਕ੍ਰਿਪਾ। 15. ਦੇਵੀ। 16. ਭਾਈ ਬਚਿਤ੍ਰ ਸਿੰਘ। 17. ਮਾਨੋ, ਜਾਣੋ। 18. ਇਸ ਤਰ੍ਹਾਂ ਦਾ। 19. ਕੇਸਰੀ (ਬੱਬਰ) ਸ਼ੇਰ। 20. ਮੱਥਾ। 21. ਚੀਕਾਂ ਮਾਰਦਾ ਹੋਇਆ ਚਲਾ ਗਇਆ।

**ਭੁਜੰਗ ਛੰਦ।** ਲਗਜੋ ਤਾਹਿ ਭਾਲੰ ਸੁ ਐਸੰ ਪ੍ਰਕਾਰੰ। ਜਨੰ[1] ਨਾਗ[2] ਪੈਠਜੋ[3] ਗਿਰੰ[4] ਤ੍ਰਾਸ ਧਾਰੰ[5]।
ਕਰੇ ਬੈਨਤੇ[6] ਕੇ ਤ੍ਰਾਸੰ[7] ਸਿਧਾਰਜੋ। ਮਨੋ ਪੱਬ[8] ਮੈ ਇੰਦ੍ਰ ਬਜ੍ਰੰ[9] ਪ੍ਰਹਾਰਜੋ ॥ [੭੩॥]
ਮਨੋ ਕਾਲ ਤ੍ਰਿਸੂਲ ਪੈਠੀ ਸੁਰਾਰੰ। ਭਯੋ ਚੀਕਤੰ ਨਾਗ ਪੀਠੀ ਪ੍ਰਕਾਰੰ।
ਕਰੇ ਰੁੰਡ ਮੁੰਡੰ ਨਿਜੰ ਬੀਰ ਭਾਏ। ਨਹੀਂ ਤਾਹਿ ਸੰਭਾਰ ਜਾਨੋ ਭਜਾਏ ॥ [੭੪॥]
ਪਰਾ ਤਾਹਿ ਉਲਟੰ ਮਸਾਨੰ ਲਖਾਯੋ। ਮਨੋ ਪਾਪ ਕੀਨੇ ਸੋਈ ਪੇਸ ਆਯੋ।
ਕਰੇ ਤਾਹਿ ਘਾਤੰ ਅਨੰਤੰ ਪ੍ਰਕਾਰੰ। ਭਜੇ ਜਾਤ ਬੀਰੰ ਨ ਲਾਜੰ ਨਿਹਾਰੰ ॥ [੭੫॥]
ਕਰੈ ਤੱਛ ਮੁੱਛੰ ਮਲੈ ਪਾਦ ਸੰਗੰ। ਕਰੇ ਲਾਲ ਲੋਹੂ ਜਨੰ ਅੰਗ ਭੰਗੰ।
ਜਿਸੇ ਭਾਂਤਿ ਨਾਗੰ ਪ੍ਰਹਾਰੇ ਅਹਾਰੀ[10]। ਤਿਸੇ ਭਾਂਤਿ ਸੈਨਾ ਘਨੀ ਮਾਰ ਡਾਰੀ ॥ [੭੬॥]
ਕਰੇ ਘਾਤ ਬੀਰੰ ਪ੍ਰਲੇ ਕਾਲ ਨਜਾਈ। ਮਨੋ ਕਾਲ ਆਯੋ ਕਿਧੋਂ ਬਾਰ ਧਾਈ।
ਮਨੋ ਪੱਬ ਆਯੋ ਕਰੈ ਚੂਰ ਅੰਗੰ। ਫਿਰੈ ਬਾਰੁਨੀ ਮੱਤ ਗੈ[11] ਸੋ ਨਿਸੰਗੰ ॥ [੭੭॥]
ਭ੍ਰਮੈ ਪੌਨ ਜਜੋਂ ਗੈਨ ਮਾਹੀ ਬਘੂਰੇ[12]। ਵਾ ਚਕ੍ਰੰ ਕੁਮਾਰੰ ਮਨੋ ਨਾਰਿ ਰੂਰੇ।
ਗਜੰ ਬਾਜਿ ਭਾਰੇ ਰਥੰ ਚੀਰ ਕੀਨੇ। ਹਿਨਾਵੰਤ ਬਾਜੀ ਵਾ ਛੂਟਤ ਅਬੀਨੇ ॥ [੭੮॥]
ਪਰੀ ਆਪ ਮੈ ਮਾਰ ਐਸੀ ਪ੍ਰਕਾਰੰ। ਹਨੈ ਸੂਰਬੀਰੰ ਸੁ ਲਾਖੰ ਹਜਾਰੰ।
ਇਤੇ ਆਪ ਕੇ ਰੰਗ ਆਏ ਸੁ ਸਿੰਘੰ। ਹਨੇ ਸੂਰਬੀਰੰ ਉਤੇ ਵੈ ਨਿਹੰਗੰ[13] ॥ [੭੯॥]
ਕਰੀ ਮਾਰ ਐਸੀ ਚਹੂੰ ਓਰ ਭਾਰੀ। ਕਰੇ ਹਾਹ ਦੇਵੰ ਲਖੇ ਕਾਲਕਾਰੀ।
ਜਿਮੰ ਅਤਕੰ[14] ਰੂਪ ਦਿਖਾਹਿ ਐਸੰ। ਲਖੇ ਪ੍ਰਾਨ ਛੂਟੈ ਕਿਤੇ ਕਾਤਰੇਸੰ[15]।
ਭਜੈ ਤ੍ਰਾਸ ਕੈ ਸੂਰਬੀਰੰ ਅਪਾਰੰ। ਹਤੇ ਪੌਨ ਕੇ ਮੇਘ ਛਾਜੇ ਪ੍ਰਕਾਰੰ ॥੨੭॥ [੮੦॥]

**ਨਰਾਜੰ ਛੰਦ।** ਮਰੰਤ ਕੋਟਿ ਬੀਰਨੰ ਨ ਅੰਤ ਤਾਹਿ ਕੋ ਗਨੰ। ਕਰੰਤ ਦੇਵ ਬਰਖਨੰ ਭਨੰਤ[16] ਜੈਤ ਜੈ ਧੁਨੰ[17]
ਨਸੰਤ ਪ੍ਰਾਨ ਦੇਹਿ ਲੈ ਕਰੰਤ ਤ੍ਰਾਸ ਤੇ ਮਨੰ। ਲਜੰਤ ਤਜਾਗ ਕੇ ਭਜੈਂ ਸੁ ਬੀਰ ਮੀਰ ਜੈ ਘਨੰ[18] ॥ [੮੧॥]
ਭਜੰਤ ਦੰਤ ਘਾਸ ਲੈ[19], ਲਖੰਤ ਸਿੰਘ ਰੂਪਨੰ। ਸਸੰਤ ਸਿੰਘ ਪੇਖਕੇ ਭਜੰਤ ਲਾਖ ਤੁਰਕਨੰ।
ਬਚਿੱਤ੍ਰ ਸਿੰਘ ਆਦਿ ਲੈ ਕਰੰਤ ਸੋਰ ਚੋਗੁਨੰ। ਕਰੰਤ ਚੰਡਿਕਾ ਬਲੈ ਸੁਨਾਹਿ ਤਾਹਿ ਐਸਨੰ ॥ [੮੨॥]
ਰੁਲੰਤ ਤੱਛ ਮੁੱਛਨੰ[20] ਕਟਾਕਟੰ ਸੁ ਤਾਸਨੰ[21]। ਬਹੰਤ ਸ੍ਰੋਨ ਕੀ ਨਦੀ ਬਹੰਤ ਅੰਗ ਮੀਨਨੰ[22]।
ਜਿਮੰਤ[23] ਚਕ੍ਰ ਭੌਰਨੰ[24] ਸੁ ਪਾਗ ਫੂਲਨੰ ਤਨੰ। ਰਟੰਤ ਗੀਧ ਬੀਧਨੰ ਲਯੰਤ ਖੱਪਰੰ ਕਰੰ ॥ [੮੩॥]
ਸਮੰਤ[25] ਨਾਵਕਾ[26] ਰਥੰ ਸੁਬਾਜਿ ਗੈ ਸਕੋ ਦਲੰ[27] ਚਲੰਤ ਕੂਰਮੰ ਸਮੰ[28] ਬਹੰਤ ਭੌਰ ਰੂਪਨੰ।

---

1. ਜਿਵੇਂ, ਜਿਸ ਤਰ੍ਹਾਂ। 2. ਸੱਪ। 3. ਵੜਿਆ, ਘੁਸਿਆ। 4. ਪਹਾੜ ਵਿਚ। 5. ਡਰਦਾ ਹੋਇਆ। 6. ਵਿਨਤਾ ਦਾ ਪੁਤ੍ਰ (ਗਰੁੜ)। 7. ਤ੍ਰਾਸ, ਡਰ। 8. ਪਹਾੜ। 9. ਇੰਦ੍ਰ ਦਾ ਅਮੋਘ ਸ਼ਸਤ੍ਰ। 10. ਅਹਿ (ਸੱਪ) ਦਾ ਵੈਰੀ ਗਰੁੜ। 11. ਬਾਰੁਣੀ (ਸ਼ਰਾਬ ਨਾਲ) ਮੱਤ (ਮਸਤ) ਗੈ (ਗਜ ਹਾਥੀ)। 12. ਵਾ-ਵਰੋਲਾ। 13. ਵੈ (ਉਸ ਹਾਥੀ ਨੇ) ਨਿਹੰਗ (ਤਲਵਾਰ) ਨਾਲ। 14. ਜਮ, ਮੌਤ। 15. ਕਾਤਰਾਂ (ਕਾਇਰਾਂ) ਦੇ। 16. ਬੋਲਦੇ ਹਨ। 17. 'ਜੈ ਜੈਕਾਰ', ਦੀ ਆਵਾਜ਼। 18. ਪਾਠਾਂਤਰ—'ਧਰੰਤ ਆਸ਼ ਜੇਹਨੰ, ਨ ਜੀਤ ਤਹਿ ਤੇ ਮਨੰ' (ਖ਼ਾ. ਕਾ. ਅ. ੬੦੫)। 19. ਕੈਲੀ ਗਊ ਬਣ ਕੇ ਦੰਦਾਂ ਵਿਚ ਘਾਸ ਲੈਣਾ ਸ਼ਰਣਾਗਤ ਹੋਣ ਦੀ ਨਿਸ਼ਾਨੀ ਹੈ। 20. ਕੱਟ-ਵੱਢ ਕੇ ਟੁਕੜੇ ਕਰਨਾ। 21. ਉਨ੍ਹਾਂ ਦੇ। 22. ਲਹੂ ਦੀ ਨਦੀ ਚਲਦੀ ਸੀ ਜਿਸ ਵਿਚ ਸੂਰਮਿਆਂ ਦੇ ਕੱਟੇ ਹੋਏ ਅੰਗ ਮੀਨ (ਮੱਛੀਆਂ) ਦੀ ਤਰ੍ਹਾਂ ਵਹਿੰਦੇ ਜਾਪਦੇ ਸਨ। 23. ਜਿਵੇਂ। 24. ਭੌਰਿਆਂ ਵਾਂਗ। 25. ਸਮਾਨ। 26. ਨੌਕਾ, ਬੇੜੀਆਂ (ਵਾਂਗ)। 27. ਘੋੜਿਆਂ ਤੇ ਹਾਥੀਆਂ ਦਾ ਦਲ। 28. ਕੱਛੂਆਂ ਵਾਂਗ।

ਨਸੰਤ ਖਾਨ ਸੈਦਨੰ[1] ਦੁਰਾਨਨੰ ਪਨਾਨਨੰ। ਨ ਅੰਤ ਆਵਤੋ ਮਰੰ ਰੁਲੰਤ ਭੁਖਨਾ ਗਨੰ ॥ [੮੪॥]
ਭਜੰਤ ਖਾਨ ਜਬਰਨੰ ਲਵੰਤ ਸੂਬਨੰ ਪਤੰ। ਤਜੰਤ ਬਾਜ ਗੱਪਤੰ ਨਹੀ ਸੁ ਲਾਜ ਤਾਮਤੰ।
ਤਜੰਤ ਦਿੱਲੀਆ ਮਨੋ ਚਲੰਤ ਭਜ ਲਹੋਰਨੰ[2]। ਨਹੀ ਸੁ ਤਾਹਿ ਸੈਨ ਕੀ ਭਜੰਤ ਸਿੰਘ ਕੋਰਨੰ ॥ [੮੫॥]
ਲਜੰਤ ਐਸ ਭਾਖ ਹੈਂ ਮਨੰ[3] ਸੁ ਕਾਲ ਹੈ ਬਲੰ[4]। ਇਤੈ ਸੁ ਬਜੂਹ[5] ਰਾਜਨੰ ਕਥਾ ਨ ਤਾਹਿ ਕੀ ਸੁਨੰ।
ਮਰੰਤ ਧੀਰ ਬੀਰਨੰ ਬਿਤੰਤ ਐਸ ਤਾ ਘਰੀ। ਮਹਾਂ ਸੁ ਦੂਖ ਆਤੁਰੰ ਜਿਮੰਤ[6] ਘਾਸ ਕੀ ਜਰੀ[7] ॥੨੮॥ [੮੬॥]

**ਚੌਪਈ।** ਬੁਰੀ ਬਾਤ ਜੇ ਕੋਈ ਬਨਾਵੈ। ਉਲਟੀ ਪੇਸ ਤਾਹਿ ਕੇ ਆਵੈ।
ਗਾਜਤ ਇਤੇ ਆਪ ਅਵਤਾਰੀ। ਇਕ ਥਾਂ ਮਾਰ ਸਿੰਘਨੰ ਧਾਰੀ ॥ [੮੭॥]
ਇਕ ਥਾਂ ਤੋਪ ਚਲਤ ਹੈ ਭਾਰੀ। ਕੇਸਕੋਟ[8] ਤੇ ਹੋਤ ਪ੍ਰਹਾਰੀ।
ਕਈ ਹਜਾਰ ਤੁਰਕ ਤਹ ਮਾਰੇ। ਆਦਿ ਕੇਸਰੀ ਰਾਵ ਪਛਾਰੇ ॥ [੮੮॥]
ਜਬ ਜਸਵਾਰ ਕੇਸਰੀ ਮਾਰਜੋ। ਤਬ ਰਾਜਨ ਦਲ ਅਧਿਕ ਸੰਘਾਰਜੋ।
ਨਾਨਾ ਭਾਂਤਿ ਭਾਜ ਤੇ ਗਏ। ਗਿਰਪਤਿ ਰਾਜੇ ਨਾ ਨਹਿਰਏ ॥ [੮੯॥]
ਮ੍ਰਿਗ ਛੌਨਾ ਜਿਮ ਸਿੰਘ ਤਕਾਹੀ। ਮਰਤ ਗਿਰਤ ਕਛੁ ਨਾ ਲਖ ਪਾਹੀ।
ਇਹ ਬਿਧਿ ਨਾਸ ਤਵਨ ਕਾ ਕੀਨਾ। ਬਿਜੈ ਛੱਤ੍ਰ ਗੁਰ ਕੇ ਸਿਰ ਦੀਨਾ।
ਪਰਮ ਜੋਤਿ ਸਾਹਿਬ ਅਵਤਾਰੀ। ਕੋ ਜੀਤੇ ਤਾ ਕੋ ਜਗ ਭਾਰੀ ॥੨੯॥ [੯੦॥]

**ਅੜਿੱਲ।** ਤਬੈ ਖਾਲਸਾ ਤਾ ਕੋ ਮਾਰ ਗਵਾਇਓ। ਮਾਰ ਕੂਟ ਕੈ ਉਨ ਕੋ ਤਬੈ ਭਜਾਇਓ।
ਯਹਿ ਜਬ ਨੈਨਨਿ ਭੇਵ ਆਪ ਲਖ ਪਾਇਓ। ਹੋ ਭੇਜ ਸ੍ਵਾਰ ਤਾ ਓਰ ਸਭਨ ਹਟਵਾਇਓ ॥੩੦॥ [੯੧॥]

**ਸਵੈਯਾ।** ਜਬ ਖਾਲਸਾ ਆਨ ਮਿਲਜੋ ਗੁਰ ਕੋ, ਤਬ ਸ੍ਰੀ ਮੁਖ ਤਾਹਿ ਕੋ ਬੈਨ ਸੁਨਾਈ।
ਭਾਜ ਚਲੈ ਤਬ ਪੀਛੈ ਪਰੋ ਨਹਿ, ਯਾ ਬੁਧਿ ਹੈ ਬਡ ਕੀ[9] ਲਖ ਪਾਈ।
ਯੌਂ ਗੁਰ ਬੈਨ ਸੁਨੇ ਚਿਤ ਤੈ, ਸਭ ਸੱਤ ਕਹੈਂ ਜੈ ਗੀਤ ਸੁਨਾਈ।
ਰਾਵ ਮਲੇਛ ਭਏ ਭਸਮਾ ਸਭ, ਦੇਸ ਬਿਦੇਸ ਸੁਨਾ ਸਭਨਾਹੀ ॥੩੧॥ [੯੨॥]
ਸੰਤ ਅਨੰਤ ਸੁ ਮੋਦ ਭਰੈ ਸਭ, ਨਾਚਤ ਹੈਂ ਸੁਖਨਾ ਅਸ ਕੋਈ।
ਧੰਨ ਹੀ ਧੰਨ ਭਯੋ ਸਭ ਠੌਰ ਮੈ, ਨਾਥ ਜਿਤੇ ਸਤ੍ਰ ਨਾ ਰਹਜੋ ਲੋਈ।
ਇਤ ਭੂਪ ਭਰੈ ਦੁਖ ਭਾਜ ਗਏ ਸਭ, ਔਰੰਗ ਪਾਸ ਪੁਕਾਰ ਸੁ ਹੋਈ।
ਸੈਨ ਦਈ ਦਸ ਲਾਖ ਤੁਮੈ, ਤਬ ਦੁੰਦਭਿ[10] ਤਜਾਗ ਭਜੈ ਅਸ ਜੋਈ ॥੩੨॥ [੯੩॥]

**ਭੁਜੰਗ ਛੰਦ।** ਤਿਸੈ ਜੀਤ ਹੋਈ ਹਮੈ ਨਾਸ ਪਾਯੋ। ਕਰੈ ਖੰਡ ਖੰਡੰ ਯਹੀ ਭਾਂਤ ਗਾਯੋ।
ਇਤੈ ਲੋਕ ਗਾਵੈ ਗੁਰੂ ਗੀਤ ਸਾਰੈ। ਭਏ ਘੋਰ ਘੋਖੰ ਬਜੈ ਸੰਖ ਭਾਰੈ ॥ [੯੪॥]
ਗੁਨੰ ਭਾਟ ਗਾਹੀ ਬਡੇ ਦਾਨ ਪਾਵੈ : ਨਰੰ ਨਾਰਿ ਸਾਚੈ ਗੁਰੂ ਗੀਤ ਗਾਵੈ।

---

1. ਸਯੱਦ। 2. ਲਾਹੌਰ ਨੂੰ। 3. ਮਾਨੋ। 4. ਕਾਲ ਬਲੀ ਹੈ। 5. ਮੋਰਚੇ। 6. ਜਿਵੇਂ। 7. ਜੜ੍ਹੀ-ਬੂਟੀ। 8. ਕੇਸ ਗੜ੍ਹ। 9. ਵੱਡਿਆਂ (ਵਡੱਪਣ) ਵਾਲੀ। 10. ਧੌਂਸਾ।

ਕਹੈ ਐਸ ਭਾਂਤੰ ਗੁਰੂ ਰਾਮ ਤ੍ਰੇਤਾ[1] । ਹਤਾ ਰਾਵਨੰ ਯਾਹਿ ਕੰਸਾਨ[2] ਬੇਤਾ ॥ [੯੫॥]
ਜਰਾ ਸਿੰਧ[3] ਆਦੰ ਬਡੇ ਦੂਤ ਘਾਏ । ਭਏ ਆਨੰਦੰ ਆਜ ਗੁਰੂਅੰ ਸਹਾਏ ।
ਸੋਈ ਆਜ ਹੀ ਨਾਥ ਮਾਰੇ ਮਲੇਛੰ । ਕਰੈ ਯਾਹਿ ਦਰਸੰ ਮਹਾਂ ਸੂਖ ਪੇਖੰ ॥ [੯੬॥]
ਭਏ ਧੰਨ ਭਾਗੰ ਜਿਨੈ ਦਰਸ ਕੀਨੋ । ਸਹੀ ਸਾਚ ਰੂਪੰ ਗੁਰੂ ਨਾਥ ਚੀਨੋ ।
ਕਹੈ ਜੋਇ ਗਾਥਾ ਸੋ ਸ੍ਰੋਨੰ[4] ਮੰਝਾਰੀ । ਤਿਸੇ ਰਿੱਧ ਸਿੱਧੰ ਭਰੇ ਧਾਮ ਸਾਰੀ ।
ਕਹਜੋ ਯਾਰ੍ਹਵੇ ਧਜਾਇ ਐਸੇ ਬਨਾਈ । ਸਦਾ ਅੰਗ ਸੰਗੰ ਗੁਰੂ ਜੀ ਸਹਾਈ ॥੩੩॥ [੯੭॥]
ਇਤਿ ਸ੍ਰੀ ਗੁਰਬਿਲਾਸ ਬਰ ਪਾਵਨ । ਯਾਰਵ[5] ਜੀਤ ਧਜਾਇ ਸੁਖ ਦਾਵਨ[6] ॥੧੧॥

---

1. ਤ੍ਰੇਤਾ ਯੁਗ ਵਿਚ ਰਾਮਾਵਤਾਰ ਹੋ ਕੇ । 2. ਕੰਸ ਨੂੰ ਮਾਰਿਆ ਦ੍ਵਾਪਰ ਯੁਗ ਵਿਚ ਕ੍ਰਿਸ਼ਨਾਵਤਾਰ ਧਾਰ ਕੇ । 3. ਰਾਜਾ ਜਰਾ ਸੰਧ ਮਗਧ ਵਾਲਾ, ਜੋ ਸ੍ਰੀ ਕ੍ਰਿਸ਼ਨ ਦਾ ਸਖ਼ਤ ਵਿਰੋਧੀ ਸੀ । 4. ਸ੍ਰਵਨ, ਕੰਨ । 5. ਗਿਆਰ੍ਹਵਾਂ । 6. ਸੁਖਦਾਈ ।

ਬਾਰ੍ਹਵਾਂ ਅਧਿਆਇ

# ਹੁਸੈਨੀ ਬਧ

---

**ਸੋਰਠਾ।** ਦ੍ਵਾਦਸ[1] ਧਜਾਇ ਬਖਾਨ ਹੈਂ, ਸੋਚ ਮਨ ਮੈ ਕਰਾ।
ਪਠੈ ਬਹਾਦੁਰ ਸਾਹ, ਸਮਰ[2] ਕਛੁਕ[3] ਯਾ ਮੈ ਕਹੈਂ ॥੧॥
**ਸਵੈਯਾ।** ਇਤ ਸਾਹ ਪੈ ਦੂਤ ਅਏ ਸਗਰੇ[4], ਅਤਿ ਕਾਤਰ[5] ਜੋਯ ਭਜੈ ਰਨ ਮਾਂਹੀ।
ਸੂਬਾ ਭਜਯੋ ਸਬ ਗਾਥ ਕਹੀ ਤਿਨ, ਯੌ ਸੁਨ ਬਿਸਮ ਭਯੋ ਮਨ ਮਾਂਹੀ।
ਬੂਝਤ ਭਯੋ ਕਿਹ ਭਾਂਤਿ ਕਹੋ, ਸਬ ਜੈਸ ਪ੍ਰਕਾਰ ਮਰੇ ਰਨ ਮਾਂਹੀ।
ਤੌ ਤਬ ਦੂਤ ਕਹੈ ਬਚ ਯੌਂ, ਅਤਿ ਸੀਸ ਨਿਵਾਇ ਕਹੀ ਭਲ ਤਾਂਹੀ ॥੨॥
ਇਤ ਤੇ ਉਮਗੇ ਉਤ ਭੂਪ ਅਏ, ਮਿਲ ਜੁੱਧ ਕੀਓ ਉਨ ਬਾਹਰ ਆਈ।
ਅਧਿਕ ਦਯੋਸ[6] ਲੌ ਜੁੱਧ ਭਯੋ, ਬਡ ਤੋਪ ਛੁਟੈ ਅਗਨੀ ਤਬ ਆਈ।
ਆਕਰ ਤੋਪ ਲਗੀ ਜਬ ਗਰਜਨ, ਬੀਰ ਹਟਾਇ ਲਏ ਤਿਨ ਆਈ।
ਮੋਰਚੇ ਧਾਰ ਗਿਰੰ ਪਰ ਰਾਜਤ ਸਾਰੋ ਦਿਨਾ ਬਿਤਿਯੋ ਇਹ ਆਈ ॥੩॥
**ਚੌਪਈ।** ਉਤ ਤੇ ਇਤ ਸੰਗਰ ਭਯੋ ਅਪਾਰਾ। ਬੈਠ ਸੁ ਗਿਰਿ ਪਰ ਸੋਯ ਨਿਹਾਰਾ।
ਸੰਮੁਖ[7] ਲਖਾ[8] ਤਾਹਿ ਕੋ ਜਾਈ। ਭਲੀ ਭਾਂਤ ਜਾਨਯੋ ਨ੍ਰਿਪ ਪਾਹੀ ॥ [੪॥]
ਤਬ ਨਬਾਬ਼ ਕ੍ਰੁੱਧਿਤ[9] ਅਤਿ ਭਯੋ। ਤੁਪਖਾਨੇ ਕੌ ਆਯਸ ਦਯੋ।
ਕਈ ਤੋਪ ਉੱਨ ਉਤੇ ਚਲਾਈ। ਤੱਦਪਿ[10] ਤਾ ਤੇ ਉਠਾ ਨ ਜਾਈ ॥ [੫॥]
ਤਬ ਨਬਾਬ ਗਿਰਿ ਤੇ ਆਯੋ ਤਲ[11]। ਨਿਜ ਕਰ ਤੋਪ ਪ੍ਰਹਾਰਤ ਭਯੋ ਬਲ।
ਹਜਰਤ ਸਿਰਰ[12] ਕਛੁ ਤਿਨ ਕਰਾ। ਗੋਰਾ ਏਕ ਛੁਹਨ ਨਹੀ ਪਰਾ ॥ [੬॥]
ਚਾਰ ਪਹਰ ਯੌ ਕਰੀ ਲਰਾਈ। ਡੇਰਾ ਕਰਯੋ ਬਹੁਰਿ ਹਮ ਜਾਈ।
ਬੀਤੀ ਨਿਸਾ ਭੋਰ ਜੋ ਭਯੋ। ਇਤ ਉਤ ਜੁੱਧ ਕਿਨੈ ਨਹਿ ਕਯੋ[13] ॥ [੭॥]
ਹਮ ਉਤਰੇ ਸਰਿਤਾ[14] ਤਟ ਜਾਈ। ਵਹਿ ਬੈਠਾ ਗਿਰਿ ਊਪਰ ਰਾਈ।
ਹਜਰਤ ਕਛੁ ਚਰਿਤ ਤਿਨ ਕੀਨਾ। ਅਦਭੁਤ ਭਏ ਸਕਲ ਹਮ ਚੀਨਾ[15] ॥ [੮॥]
ਤੀਨ ਬਿਸਿਖ[16] ਤਿਨ ਐਸ ਪ੍ਰਹਾਰੇ[17]। ਸਵਾ ਕੋਸ ਹਮ ਪਰ ਤਿਨ[18] ਮਾਰੇ।

---

1. ਬਾਰ੍ਹਵਾਂ। 2. ਜੰਗ। 3. ਥੋੜਾ ਜੇਹਾ। 4. ਸਾਰੇ। 5. ਕਾਇਰ। 6. ਦਿਨ। 7. ਸਾਮ੍ਹਣੇ, ਮੂੰਹ ਉੱਤੇ। 8. ਦੇਖਿਆ। 9. 'ਕੁਪਤ' (ਸਿ. ਰੈ. ਲਾ.)। 10. ਤਾਂ ਵੀ। 11. ਨੀਚੇ, ਹੇਠਾਂ। 12. ਸਿਰੜ, ਏਥੇ ਸਿਰਰ ਦੀ ਥਾਵੇਂ ਸਿਹਰ (ਜਾਦੂ) ਪਾਠ ਵੀ ਹੈ (ਦੇਖੋ ਮੋ. ਬਾ. ੭੧)। 13. ਕੀਤਾ। 14. ਨਦੀ। 15. ਜਾਣਿਆ। 16. ਤੀਰ। 17. ਇਸ ਤਰ੍ਹਾਂ ਚਲਾਏ। 18. ਪਾਠਾਂਤਰ—"ਹਮ ਊਪਰ" (ਮੋ. ਬਾ. ੭੧)।

ਸੋ ਦਿਨ ਬੀਤਤ ਭਯੋ ਅਪਾਰਾ। ਇਤ ਉਤ ਦਲ ਮੈ ਬਜੈ ਨਗਾਰਾ ॥ [੯॥]
ਯਾ ਬਿਧਿ ਪਰਾ ਸਾਰ[1] ਤਹਿ ਭਾਰੀ। ਜਾਨੁਕ[2] ਸਾਵਨ ਮੇਘ ਪ੍ਰਹਾਰੀ।
ਪੁਨਿ ਨਿਸ ਬਿਤੈ ਦਿਨ ਸੁ ਜਬ ਭਯੋ। ਰੈਨ ਪਈ ਨ੍ਰਿਪ ਨੇ ਲਖ ਕਹਜੋ ॥ [੧੦॥]
ਜਹ ਤਹ ਰਹੈਂ ਮੋਰਚੇ ਲਾਈ। ਮਾਰਹਿ ਪ੍ਰਾਤ ਗੜ੍ਹੀ ਠਹਿਰਾਈ।
ਜਬੈ ਖਾਨ ਜਹ ਤਹ ਮੁਰਚਾ ਧਰ। ਤੀਨ ਪਹਰ ਯੌਂ ਰਹੇ ਲਰੇ ਬਰ ॥ [੧੧॥]
ਚੁਤਰਥ ਜਾਮ[3] ਸੋਇ ਕਰ ਗਏ। ਸਲਾਮਤ ਕੂਚਾ ਤੇ ਨਿਕਸਏ।
ਮਾਰ ਮੋਰਚਾ ਹਮੇ ਭਗਾਈ। ਤੋਪ ਤੁਪਕ ਲੈ ਗਏ ਛਿਨਾਈ ॥ [੧੨॥]
ਏ ਜਬ ਬਾਲ ਮਸਾਲਾ ਧਾਏ। ਤਬ ਵੈ ਗੜ੍ਹ ਮੈ ਜਾਇ ਸਮਾਏ।
ਤਬ ਨਬਾਬ ਨਿਰਖਤ ਦੁਖ ਭਯੋ। ਨੈਨ ਰਿਸਾਤ[4] ਨ੍ਰਿਪਾਨ ਬੁਲਯੋ ॥ [੧੩॥]
ਤਾ ਪਰ ਹਜਰਤ ਕੋਪ ਉਚਾਰੇ। "ਕਹ[5] ਦਿਖਾਉ ਸਾਹੁ ਮੁਖ ਭਾਰੇ।
ਤੁਮ ਕਹਤੇ ਥੇ ਸੈਨ ਬਿਨਾਹੀ। ਹਜਾਂ ਤੋ ਲਖੀ ਅਧਿਕ ਬਰ ਆਹੀ ॥ [੧੪॥]
ਪੰਚ[6] ਸੈ ਬੀਰ ਤਾਹਿ ਕਾ ਪਰਾ। ਖੰਡ ਖੰਡ ਸਗਰੋ ਦਲ ਕਰਾ।"
ਜਬ ਨਬਾਬ ਰਾਜਨ ਸੌਂ ਕਹਜੋ। ਸਬ ਮਿਲ ਭੂਪਨ ਐਸ ਅਲਜੋ ॥ [੧੫॥]
"ਹਮਰੋ ਖਤਾ[7] ਕਛੂ ਹੈ ਨਾਹੀ। ਯੌਂ ਸਮਝੋ ਹਜਰਤ ! ਮਨ ਮਾਹੀ।
ਕਾਲ ਨਿਸਾ[8] ਹਮ ਮੰਤ੍ਰਿ ਪਠਾਈ। ਨਖ ਸਿਖ ਕਹਿ ਕਰ ਤੁਝ ਸਮਝਾਈ ॥ [੧੬॥]
ਪ੍ਰਾਤ ਹੋਤ ਅਬ ਜੁੱਧ ਸੁ ਕੈਹੈਂ[9]। ਬਾਰਨ ਮੱਤ ਦ੍ਵਾਰ ਤਿਹ ਦੈਹੈਂ।
ਤਬ ਤਵਨੈ[10] ਭਲ ਭਾਂਤਿ ਬਿਚਾਰਜੋ। ਮੱਤ ਗਯੰਦ[11] ਦ੍ਵਾਰ ਪਰ ਡਾਰਜੋ ॥ [੧੭॥]
ਤਿਨ ਆਗੇ ਗਜ ਦੀਨ ਫਿਰਾਈ। ਦੋ ਘਟਿਕਾ ਅੰਤਰ ਸਬ ਗਾਈ।
ਏਕ ਓਰ ਗਜ ਮਾਰਤ ਆਵੈ। ਦੂਤੀ ਓਰ ਤਿਨ ਵਾਢ ਧਰਾਵੈ ॥ [੧੮॥]
ਬੀਸ ਲਖ ਥਾ ਤਹ ਦਲ ਸਾਰਾ। ਸਮਸ ਖਾਨ ਉਮਰਾਉ ਅਪਾਰਾ।
ਮਾਰ ਤਿਨੈ ਬਹੁ ਬੀਰ ਖਪਾਏ। ਕਛੂ ਭਾਜੇ ਹਮ ਤੋ ਪਹਿ ਆਏ ॥ [੧੯॥]
ਯੋ ਸਮਝੋ ਹਜਰਤ ਮਨ ਮਾਹੀ। ਤਾਹਿ ਸਮਾਨ ਬਲੀ ਕੋ ਨਾਹੀ।
ਲਘੁ ਕਰ ਤੁਮ ਤਾ ਕੋ ਨਹਿ ਜਾਨੋ। ਕਰਾਮਾਤ ਧਰ ਨ੍ਰਿਪਨ ਪ੍ਰਮਾਨੋ ॥੪॥ [੨੦॥]

**ਸਵੈਯਾ।** ਤਬ ਲੌ ਤੁਮ ਰਾਜ ਧਰੋ ਬਲ ਜੂ, ਜਬ ਲੌ ਨਹਿ ਵਾ ਸੰਗ ਜੁੱਧ ਮਚਾਏ।
ਹਿੰਦੂ ਤੁਮੈ ਜਗ ਨਿੰਦਤ ਹੈਂ, ਵਹਿ ਸਾਚੋ ਈ ਸਾਹਿਬੁ ਤਾ ਠਹਿਰਾਏ।
ਕੌਨ ਉਪਾਵ ਕਰੋ ਅਬ ਹੀ", ਨ੍ਰਿਪ ਚੁਗਲਨ ਯੋ ਬਿਧਿ ਕੀਨ ਮਤਾਏ।
ਸੋ ਸੁਨ ਦੂਤ ਹਟਾਇ ਦਏ ਤਬ ਹਜਰਤ ਸੋਚ ਵਜੀਰ ਬੁਲਾਏ ॥੫॥ [੨੧॥]
ਜਾਇ ਇਕਾਤ ਸੁ ਮੰਤ੍ਰ ਪਕਾਵਤ, ਲਾਖ ਉਪਾਇ ਸੋ ਕਿਨ ਕੀਜੈ।
ਤਾਹਿ ਮਰੇ ਹਮ ਰਾਜ ਰਹੈ ਸੁਨ, ਤਾਹਿ ਅਮਾਤ[12] ਕਹੈ ਸੁਨ ਲੀਜੈ।
ਤਾਹਿ ਲਖੋ ਨਹਿ ਮਾਨਸ ਜੀ ਤੁਮ, ਆਪਨ ਜਾਨਹੁ ਗੌਰਵ ਭੀਜੈ।
ਸ੍ਰੀ ਗੁਰ ਨਾਨਕ ਕੋ ਵਹਿ ਧਾਮ ਹੈ, ਜਾ ਕਰ ਨੇਤਹਿ ਨੇਤ[13] ਭਨੀਜੈ ॥੬॥ [੨੨॥]

---

1. ਸਾਰ (ਲੋਹਾ) ਖੜਕਿਆ, ਭਾਵ-ਤਲਵਾਰ ਚਲੀ। 2. ਜਾਣੋ, ਮਾਨ। 3. ਚੌਥੇ ਪਹਰ। 4. ਕ੍ਰੋਧਵਾਨ ਹੋ ਕੇ। 5. 'ਕਾਹੁ' (ਸਿ. ਰੈ. ਲਾ.)। 6. 'ਪਾਂਚ' (ਸਿ. ਰੈ. ਲਾ)। 7. ਗੁਨਾਹ। 8. ਕੱਲ ਰਾਤ ਨੂੰ। 9. ਕਰਾਂਗੇ। 10. ਤੈਨੇ, ਉਨਾਂ ਨੇ। 11. ਹਾਥੀ। 12. ਆਮਾਤਜ, ਵਜ਼ੀਰ। 13. ਨ—ਇਤਿ, ਅਰਥਾਤ—ਨੇਤਿ, ਦੇਹਾਧਜਾਸ ਤੋਂ ਪਰੇ।

ਰਾਜ 'ਰੁ ਜੋਗ ਤਿਸੈ ਗ੍ਰਿਹ ਹੋਵਤ, ਜਾ ਸਮ ਜਾ ਕਰ ਹੈ ਭੂਅ ਨਾਹੀ।
ਪੀਰਨ ਆਦਿ ਸ੍ਰੀ ਗੁਰ ਨਾਨਕ, ਤਾ ਅਵਤਾਰ ਗੁਰੂ ਇਹੁ ਆਹੀ।
ਤਾਹਿ ਬੁਲਾਵਹੁ ਪੂਜ ਭਲੀ ਬਿਧਿ, ਨਾ ਤਰ ਆਪ ਚਲੋ ਤਿਹਿ ਥਾਹੀ।
ਹਜਰਤ ਜੂ ! ਵਹਿ ਨਾਸ ਕਰੈ ਪੁਨਿ, ਹੈ ਕਰਾਮਾਤ ਸਹੀ ਤਿਨ ਪਾਹੀ ॥੭॥ [੨੩॥]

**ਦੋਹਰਾ।** ਦਹ ਲਖ ਕਟਕ[1] ਸੰਘਾਰਿਯੋ, ਅਲਪ[2] ਬੀਰ[3] ਕੇ ਸੰਗ।
ਪੁਨਿ ਦਰਸਨ ਦੇਵੀ ਦਯੋ, ਖਗ ਬਰ[4] ਲੀਨੋ ਰੰਗ ॥੮॥ [੨੪॥]
ਪੁਨਿ ਚਰਿਤ੍ਰ ਜੁ ਤਾਹਿ ਕੇ, ਜਿਤੇ ਸੁਨੇ ਹੈਂ ਸਾਹਿ।
ਅਦਭੁਤ ਕਥਾ ਸੁ ਤੌਨ[5] ਕੀ, ਕਹੈ ਕੌਨ ਪ੍ਰਗਟਾਹਿ ॥੯॥ [੨੫॥]

**ਭੁਜੰਗ ਛੰਦ।** ਕਹਯੋ ਸਾਰ ਮੰਤ੍ਰੰ ਸੁਨੋ ਕਾਨ ਦੈ ਕੈ। ਮਿਲੈ ਤਾਹਿ ਕੋ ਭੇਦ ਦੈ ਕੇ ਨਿਸੈ ਕੈ।
ਸੁਨੇ ਬੈਨ ਭਾਖੇ ਸੁ ਅਉਰੰਗ ਸਾਹੰ। ਸਭੈ ਲੋਕ ਨਿੰਦੈਂ ਜਿਮੰ ਮਿਲਨ ਜਾਹੰ ॥ [੨੬॥]
ਇਕੈ ਤੋ ਨ ਹੋਤੋ ਸੁ ਸੰਗਰ ਅਗਾਹੀ। ਅਬੈ ਭਾਖ ਹੈਂ ਸਾਹ ਡਰਤੋ ਸੋ ਜਾਹੀ।
ਹਮੈ ਬਾਤ ਜੋਗੰ ਸੋ ਕਰੀਐ ਉਪਾਈ। ਤਿਸੈ ਮਾਰੀਐ ਕੋਟਿ ਬਾਤੈ ਬਨਾਈ ॥ [੨੭॥]
ਕਰੈ ਆਦਿ ਜੰਗੰ। ਦਗਾ ਨਾ ਤਕੈ ਹੈ। ਜਿਸੈ ਭਾਂਤਿ ਮਰਹੈਂ ਤਿਸੈ ਭਾਤਿ ਛੇ ਹੈ।
ਕਹੈ ਤਾ ਵਜੀਰੰ, "ਸੁਨੋ ਸਾਹ ਮੇਰੇ। ਚੌ ਮਾਸਾ ਬਿਤਾਵੈ ਜੋ ਬਰਸਾਤ ਘੇਰੇ ॥ [੨੮॥]
ਪੁਨੰ ਜੰਗ ਕੈ ਤਾਹਿ ਮਾਰੈ ਸੁਧਾਰੰ। ਨਤੋ[6] ਪਿਸਰ[7] ਭੇਜੈ ਦਿਜੈ ਸੈਨ ਭਾਰੰ।"
ਪੁਨੰ ਐਸ ਭਾਂਤੰ ਬਿਚਾਰੰ ਬਿਚਾਰੈ। ਗਯੋ ਜਾਮ ਕਾ ਹੰਤ ਹੀ ਧਜਾਨ ਧਾਰੈ ॥ [੨੯॥]
ਜੁ ਮੈ[8] ਰੋਜ ਆਵੈ ਜੁ ਪੀਰੰ ਅਨੇਕੰ। ਤਬੈ ਸੋ ਨ ਆਏ ਕਰੈ ਤੋ ਬਿਬੇਕੰ[9]।
ਲਖਾ ਯੌਂ ਗੁਰੂ ਦੋਖ ਤੇ ਪਾਪ ਭਾਰੀ। ਕਬੂਲੰ ਨ ਹੋਈ ਨਿਵਾਜੈ ਹਮਾਰੀ ॥ [੩੦॥]
ਲਖਾ ਲੋਗ ਨਿੰਦੈ ਮਰੋਂ ਜੰਗ ਠਾਨੀ। ਸੋ ਕੈਸੇ ਮਿਲੋ, ਨੈਨ ਮਿਲਹੈ ਨਸਾਨੀ।
ਸਮੰ ਰਾਵਨੰ ਅੰਤ ਕਾਲੰ ਬਖਾਨੰ। ਤੰਦ[10] ਮੂੜ ਕੀਨਾ ਨਾ ਗੁਰ ਕੋ ਧਿਯਾਨੰ।
ਇਤੇ ਖਾਨ ਆਯੋ ਦਿਲਾਵਰ ਮਹਾਨੰ। ਜਹਾਂ ਮੋਦਪੁਰ[11] ਹੈ ਤਹੀ ਸਾਵਧਾਨੰ ॥੧੦॥ [੩੧॥]

**ਚੌਪਈ।** ਸੂਬਾ ਸਹਰ ਸਿਰੰਦਹਿ ਭਾਰੀ। ਖਾਨ ਦਿਲਾਵਰ ਆਯੋ ਕਾਰੀ।
ਸੁਤ ਕੋ ਖਾਨ ਦਿਲਾਵਰ ਭੇਜਾ। ਸ੍ਰੀ ਗੁਰ ਓਰ ਜੁਧ ਹਿਤ ਤੇਜਾ ॥ [੩੨॥]
ਤਾ ਸੰਗ ਸੈਨ ਪਠਾਨਨ ਭਾਰੀ। ਚੜਤ ਕਰੀ ਗੁਰ ਪੈ ਤਿਨ ਝਾਰੀ।
ਆਧਿਕ ਰਾਤ ਨਦੀ ਤੈ ਪਾਰਾ। ਸੋਰ ਭਯੋ ਸਭ ਸ੍ਰੋਨਨ[12] ਧਾਰਾ ॥ [੩੩॥]
ਗਹਿ ਗਹਿ[13] ਸਸਤ੍ਰ ਬੀਰ ਸਭ ਆਏ। ਛੁਟਤ ਤੁਫੰਗਨ[14] ਕੇ ਗਨ ਭਾਏ।
ਇਤੇ ਗੁਰੂ ਜਾਗੇ ਦਈ ਆਇਸ[15]। ਜਹ ਤਹ ਪਕੜ ਤੁਰਕ ਕੋ ਆਯਸ[16] ॥ [੩੪॥]
ਬਜੇ ਘੋਰ ਬਜੰਤ੍ਰ[17] ਅਪਾਰਾ। ਤਬ ਗਰਜੀ ਦੇਵੀ ਸੁਖ ਕਾਰਾ।
ਸਭ ਦਲ ਹੜ੍ਹ ਸੌਂ ਤਾਹਿ ਵਹਾਯੋ। ਕੇਤਕ ਸੀਤ ਪ੍ਰਿੰਗ ਬਹਿਕਾਯੋ ॥ [੩੫॥]
ਇਤੈ ਰੈਨ ਮੈ ਸਿੰਘ ਸੁ ਆਏ। ਰੁੰਡ ਮੁੰਡ ਧਰ ਤੁੰਡ ਚਲਾਏ।

---

1. ਫ਼ੌਜੀ ਦਸਤਾ। 2. ਥੋੜੇ। 3. ਸਿਪਾਹੀਆਂ। 4. ਖਗ (ਖੜਗ) ਬਰ (ਸ੍ਰੇਸ਼ਟ)। 5. ਤਿਸ, ਉਸ। 6. ਨਹੀਂ ਤਾਂ। 7. ਪੁਤ੍ਰ। 8. ਸ਼ੁੱਕਰਵਾਰ। 9. ਵਿਚਾਰ। 10. ਤਬ, ਤਦ। 11. ਆਨੰਦ ਪੁਰ। 12. ਪਾਠਾਂਤਰ—'ਸਭ ਹੀ ਸ੍ਰੁਤਿ' (ਮੋ. ਬਾ. ੭੧), ਕੰਨਾਂ ਵਿਚ। 13. ਫੜ ਫੜ। 14. ਬੰਦੂਕਾਂ। 15. ਆਗਿਆ। 16. ਮਾਰਿਆ, ਕਤਲ ਕੀਤਾ। 17. ਵਾਜੇ ਗਾਜੇ।

ਯਾ ਬਿਧਿ ਸੈਨ ਹਤੀ[1] ਜਬ ਸਾਰੀ। ਭਾਜ ਖਾਨ ਸੁਤ ਤ੍ਰਾਸ[2] ਵਿਚਾਰੀ ॥ [੩੬॥]
ਕਈ ਲਾਖ ਥੀ ਸੈਨਾ ਰਹੀ। ਸੰਗਰ ਮਾਹਿ ਹਤੀ ਸਬ ਸਹੀ।
ਸੌਕ ਸਵਾਰ ਯੁਤੇ ਤਹ ਗਯੋ। ਗਾਂਉ ਉਜਾਰਤ ਬਰਵਾ[3] ਭਯੋ ॥ [੩੭॥]
ਜੈਸੇ ਬਨੀਆ ਰੋਰਨ ਖਾਏ। ਮਿਸਾਲਨ ਕੇ ਰਸ ਅਨਵਾਏ।
ਬਰਵਾ ਗ੍ਰਾਮ ਲੂਟ ਤਿਨ ਲੀਨਾ। ਸਹਾ ਨਿਜਦ[4] ਨਿਜ ਪਿਤਾ ਸੁ ਚੀਨਾ[5] ॥ [੩੮॥]
ਤਾਹਿ ਜਾਇ ਲੱਜਤ ਮਨ ਭਯੋ। ਸਾਹ ਨਿਜਦ ਕਛੁ ਬਚ ਨਹੀ ਲਯੋ।
ਤਬਹਿ ਹੁਸੈਨੀ ਤੀਰ ਹਕਾਰੇ। ਸਾਹ ਕੋ ਖਿਜਮਤਗਾਰ ਨਿਹਾਰੇ[6]।
ਕਹੈ ਖਾਨ ਸੋ ਐਸ ਦਿਲਾਵਰ। ਮਾਰੋ ਸਬੈ ਜਿਤਕ ਭਟ ਥਾਵਰ ॥੧੧॥ [੩੯॥]

**ਸਵੈਯਾ।** ਠੋਰ ਭੁਜਾ ਗਰਜਯੋ ਤਬ ਹੀ, ਸਬ ਸੈਨ ਚਮੂੰ ਚਤੁਰੰਗ ਸੁ ਮਾਰੀ।
ਆਵਤ ਲੂਟ ਭਯੋ ਮਗ ਗ੍ਰਾਮਨ, ਲੂਟ ਲਏ ਜਹ ਬਸ ਅਪਾਰੀ।
ਕੇਤਕ ਦਯੋਸ ਰਹਯੋ ਮਗ ਮੈ ਅਤਿ ਨੀਚ ਹੀ ਕਰਮ ਕਰੇ ਦੁਖ ਹਾਰੀ।
ਮਗ ਬੀਚ ਪਯੋ ਸੁ ਘਟਾ ਇਤ ਸੇ ਇਤ ਹੋਤ ਭਯੋ ਅਤਿ ਸੋਰ ਹੈ ਭਾਰੀ ॥੧੨॥ [੪੦॥]

**ਚੌਪਈ।** ਇਤ ਕਈ ਸਿੱਖ ਨਸਤ ਤਬ ਗਏ। ਕਈ ਲਿਖਤ ਕਰ ਤਜ ਹਮ ਦਏ।
ਕਈ ਲੁਕੇ ਗਿਰ ਖੋਹਨ ਮਾਹੀ। ਇਹ ਸਬ ਸਮਾਂ ਬਿਤਾਯੋ ਤਾਹੀ ॥ [੪੧॥]
ਉਤ ਉਨ ਗ੍ਰਾਲੇਰਨ ਕੀ ਬਾਤਾ। ਮਗ ਮੈ ਅਟਕ ਭਯੋ ਰਖ ਤਾਤਾ।
ਬਾਦਰ[7] ਚੜਯੋ ਗੁਰੂ ਕੇ ਊਪਰ। ਬਰਸਯੋ ਗਿਰਿ ਰਾਜਨ ਕੇ ਖੋਪਰ[8] ॥ [੪੨॥]
ਊਹਾ ਮਿਰਤ ਭਯੋ ਤਬ ਭਾਈ। ਗੁਰ ਅਨੰਦ ਸੋ ਰਹੇ ਊਹਾਂਈ।
ਇਹ ਵਿਸਤਾਰ ਕਹੀ ਨਹਿ ਗਾਥਾ। ਲਿਖੀ ਗੁਰੂ ਕੇ ਚਰਿਤ ਸੁ ਨਾਥਾ ॥੧੩॥ [੪੩॥]

**ਦੋਹਰਾ।** ਜੀਤ ਭਈ ਗ੍ਰਾਲੇਰਿਯਨ, ਭਯੋ ਹੁਸੈਨੀ ਨਾਸ।
ਸ੍ਰੀ ਗੁਰ ਇਤੇ ਬਿਰਾਜਈ, ਕਰਤ ਜਾਪ ਅਬਿਨਾਸ ॥੧੪॥ [੪੪॥]
ਸ੍ਰੀ ਗੁਰ ਸਤ੍ਰੁਨ ਨਾਸ ਇਮ, ਜਿਮ ਤਮ[9] ਨਾਸਤ ਭਾਨ[10]।
ਰਵਿ[11] ਲਖ ਸਭੈ ਪਲਾਤ[12] ਹੈ, ਉਡਗਨ[13] ਬਜੂਹ[14] ਸਮਾਨ ॥੧੫॥ [੪੫॥]
ਇਤਿ ਸ੍ਰੀ ਗੁਰਬਿਲਾਸ ਪ੍ਰਮਾਨ। ਦੁਆਦਸ ਧਿਜਾਇ ਕਹਯੋ ਸੁਜਾਨ ॥੧੨॥

---

1. ਮਾਰੀ। 2. ਡਰ, ਭੈ। 3. ਪਿੰਡ ਬਰਵਾ ਤਹਸੀਲ ਊਨਾ, ਜ਼ਿਲਾ ਹੁਸ਼ਿਆਰਪੁਰ ਵਿਚ ਹੈ। 4. ਨਿਕਟ, ਨੇੜੇ। 5. ਜਾਣਿਆ। 6. ਇਹ ਦੋਵੇਂ ਤੁਕਾਂ ਮੋਤੀ ਬਾਗ, ਪਟਿਆਲਾ ਨੰ. ੭੧ ਦੇ ਅਨੁਸਾਰ ਹਨ। 7. ਬੱਦਲ। 8. ਪਹਾੜੀ ਰਾਜਿਆਂ ਦੇ ਸਿਰ ਉੱਤੇ ਵਰਸਿਆ। 9. ਅਨ੍ਹੇਰਾ। 10. ਭਾਨੁ, ਸੂਰਜ। 11. ਸੂਰਜ। 12. ਨੱਸ ਜਾਂਦਾ। 13. ਤਾਰੇ। 14. ਸਮੁਦਾਇ।

ਤੇਰ੍ਹਵਾਂ ਅਧਿਆਇ

# ਸ਼ਾਹਜ਼ਾਦਾ ਮੁਅੱਜ਼ਮ ਦੀ ਆਮਦ

**ਦੋਹਰਾ।** ਤ੍ਰਿਯੋਦਸ[1] ਧਜਾਇ ਬਖਾਨ ਹੋ, ਗੁਰ ਲੀਲਾ[2] ਸੁਖਕਾਰ[3]।
ਬੇ ਮੁਖ ਜਨ ਦੁਖ ਪਾਇ ਹੈ, ਪੇਖ ਅਹਦਿਯਨ[4] ਸਾਰ ॥੧॥

**ਸਵੈਯਾ।** ਮੋਦ ਪੁਰੀ ਅਤਿ ਰਾਜਤ ਹੈਂ, ਅਸ ਜੈਸ ਹਰੀ ਨਗਰੀ ਹਰਿ ਆਈ[5]।
ਸੁੰਦਰ ਪੱਬ[6] ਕੇ ਊਪਰ ਰਾਜਤ, ਧਾਮ ਸ੍ਰੀ ਚੰਡਿਹਿ ਕੋ ਸੁਖਦਾਈ।
ਊਨਵ[7] ਮੇਘ ਲਸੇ ਅਤਿ ਸੁੰਦਰ, ਹੈ ਇਤ ਤੀਰ ਨਦੀ ਜਲਵਾਈ।
ਬਾਗਨ ਮੈ ਤਹ ਰਾਜਤ ਹੈਂ, ਅਤਿ ਕੋਕਿਲ ਕੀਰ ਕਪੋਤ[8] ਰਟਾਈ ॥੨॥
ਨਾਨ੍ਹੀ ਸੀ ਬੂੰਦ ਪਰੈ ਬਰਖਾ ਰਿਤੁ, ਸਾਵਨ ਭਾਦਵ ਐਸ ਬਿਤਾਏ।
ਮਾਸ ਕੁਆਰ ਅਯੋ ਜਬ ਹੀ, ਲਖ ਸ੍ਰੀ ਗੁਰ ਬੈਨ ਸੁ ਐਸੇ ਅਲਾਏ।
ਮਾੜਵੜੀਨ[9] ਬੁਲਾਇ ਕੈ ਆਇ ਸੁ, ਪੂਜਤ ਸਸਤ੍ਰ ਬਿਜੈ[10] ਸੁਖ ਪਾਏ।
ਪੂਜਨ ਸਸਤ੍ਰ ਕਰੈਂ ਮਨ ਮੈ, ਰੁਚ ਤੋ ਸਿਖ ਜਾਵਤ ਪ੍ਰੇਮ ਵਧਾਏ ॥੩॥

**ਭੁਜੰਗ ਛੰਦ।** ਸਬੈ ਸਿੱਖ ਧਾਏ ਬੁਲਾਏ ਅਪਾਰੰ। ਦਏ ਸਸਤ੍ਰ ਅਸਤ੍ਰੰ ਜਿਨੇ ਨਾਮ ਭਾਰੰ।
ਸਿਕਲੀਗਰੰ ਤਾਹਿ ਅੰਤੰ ਨ ਪਾਰੰ। ਕਹੋ ਥੋਰ ਜੈਸੇ ਮਤੀ ਅਨੁਸਾਰੰ ॥ [੪॥]
ਸੋ ਤੋਪੰ ਵਾ ਤੁਪਕੰ[11] ਜਮੂਰੰ[12] ਅਪਾਰੰ। ਸੁ ਸਾਂਗੰ[13] ਵਾ ਸੈਫੰ[14] ਹਜਾਰੰ ਸੁਧਾਰੰ।
ਸੁ ਖੰਡੰ ਬਿਹੰਡੰ[15] ਸੁ ਤੀਰੰ ਵਾ ਸੇਲੰ[16]। ਸੁ ਧੋਪੰ[17] ਵਾ ਖੰਜਰ ਜੁ ਬੁਗਦੰ ਅਕੇਲੰ ॥ [੫॥]
ਕਟਾਰੰ ਤਾਮਚੰ ਪਟੰ[18] ਆਦਿ ਭਾਰੇ। ਵਾ ਸੈਥੀ[19] ਅਨੰਤੰ ਜੰਜੀਰੰ ਸੁਧਾਰੇ।
ਧਰੇ ਆਯੁਧੰ ਹਾਥ ਮਾਂਜੇ ਅਪਾਰੰ। ਕਿਤੈ ਕਾਲ ਬੀਤੈ ਇਤੈ ਮਾਰਵਾਰੰ ॥ [੬॥]
ਕਹਜੋ ਐਸ ਭਾਂਤੰ ਅਸੀ ਸੰ ਸੁਧਾਰੰ। ਨਹੀ ਪਾਦ ਦੀਜੈ ਇਸੈ ਉਪਰਵਾਰੰ।
ਕਹੈ ਬੈਨ ਜਾਤੈ ਭਏ ਅਗ੍ਰਥਾਨੰ। ਪੁਨੰ ਦਾਸ ਭੇਜਾ ਕਹੈ ਸ੍ਰੀ ਮੁਖਾਨੰ ॥ [੭॥]
ਲਖੋ ਕੈਸ ਭਾਂਤੰ ਕਰੈਂ ਕਾਮ ਸੋਈ। ਤਬੈ ਸਿੱਖ ਆਯੋ ਲਖੈ ਐਸ ਜੋਈ।
ਧਰੇ ਸੀਸ ਬੈਠੇ ਸੁ ਖੰਡਾ ਬਿਰਾਜੈ। ਨਹੀ ਕਾਮ ਕਰਈ ਤਬੈ ਆਨ ਸਾਜੈ ॥੪॥ [੮॥]

---

1. ਤੇਰ੍ਹਵਾਂ। 2. ਚਰਿਤ। 3. ਸੁਖਦਾਇਕ। 4. ਅਹੁਦੇਦਾਰ (੨੫ ਸਵਾਰਾਂ ਦੇ)। 5. ਹਰਿ (ਵਿਸ਼ਨੂ) ਦੀ ਨਗਰੀ ਬੈਕੁੰਠ ਵਾਂਗ ਸਰਸਬਜ਼। 6. ਪਰਬਤ। 7. ਉਮੰਡੇ ਹੋਏ। 8. ਕੋਇਲ, ਤੋਤੇ ਅਤੇ ਕਬੂਤਰ। 9. 'ਮਾਰਵੜੀਨ' (ਮੋ. ਬਾ. ੭੧)। 10. ਫ਼ਤਹ। 11. ਤੋਪੜਾ। 12. ਜੰਬੂਰਚਾ। 13. ਇਕ ਪ੍ਰਕਾਰ ਦੀ ਬਰਛੀ (੧੦ ਫ਼ੁਟ ਲੰਮੀ ਛੜਦਾਰ)। 14. ਤਲਵਾਰ। 15. ਚੰਗੀ ਤਰ੍ਹਾਂ ਕਟਣਾ। 16. ਸੇਲਾ, ਨੇਜ਼ਾ। 17. ਬਿਨਾ ਖ਼ਮ ਸਿੱਧੀ ਪਤਲੀ ਤਲਵਾਰ। 18. ਢਾਲ। 19. ਬਰਛੀ।

**ਚੌਪਈ।** ਆਇ ਦਾਸ ਗੁਰ ਸੋ ਕਹਿ ਬੈਨਾ। ਬੈਠੇ ਬਿਨ ਕਾਰਜ ਸੁਖ ਦੈਨਾ।
ਪੁਨਿ ਪਠਿਯੋ[1], "ਕਿਮ ਬੈਠੇ ਬੂਝੋ?" ਪੁਨਿ ਸਿਖ ਸੁਨ ਕਹੈ, "ਬੈਨ ਤੋ ਸੁਝੋ" ॥ [੯॥]
"ਹੇ ਗੁਰ ਜੀ", ਵਹਿ ਭਾਖਤ ਬਾਨੀ। "ਗੁਰ ਕੇ ਬਾਕਨ ਖੰਡਨ ਠਾਨੀ।"
ਗੁਰੂ ਕਹ ਥਾ, "ਸਿਰ ਪਰ ਧਾਰੋ। ਭੂਲ ਨ ਦੀਜੈ ਪਾਦ ਵਿਚਾਰੋ" ॥ [੧੦॥]
ਤਾ ਕਰ ਬੈਠੇ ਹੈਂ ਸੁਨ ਬਾਨੀ। ਸ੍ਰੀ ਮੁਖ ਬਿਗਸਤ ਐਸ ਬਖਾਨੀ।
"ਤੁਮ ਹੋ ਸੇਵਕ ਸ੍ਰੀ ਅਸ[2] ਕੇਰੇ[3]। ਖਿਮਾ ਕਰੋ ਤੁਮ ਕਰੋ ਸਵੇਰੇ ॥ [੧੧॥]
ਜੋ ਤੁਮ ਸੇਵਾ ਸਸਤ੍ਰਨ ਕੈ ਹੈਂ। ਰਿੱਧਿ ਸਿੱਧਿ ਮਨ ਭਾਵਨ ਲੈ ਹੈਂ।
ਤੁਮਰੇ ਧਾਮ ਸਦਾ ਹੋਇ ਖਾਹੀ। ਤੁਮ ਸੋਚਨ ਸਜੋਂ ਨਹਿ ਚਿਤ ਲਾਈ" ॥ [੧੨॥]
ਯੌਂ ਕਹਿ ਕੈ ਸਬ ਧਾਮ ਸਿਧਾਏ। ਕੇਤਕ ਦਿਵਸ ਪੁਨਜੋਂ ਫਿਰ ਆਏ।
"ਆਜ ਨੁਰਾਤਾ ਆਦਿ[4] ਨਿਹਾਰੋ। ਪੂਜ ਕਰੋ ਸਬ ਸਸਤ੍ਰ ਨਿਕਾਰੋ" ॥ [੧੩॥]
ਸੁਨ ਕਰ ਬਚਨ ਖਾਲਸਾ ਧਾਯੋ। ਪੂਜਨ ਕੀ ਸਭ ਸੌਜ[5] ਲਿਆਯੋ।
ਪਹਿਰ ਰਾਤ ਲੇ ਤੇ ਸਭ ਜਾਗੇ। ਪੂਜ ਕਾਲਿਕਾ ਕੀ ਮਧ ਲਾਗੇ ॥ [੧੪॥]
ਸਭ ਜਨ ਸ੍ਰੀ ਕੇਸ ਗੜ੍ਹ ਆਵੈ। ਧੂਪ ਦੀਪ ਨੈਬੇਦ[6] ਕਰਾਵੈ।
ਪਾਛੈ ਅੱਛੁਤ[7] ਪੁਸਪ[8] ਮੰਗਾਵੈ। ਕਰ ਚਰਨਾਮ੍ਰਿਤ ਚਮਰ ਝੁਲਾਵੈ ॥ [੧੫॥]
ਦੇਵਿ ਚਰਿਤ੍ਰ[9] ਸ੍ਰੀ ਮੁਖ ਗਾਵੈ। ਉਸਤਤਿ ਕਰੈ ਮੋਦ ਮਨ ਭਾਵੈ।
ਨਵਿਨ ਨੁਰਾਤਨ[10] ਪੂਜਨ ਧਾਰੀ। ਪੁਨਹਿ ਦਸਹਿਰਾ ਆਯੋ ਭਾਰੀ ॥ [੧੬॥]
ਅਧਿਕ ਆਰਭ ਤਾਹਿ ਦਿਨ ਕੀਨੋ। ਭਿੰਨ ਭਿੰਨ ਸੋ ਜਨ ਜੁਤ ਲੀਨੋ।
ਸਭ ਸਿਲ ਖਾਨਾ[11] ਛੋਰ[12] ਮੰਗਾਯੋ। ਉੱਚ ਤਖਤ ਕੁਰਸੀਨ ਧਰਾਯੋ।
ਗਿਰਦੇ ਚਮਰ ਧੂਪ ਨਰ ਕਰਹੀ। ਜੈ ਜਗ ਮਾਤ ਕਾਲਿ ਮੁਖ ਰਰਈ[13] ॥੫॥ [੧੭॥]

**ਅੜਿਲੁ।** ਰਾਮਾਯਨ[14] ਕਲ[15] ਪਾਠ ਸਭਨ ਮੁਖ ਗਾਇਯੋ।
ਅਜਾ ਸੂਨ[16] ਜਮ ਬਾਹਨ[17] ਭੇਟ ਚੜ੍ਹਾਇਯੋ।
ਦੁੰਦਭਿ[18] ਔਰ ਨੀਸਾਨ ਸੁ ਪੂਜ ਕਰਾਯ ਕੈ।
ਹੋ ਬਹੁਰ ਭੋਜ ਤਬ ਸਭ ਕਉ ਦੀ ਵਰਤਾਯ ਕੈ ॥੬॥ [੧੮॥]

**ਸਵੈਯਾ।** ਯੌਂ ਕਰ ਪੂਜ ਬਿਜੈ ਦਸਮੀ, ਤਬ ਬੀਰਨ ਕੋ ਬਿਧਿ ਯਾ ਫੁਰਮਾਈ।
ਮਤ ਮਤੰਗਨ[19] ਸੁ ਬਾਜਿਨ[20] ਪੈ, ਨਿਜ ਡਾਰਹੁ ਜੀਨ ਹਮੇਲਨ ਭਾਈ।
ਯੌ ਸੁ ਉਚਾਰ ਮਹਲਾ ਚੜੇ ਤਬ, ਦੇਖਨ ਕੋ ਸਭ ਸੰਗਤ ਆਈ।
ਦੁੰਦਭਿ ਨਾਦ ਨੀਸਾਨ ਬਜਾਇ ਕੇ, ਪੈ ਨਿਰਖੈ ਬਿਨਤਾ ਸੁਤ[21] ਜਾਈ ॥੭॥ [੧੯॥]
ਖੇਲ ਅਖੇਟ ਸੁ ਭਾਂਤਿ ਮਹੱਲਹਿ, ਪੈ ਕਰੁਨਾ ਨਿਧਿ[22] ਡੇਰਨ ਆਏ।

---

1. ਭੇਜਿਆ। 2. ਅਕਾਲ ਪੁਰਖ। 3. ਦੇ। 4. ਪਹਲਾ ਨੁਰਾਤਾ। 5. ਸਾਮਗ੍ਰੀ, ਸਾਮਾਨ। 6. ਦੇਵੀ ਜਾਂ ਦੇਵਤੇ ਨੂੰ ਚੜ੍ਹਾਇਆ ਭੋਜਨ। 7. ਸਾਬਤ ਚਾਵਲ, ਜੋ ਦੇਵਤੇ ਨੂੰ ਚੜ੍ਹਾਏ ਜਾਂਦੇ ਹਨ। 8. ਫੁੱਲ। 9. ਦੇਵੀ (ਚੰਡੀ) ਦੀ ਉਸਤਤਿ। 10. ਅੱਸੂ ਮਹੀਨੇ ਦੇ ਨੌ ਨੁਰਾਤੇ। 11. ਸਿਲਹ ਖ਼ਾਨਾ, ਭਾਵ-ਸ਼ਸਤ੍ਰ ਅਸਤ੍ਰ। 12. ਪੂਰਾ, ਸਾਰਾ। 13. ਬੋਲਦੇ। 14. ਪਾਠਾਂਤਰ—'ਰਾਮਾਯਾਨ' (ਖ਼ਾ. ਕਾ. ਅ. ੬੦੫)। 15. ਸੁੰਦਰ, ਮਨੋਹਰ। 16. ਅਜਾ (ਬਕਰੀ) ਦਾ ਸੂਨ (ਪੁਤ੍ਰ) = ਬਕਰਾ। 17. ਧਰਮ ਰਾਜ ਦੀ ਸਵਾਰੀ, ਝੋਟਾ। 18. ਧੌਂਸੇ, ਨਗਾਰੇ। 19. ਮਦ ਮਤੇ ਹਾਥੀ। 20. ਘੋੜੇ। 21. ਗਰੁੜ ਜੋ ਵਿਨਤਾ ਦਾ ਪੁਤ੍ਰ ਮੰਨਿਆ ਜਾਂਦਾ ਹੈ। 22. ਕ੍ਰਿਪਾ ਨਿਧਾਨ ਸਤਿਗੁਰੂ ਜੀ।

ਰੈਨ ਬਿਤੀ ਤਬ ਆਨੰਦ ਸੋ, ਸਭ ਹੀ ਮਿਲ ਕੈ ਤਬ ਮੰਗਲ ਗਾਏ।
ਭੋਰ[1] ਪ੍ਰਕਾਸ ਦਿਨੀਸ[2] ਭਯੋ, ਤਬ ਬੈਠ ਸਭੇ[3] ਸੁ ਦਿਵਾਨ ਲਗਾਏ।
ਤੌਨ ਹੀ ਕਾਲ ਸੋ ਦੂਤ ਅਏ, ਤਿਨ ਯਾ ਬਿਧਿ ਸਾਥ ਸਨੇਹ ਸੁਨਾਏ ॥੮॥ [੨੦॥]

**ਚੌਪਈ।** "ਅਉਰੰਗ ਸਾਹ ਪੂਤ ਇਤ ਆਯੋ। ਦੱਖਨ ਪੂਰਬ ਸੈਨ ਮਿਲਾਯੋ।
ਅਤ ਪਾਰ ਜਾ ਕੋ ਨਹੀ ਪਾਯੋ। ਤੁਮ ਪਰ ਸਾਹ ਅਉਰੰਗ ਪਠਾਯੋ ॥ [੨੧॥]
ਜੋ ਬਲ ਹੈ ਪ੍ਰਭੁ ਜੀ ! ਕੀਜੈ ਤਬ। ਨਤੋ ਸਿਧਾਰੋ ਅਨਤ ਠੌਰ ਅਬ।"
ਸਭ ਦਿਵਾਨ ਮੈ ਐਸੇ ਸੁਨੀ। ਕੁਮਲਾਨੇ ਆਨਨ[4] ਸਭ ਗੁਨੀ ॥ [੨੨॥]
ਸਾਤ ਸੁਧ[5] ਤਾ ਕੋ ਭੁਲ ਗਈ। ਤਵਨ ਸਮੈ ਰਾਜੈ ਨਿਜਦਈ[6]।
ਜਿਹ ਬਿਸਵਾਸੁ ਦੀਓ ਸੋ ਬਾਚੇ। ਤਵਨ ਸਮੈ ਭਰਮੈ ਮਤ ਕਾਚੇ ॥ [੨੩॥]
ਜਾ ਜਾ ਦੁਰਿਤ[7] ਗਿਰਿਨ[8] ਕੀ ਖੋਰੀ[9]। ਬਹੁਤ ਲੋਕ ਤਜ ਨਿਜ ਪੁਰ ਛੋਰੀ।
ਇਕ ਮਾਤਾ ਕੇ ਤੀਰ ਸਿਧਾਹੀ। ਸਹਿਜਾਦੇ ਕੋ ਤ੍ਰਾਸ ਦਿਖਾਹੀ ॥ [੨੪॥]
ਬਹੁ ਬਿਧਿ ਕੈ ਵਹਿ ਬਾਤ ਬਨਾਵੈਂ। ਕਾਲ ਕਰਮ ਕੋ ਮਰਮ ਨ ਪਾਵੈਂ।
ਪਰਮ ਜੋਤਿ ਸਾਹਿਬ ਅਵਤਾਰੀ। ਸਰਬ ਕਲਾ ਕਰ ਮੈ ਜਿਨ ਧਾਰੀ ॥ [੨੫॥]
ਇਤ ਸਿੱਖਨ ਕੋ ਯੋ ਭਰਮਾਯੋ। ਉਨ ਕੋ ਉਤੈ ਸੁ ਯੋ ਫੁਰਮਾਯੋ।
ਜਬੈ ਬਾਵਨੀ[10] ਮੈ ਵਹਿ ਆਇਸ। ਬੁੱਧਿਵੰਤ ਤਾ ਕੋ ਸਮੁਝਾਇਸ ॥ [੨੬॥]
"ਸੁਨ, ਹਜਰਤ! ਇਹ ਬਾਤ ਹਮਾਰੀ। ਗੁਰੂ ਸਾਥ ਤੁਮ ਰਾਖ ਸਵਾਰੀ।
ਤੈ ਪੂਛੀ ਅਬ ਬਰਨੈ ਗਾਥਾ। ਤੌ ਹਜਰਤ ਖਾਨਹਿ ਛਲ ਸਾਥਾ ॥ [੨੭॥]
ਇਹ ਜਗ ਧੂਅਰੋ ਧੌਲ[11] ਭਨੀਜੈ। ਕੋ ਨ ਮੂਆ, ਅਰ ਕੋ ਨ ਮਰੀਜੈ?
ਜਬ ਹਜਰਤ ਨਿਜ ਭਿਸਤ[12] ਸਿਧੈ ਹੈ। ਆਜਮ[13] ਰਾਜ ਤੋਹ ਕਿਮ ਦੈ ਹੈ? ॥ [੨੮॥]
ਦੱਖਨ ਦੇਸ ਜੇਰ[14] ਜਿਨ ਕੀਨਾ। ਔਰ ਜਗਤ ਸਬ ਬਸਤ ਅਧੀਨਾ।
ਖੁਸੀ ਸਾਹ ਤਵ ਪੀਰ ਸਹਾਈ। ਤਾ ਤੇ ਤੋ ਤੇ ਭਯੋ ਅਧਿਕਾਈ ॥ [੨੯॥]
ਤਾ ਤੇ ਤੂ ਅਸ[15] ਬਾਤ ਬਨਾਵੈ। ਇਨ ਕੋ ਅਪਨੀ ਕੁਮਕ[16] ਤਕਾਵੈ[17]।
ਜੋ ਤੁਮਰੇ ਸਿਰ ਯਾ ਕਰ ਧਰ ਹੈ। ਤਾ ਤੇ ਛੀਨ ਤਖਤ ਤੁਮ ਕਰ ਹੈ ॥ [੩੦॥]
ਜਯੋਂ ਦੱਖਣ ਉਨ ਅਪਨੋ ਕੀਨਾ। ਤਯੋਂ ਤੂੰ ਇਨ ਸੰਗ ਰਾਖ ਪ੍ਰਬੀਨਾ।
ਐ ਜੋ ਨਹੀ ਜੁਧ ਹੀ ਕੈ ਹੈਂ। ਤਾ ਤੇ ਕਦੇ ਜੀਤ ਨਹੀ ਪੈ ਹੈਂ ॥ [੩੧॥]
ਇਤ ਉਤ ਦੋ ਹੀ ਤਰਫ ਤੇ ਜੈ ਹੈਂ। ਤੂੰ ਕਰ ਮੈ ਉਤ ਤੇ ਕਰ ਐ ਹੈਂ।"
ਸਾਹਜ[18] ਸਿੱਖਨ ਯੌਂ ਫੁਰਮਾਯੋ। ਸਮਝਾਵਤ ਇਨ ਉਤੈ ਫਿਰਾਯੋ ॥੯॥ [੩੨॥]

---

1. ਸਵੇਰੇ। 2. ਦਿਨ ਦਾ ਈਸ਼੍ਵਰ, ਸੂਰਜ। 3. ਬੈਠਤ ਭੇ' (ਮੋ. ਬਾ. ੭੧)। 4. ਮੂੰਹ। 5. ਸੱਤ ਸੁੱਧਾਂ ਇਹ ਹਨ—'ਧੀਰਜ, ਬੁੱਧਿ, ਬਿਬੇਕ, ਬਲ, ਗਤਿ, ਮਿਤਿ, ਔਸਰ ਬਾਤ।
ਸਿੰਘਨ ਡਰ ਤੁਰਕਾਨ ਦੀ, ਭੂਲ ਗਈ ਸੁਧ ਸਾਤ ॥ (*ਪੰਥ ਪ੍ਰਕਾਸ਼*)
6. ਨਜ਼ਦੀਕ, ਨੇੜੇ। 7. ਲੁਕੇ। 8. ਪਹਾੜਾਂ। 9. ਖੱਡਾਂ ਵਿਚ। 10. ਬਵੰਜਾ, ਤਅੱਲੁਕਿਆਂ ਦਾ ਇਲਾਕਾ ਸਰਹਿੰਦ। 11. ਧੂੰਏਂ ਦਾ ਧੌਲਰ। 12. ਸ੍ਵਰਗ। 13. ਔਰੰਗਜ਼ੇਬ ਦਾ ਪੁਤ੍ਰ ਆਜ਼ਮ ਸ਼ਾਹ ਜੋ ਸ਼ਾਹ ਮੁਅੱਜ਼ਮ ਬਹਾਦੁਰ ਸ਼ਾਹ ਦਾ ਛੋਟਾ ਭਾਈ ਸੀ। 14. ਅਧੀਨ। 15. 'ਅਬ' (ਮੋ. ਬਾ. ੭੧)। 16. ਮਦਦ, ਸਹਾਇਤਾ। 17. 'ਕਰਾਵੈ' (ਮੋ. ਬਾ. ੭੧)। 18. ਸ਼ਾਹਜ਼ਾਦਾ।

**ਸਵੈਯਾ।** ਬਾਤ ਕਰੀ ਮਨ ਮੈ ਤਿਨ ਹੀ, ਅਸ ਪ੍ਰੇਮ ਭਯੋ ਗੁਰ ਕੇ ਪਦ ਮਾਹੀ।
ਕਾਲ ਹੀ ਕਰਮ ਯੌ ਬਾਤ ਭਈ, ਯਹਿ ਤਾਂਹਿ ਦਯੋ ਇਤ ਤੇ ਦਿਸ ਵਾਹੀ।
ਗੁਰ ਸੋ ਤਿਨ ਭੇਟ ਪਠੀ ਲਿਖਤੀ, ਪੁਨਿ ਸਹਿਰ ਲਹੌਰ ਗਯੋ ਵਹਿ ਧਾਈ।
ਪੁਨਿ ਹਜਰਤ ਕੋਪ ਕੀਓ ਮਨ ਮੈ, ਤਬ ਚਾਰ ਹੀ ਅਹਦੀਆ ਤਾਹਿ ਪਠਾਈ ॥੧੦॥ [੩੩॥]
ਤਿਨ ਮੈ ਇਕ ਅਹਦੀਆ ਆਇ ਗਯੋ, ਤਿਨ ਕਾਮ ਕੀਓ ਅਸ ਹੀ ਜੁਨਸਾਨੇ।
ਜੋਯ ਨਸੇ ਗੁਰ ਪਾਵਨ ਤੇ, ਤਜ ਮੋਦ ਪੁਰੀ ਗਿਰਿ ਖੋਹੁ ਲੁਕਾਨੇ।
ਜਾਹਿ ਗਹਜੋ ਤਿਹ ਨੇ ਅਤਿ ਤਾ ਕਰ, ਨਾਮ ਜੁ ਮਿਰਜਾ ਹੀ ਬੇਗ ਬਖਾਨੇ।
ਨਾਰਿਨ ਸੋ ਤਿਨ ਬੰਧ ਲੀਯੋ, ਪੁਨਿ ਕੇਤੇ ਦਿਲੀ ਪਠਏ ਦੁਖ ਸਾਨੇ ॥੧੧॥ [੩੪॥]

**ਭੁਜੰਗ ਛੰਦ।** ਇਤੇ ਨਾਹਿ ਆਯੋ ਗੁਰੂ ਤੇਜ ਜਾਨਜੋ। ਗਹਜੋ ਬੇਮੁਖੰ ਸੀਸ ਮੂੰਡੇ ਪਛਾਨਜੋ।
ਤਿਨੇ ਧਾਮ ਗੇਰੇ ਪੁਛੇ ਨਾਮ ਵਾਸੀ। ਦਏ ਸੂਲੀਅੰ ਕੇਤਏ ਤਾਹਿ ਵਾਸੀ ॥ [੩੫॥]
ਦਿਵਾਨ[1] ਚਿਨਾਏ ਗਧੇ ਰੋਹ[2] ਕੀਨੇ। ਕਰੈ ਸੀਸ ਹੀਨੇ ਲਖੇ ਨਿੰਦ ਚੀਨੇ।
ਚੜਾਏ ਤਿਸੇ ਤੋਬਰੇ ਪ੍ਰੀਖ[3] ਕੇਰੇ। ਲਘੰ[4] ਸੰਗ ਮੁੰਡੇ ਸਿਰੰ ਤਾਹਿ ਘੇਰੇ ॥ [੩੬॥]
ਕਰੇ ਆਸਕਾਰੇ[5] ਖਰਾਰੂਢ[6] ਕੀਨੇ। ਪਛੇ ਲੋਕ ਤਾਨੇ ਫਿਰੈ ਕੌਤ ਚੀਨੇ।
ਜਨੰ ਸੋ ਮਸੰਦੰ ਧਰੇ ਸੰਗ ਹੇਰੇ[7]। ਫਿਰੇ ਧਾਮ ਹੀ ਧਾਮ ਪੂਜਾ ਚਹੇਰੇ ॥ [੩੭॥]
ਕਰੈਂ ਤਾਹਿ ਲੋਕੰ ਧਿਕਾਰੰ ਮਹਾਨੰ। ਰਹੈ ਰੈਨ ਸਾਰੀ ਪਰੇ ਦ੍ਵਾਰ ਮਾਨੰ।
ਨਿਜੰ ਪ੍ਰਾਨ ਹੇਤੰ ਨਸੇ ਨਿੰਦ ਕੀਨੰ। ਸੋਈ ਅਗ੍ਰ ਹੀ ਗ੍ਰਾਸ ਲੇਵੇ ਸੁ ਬੀਨੰ ॥ [੩੮॥]
ਪੁਨੰ ਮਾਂਗਤੇ ਟੂਕ ਟੂਕੰ ਮਰਾਹੀ। ਭਏ ਕੁਸਟੀਆ ਸੰਗ ਕੀਰੇ[8] ਲਸਾਹੀ।
ਤਿਸੇ ਲੋਕ ਪਰਲੋਕ ਨਾਸੰ ਲਖਾਏ। ਸਭੈ ਸੰਤ ਜਾਨੇ ਗੁਰੂ ਗਾਥ ਗਾਏ ॥ [੩੯॥]
ਨਹੀ ਵਾਰ ਪਾਰੰ ਕਹੌਂ ਤਾਹਿ ਗਾਥਾ। ਗੁਰੂ ਬੇਮੁਖੰ ਤਾਹਿ ਯਮਕਾਲ ਸਾਥਾ।
ਜਿਨੈ ਨਾਥ ਸੰਗੀ ਤਿਸੈ ਰਖ ਕੈ ਹੈ। ਜਿਮੰ ਦੰਤ ਰਸਨਾ ਤਿਮੈ ਸੁਖ ਦੈ ਹੈ ॥ [੪੦॥]
ਸਾਹਜਾਦਾ ਭਯੋ ਸਿੱਖ ਗੁਰ ਕੋ ਅਪਾਰੰ। ਤਿਨੈ ਬੇਮੁਖੀ ਅਹਿਦੀਆ ਲੀਨ ਸਾਰੰ।
ਗੁਰੂ ਹੈ ਸਹਾਈ ਸਦਾ ਸੰਤ ਕੇਰੋ। ਮਨੰ ਬਾਕ ਕੈ ਜਾਨ ਮੈ ਦਾਸ ਤੇਰੋ ॥੧੨॥ [੪੧॥]
ਇਤਿ ਸ੍ਰੀ ਗੁਰ ਬਿਲਾਸ ਸੁਖਦਾਈ। ਤ੍ਰੈਦਸ ਧਜਾਇ ਗਾਥ ਮਨ ਲਾਈ ॥੧੩॥

---

1. ਕੰਧਾਂ ਵਿਚ। 2. ਗਧਿਆਂ ਉੱਤੇ ਚਾੜ੍ਹ ਦਿੱਤੇ। 3. ਕਈਆਂ ਦੇ ਮੂੰਹਾਂ ਉੱਤੇ ਪੁਰੀਖ (ਗੰਦਗੀ) ਦੇ ਤੋਬਰੇ ਚੜ੍ਹਾਏ। 4. ਲਘੁ ਸ਼ੰਕਾ, ਪੇਸ਼ਾਬ। 5. ਆਸ਼ਕਾਰ, ਜ਼ਾਹਿਰ, ਪ੍ਰਗਟ। 6. ਖ਼ਰਾਂ (ਗਧਿਆਂ) ਉੱਤੇ ਆਰੂਢ (ਸਵਾਰ) ਕੀਤੇ। 7. ਦੇਖੇ। 8. ਕੀੜੇ।

ਚੌਦ੍ਹਵਾਂ ਅਧਿਆਇ

# ਸ਼ਾਹੀ ਫ਼ੌਜਾਂ ਦੀ ਚੜ੍ਹਾਈ ਤੇ ਜੰਗ

---

**ਸਵੈਯਾ।** ਕੇਤਕ ਸਾਲ ਬਿਤਯੋ ਇਹ ਭਾਂਤਨ, ਯੌ ਪ੍ਰਭੁ ਜੂ ਜਗ ਮੈ ਜਸ ਛਾਯੋ।
ਸੰਤਨ ਸੰਤ ਸਰੂਪ ਲਖਯੋ ਅਰ, ਸਤ੍ਰੁਨ ਕਾਲ ਪ੍ਰਤੱਛ ਜਨਾਯੋ।
ਚੌਦਸ ਧਜਾਇ ਮੈ ਜੁੱਧ ਕਹੈਂ ਅਸ, ਖਾਲਸੇ ਬ੍ਰਹਮ ਲਖਾ ਗੁਰ ਭਾਯੋ।
ਯਾ ਬਿਧਿ ਕਾਲ ਲਖਯੋ ਮਹਾਕਾਲ ਸੁ, ਤੀਨ ਹੀ ਲੋਕਨ ਮੈ ਜਸੁ ਛਾਯੋ ॥੧॥
ਰਾਜਨ ਰਾਜ ਸੁ ਬੀਰਨ ਬੀਰ ਸੁ, ਸਾਹਨ ਸਾਹ ਤ੍ਰੀਅਂ ਹਰਿ[1] ਜਾਨਾ।
ਦੀਨਨ ਦੀਨ ਦਯਾਲ ਲਖਯੋ, ਸਭ ਦੇਸ ਬਿਦੇਸਨ ਸ੍ਰੀ ਰਵਿ[2] ਜਾਨਾ।
ਰਾਜ 'ਰੁ ਜੋਗ ਸਬੈ ਸਿਧ ਜਾ ਮਹਿ, ਸੋਹਤ ਆਪ ਸਿੰਘਾਸਨ ਥਾਨਾ।
ਬੇਮੁਖ ਸੁਧ ਸੁ ਨਾਹਿ ਕਛੂ, ਜਿਮ ਜਾਨ ਉਲੂ ਰਵਿ ਚਖਨ[3] ਭਾਨਾ ॥੨॥
ਜਾ ਕਰ ਸਿੰਘ ਲੁਟੈਂ ਸਭ ਦੇਸਨ, ਛੀਰ[4] ਅਜਾ ਸੁਤ[5] ਭੇਟ ਲਿਆਵੈਂ।
ਜੋ ਨਰ ਗਰਬ[6] ਕਰੈ ਮਨ ਮੈ, ਤਿਹ ਲੂਟ ਹੀ ਕੂਟ ਕੈ ਮਾਰ ਗਿਰਾਵੈਂ।
ਕੇਤਕ ਕਾਲ ਬਿਤਯੋ ਇਹ ਭਾਂਤਿਨ, ਰਾਵ ਪਹਾਰ[7] ਜਰੈਂ ਦੁਖ ਪਾਵੈਂ।
ਭਾਖਤ ਹੈਂ, "ਗੁਰ ਯੌ ਬਢਤੋ ਜਿਮ ਏਕਮ ਚੰਦ ਯੌ ਪੂਨਮ[8] ਗਾਵੈਂ ॥੩॥
ਬੀਰ ਮਰੇ ਸਭ ਸੈਨ ਮਰੀ ਪੁਨਿ, ਦੇਹੁ ਨਹੀ ਬਸਨੋ ਹਮ ਤਾਈ।
ਜੇ ਕਰ ਜਾਇ ਕੇ ਜੁਧ ਕਰੈਂ, ਹਮ ਤੋ ਇਨ ਮਾਰ ਕਰੈਂ ਬਲ ਜਾਈ।
ਜੇ ਕਰ ਬੈਠ ਰਹੈਂ ਘਰ ਮੈਂ ਹਮ, ਛੀਨਤ ਹੈ ਹਮਰੀ ਠਕੁਰਾਈ।
ਜੇ ਕਰ ਜਾਇ ਮਿਲੈਂ ਗੁਰ ਕੋ ਤਬ ਲਾਜ ਰਹੈ ਨਹੀ", ਯੌ ਮੁਖ ਗਾਈ ॥੪॥
**ਸੰਕਰ ਛੰਦ।** "ਤਾ ਤੈ ਸੁ ਚਲੈ ਦਿਲੀਸ ਪੈ[9], ਕਹਿ ਬਾਤ ਸਾਰੀ ਐਨ।"
ਯੌ ਕਰ ਮਤੋ ਜਾਵਤ ਭਏ, ਕਿਨ ਪਠੇ[10] ਸਚਿਵ[11] ਸੁ ਚੈਨ।
ਯਾ ਭਾਂਤਿ ਆਏ ਸਚਿਵ ਪੈ, ਅਤਿ ਦੁਖਤ ਯੌ ਬਿਲਪਾਹਿ[12]।
ਜਿਮ ਕੋ ਫਰਿਆਦੀ ਹੋਤ ਹੈ, ਮਤ ਨੀਚ ਪੂਰਨ ਆਹਿ ॥ [੫॥]
ਤਿਹ ਪੇਖ[13] ਗਤਿ ਬਿਸਮਾਇਯੋ[14], ਅਉਰੰਗ ਸ਼ਾਹ ਮਲੀਨ।
ਭਾਖਤ ਤਿਨੈ ਭੇਜੋ ਧੀਰ ਸੌਂ, ਕਰ ਧੀਰਜੰ ਤਿਨ ਦੀਨ।

---

1. ਤ੍ਰਿਯਾਂ (ਇਸਤ੍ਰੀਆਂ) ਨੇ ਹਰਿ (ਕ੍ਰਿਸ਼ਨ ਜਾਂ ਕਾਮਦੇਵ ਦਾ ਰੂਪ)। 2. ਸੂਰਜ। 3. ਅੱਖਾਂ। 4. ਦੁੱਧ। 5. ਬੱਕਰੇ। 6. ਹੰਕਾਰ। 7. ਪਹਾੜ ਦੇ ਰਾਵ (ਰਾਜੇ)। 8. ਪੁੰਨਿਆ (ਪੂਰਨਮਾਸੀ) ਦਾ। 9. ਦਿੱਲੀ ਦੇ ਸ਼ਾਹ (ਔਰੰਗਜ਼ੇਬ) ਪਾਸ। 10. ਭੇਜੇ। 11. ਮੰਤ੍ਰੀ। 12. ਰੋਂਦੇ ਹੋਏ। 13. ਦੇਖ। 14. ਹੈਰਾਨ ਹੋਇਆ।

"ਤੁਮ ਜੋੜ ਸੈਨ ਪਹਾੜ ਕੀ, ਨਿਜ ਕਰੋ ਸੰਗਰ[1] ਜਾਇ।
ਮੈਂ ਭੀ ਪਠੈਂਗੋ[2] ਸੈਨ ਕੋ, ਮੁਹ ਚਿੰਤ ਨੀਦ ਨ ਆਹਿ" ॥ [੬॥]
ਲਿਖ ਪਤ੍ਰਿਕਾ ਤਿਨ ਹਾਥ ਦੀਇਹੁ, ਲੇਹੁ ਸੂਬੇ ਸੰਗ।
ਮੈ ਮਾਰ ਹੋ ਤਾ ਕੋ ਅਬੈ, ਮੁਹ ਸੂਝ ਨਾ ਕਛੁ ਰੰਗ।
ਸਭ ਗਿਰਿਪਤੀ[3] ਆਏ ਤਬੈ, ਨਿਜ ਧਾਮ ਧਾਮਨ ਮਾਹਿ।
ਦੇਸ ਦੇਸਨ ਪਤ੍ਰਿਕਾ ਪਠ, ਜੁਰਤ ਹੈਂ ਘਨ ਤਾਹਿ ॥੫॥ [੭॥]

**ਭੁਜੰਗ ਛੰਦ।** ਗਵਾਲੇਰ[4] ਆਦੰ ਜਸੰਵਾਲ[5] ਧਾਏ। ਕਟੋਚੰ[6] ਜੰਮੂ ਆਦਿ ਕੁੱਲੂ ਸਬਾਏ।
ਭੁਟੰਤੰ ਚੰਦੇਰੀ ਪਤੰ[7], ਚਾਂਦ ਕੋਟੰ। ਸੁ ਕੈਂਠਲ[8] ਸੁਕੇਤੰ ਮੰਡੀ ਆਦਿ ਓਟੰ ॥ [੮॥]
ਸਿਰੀ ਕੋਟ ਆਦੰ ਬਿਸਹਰੀ[9] ਪ੍ਰਕਾਰੰ। ਸਿਰੰਦੰ ਲਹੌਰੰ ਸੁਦੇਸੰ ਅਪਾਰੰ।
ਨਦੌਨੰ ਸੁ ਕਾਂਗੜ ਪਤੀ ਆਦਿ ਭਾਰੇ। ਬਜਾਵੰਤ ਬਾਜੈ ਅਨੰਤੰ ਪ੍ਰਕਾਰੇ ॥ [੯॥]
ਮਹਾਂ ਕੋਪ ਕੈ ਧਾਰ ਬਾਈ ਅਪਾਰੰ। ਇਤੇ ਸ੍ਰੀ ਗੁਰੂ ਕਾਜ ਮੇਲਾ ਸੁਧਾਰੰ।
ਸਭੈ ਸੰਗਤੀ ਦੀਨ ਸਿਰਪਾਵ ਭਾਰੇ। ਸੁ ਪਾਗੰ ਬੰਧਾਏ ਬਿਦਾ ਕੀਨ ਸਾਰੇ ॥ [੧੦॥]
ਸੁਨੀ ਬਾਤ ਤਾਕੀ ਰਖੇ ਸੂਰ ਕੇਤੇ। ਮਹਾਂ ਧੀਰ ਬੀਰੰ ਕਿਤੇ ਦਾਮ ਦੈ ਕੈ।
ਕੇਤੇ ਰਹੇ ਭਾਵਨੀ ਧਾਰ ਪਜਾਰੇ। ਕਿਤੇ ਸੀਸ ਭੇਟੰ ਗੁਰੂ ਪਾਸ ਧਾਰੇ ॥ [੧੧॥]
ਜੁਝੇ ਪਾਦ ਮਾਹੀ ਇਹੀ ਆਸ ਕੀਨੀ। ਇਤੇ ਭੂਪ ਆਏ ਘਨੀ ਸੈਨ ਚੀਨੀ।
ਇਨੰ ਮੋਰਚੰ ਮੈ ਦੀਓ ਗੁਰ ਬੈਠਾਈ। ਉਤੇ ਭੂਪ ਆਏ ਘਨੇ ਦੁਸਟ ਭਾਈ ॥ [੧੨॥]
ਸੁ ਕਾਬਲ ਕੰਧਾਰੰ ਪੁਨਹਿ ਕਾਸਮੀਰੰ। ਸੁਡੇਰਾਨ ਤੁਰਕੰ ਬੁਖਾਰਾਨ ਭੀਰੰ।
ਕਹੂੰ ਦੇਸ ਕੇ ਖਾਨ ਤੁਰਕਾਨ ਆਏ। ਇਹੈ ਆਸ ਕੀਨੀ ਕਰੇ ਘੇਰਿ ਧਾਏ ॥੬॥ [੧੩॥]

**ਰਸਾਲ ਛੰਦ।** ਘਨੇ ਬੀਰ ਧਾਏ। ਘਨੰ ਜੇਮ[10] ਭਾਏ।
ਕਰੈ ਨਾਦ[11] ਭਾਰੰ। ਜਿਮੰ ਮੇਘ ਕਾਰੰ[12]।
ਲਸੈ ਸੈਲ[13] ਭਾਰੀ। ਮਨੋ ਬੀਜ[14] ਧਾਰੀ ॥੭॥ [੧੪॥]

**ਕਬਿੱਤੁ।** ਆਏ ਇਤ ਧੀਰ ਬੀਰ ਚੀਰ ਚੀਰ ਕਰ ਸਬ,
ਮਾਰ ਮਾਰ ਕਹੈਂ ਕਿਤੈ ਸੰਭੂ ਗਨ ਭਾਵਹੀ।
ਘਨੰ ਘੋਰ ਕਰੈਂ ਸਬ ਆਇ ਨਿਜਕਾਇ[15] ਤਬ,
ਗਜੈਂ ਸਿੰਘ ਭਾਇ ਜਨੁ ਤਪੈ ਸੂਰ ਜਾਵਹੀ।
ਤਿਨੈ ਪੇਖ ਲਰੈਂ ਸਿੰਘ, ਕਰੈਂ ਰੁੰਡ ਮੁੰਡ ਤੁੰਡ,
ਜੈਤ ਜੈਤ[16] ਬੈਨ ਭਨ ਕਾਲ ਨਿਜਕਾਵਹੀ।
ਗਿੰਧ ਬਿੰਧ[17] ਆਇ ਕਹੂੰ ਜੋਗਨੀ ਕਰਾਲ ਜਾਨ,
ਬੀਰ ਸੁ ਬੈਤਾਲ ਭੂਮੈ ਸ੍ਵਾਨ ਸੁਖ[18] ਪਾਵਹੀ ॥੮॥ [੧੫॥]

**ਨਰਾਜ ਛੰਦ।** ਤਹੰਤ[19] ਪੰਥ ਖਾਲਸਾ, ਕਰੰਤ ਘਾਵ ਪੂਰਨੰ।

---

1. ਲੜਾਈ। 2. ਭੇਜਾਂ ਗਾ। 3. ਪਹਾੜ ਦੇ ਰਾਜੇ। 4. ਗੁਲੇਰੀਏ। 5. ਜੱਸਵਾਂ ਵਾਲੇ। 6. ਕਾਂਗੜੇ ਦੇ ਰਾਜਪੂਤ। 7. ਬਿਲਾਸ ਪੁਰੀਆ ਰਾਜਾ। 8. ਕਜੌਥਲ। 9. ਬਸ਼ਹਰ ਵਾਲੇ। 10. ਬੱਦਲਾਂ ਵਾਂਗ। 11. ਗੱਜ। 12. ਕਾਲੇ ਬੱਦਲ ਵਾਂਗ। 13. ਪਹਾੜ। 14. ਵਿਦਜੁਤ (ਬਿਜਲੀ)। 15. ਨੇੜੇ। 16. ਜਯਤੁ ਜਯਤੁ ਅਥਵਾ ਜੈ ਹੋਵੇ, ਜੈ ਹੋਵੇ। 17. ਵਿੰਧਯਾਚਲ ਦੀਆ ਗਿੱਧਾਂ ਵਾਂਗ। 18. 'ਮੁਖ' (ਮੋ. ਬਾ. ੭੧)। 19. ਤਾਂ ਹੰਤ (ਮਾਰਦਾ ਹੈ)।

ਉਡੰਤ ਸੀਸ ਲੈ ਨਭੰ[1], ਭ੍ਰਮੰਤ ਹੈ ਕਰੂਰਨੰ।
ਹਨੁਨਾ[2] ਕਾਲਕਾ ਅਸੀ[3] ਜਿਸੰਤ[4] ਭਾਤ ਰਾਜ ਹੀ।
ਗੁਰੂ ਤ ਪਾਦ ਕੋਰ ਤੈ ਮਹਾ ਬਲੀ ਸੁ ਸਾਜ ਹੀ ॥ [੧੬॥]
ਕਰੰਤ ਰੁੰਡ ਮੁੰਡਨੰ, ਤਛੰਤ ਮੁੱਛ ਭਾਰਅੰ।
ਤਥੰਤ ਸੈਨ ਭੂਪਨੰ, ਸੁ ਐਸ ਚੀਤ ਧਾਰਅੰ।
ਕਰੰਤ ਬੈਨ ਤੁਰਕਨੰ, ਨ ਜੀਤ ਯਾਹਿ ਹੋਇ ਹੈ।
ਕਰੰਤ ਘੋਰ ਬੈਠੀਐ, ਅਨੰਤ ਬਰਖ ਜੋਇ ਹੈ ॥੯॥ [੧੭॥]

**ਚੌਪਈ।** ਤਬ ਸੋਈ ਬਾਤ ਤੁਰਕ ਗਨ ਕੀਨੀ। ਘੇਰ ਕੋਟ ਮੁਰਚੇ ਧਰ ਦੀਨੀ।
ਗੁਜਰ ਰੰਘੜ ਅਧਿਕ ਬੁਲਾਏ। ਜਹ ਤਹ ਧਾਰ ਮੋਰਚੇ ਲਾਏ ॥ [੧੮॥]
ਬਾਹਰ ਕਟਕ ਰੈਨ ਦਿਨ ਧਾਵੈ। ਅੰਤਰ ਬੀਰ ਬਰਨ ਨਹੀਂ ਪਾਵੈ।
ਯਾ ਬਿਧਿ ਬਾਤ ਅਰਿਨ ਗਨ[5] ਕੀਨੀ। ਜਹ ਤਹ ਰਸਤ ਮਨੈ ਕਰ ਦੀਨੀ ॥ [੧੯॥]
ਆਵਨ ਜਾਨ ਨ ਕੋਈ ਪਾਵੈ। ਤਹਾ ਰਸਤ ਕੈਸੇ ਕਰ ਆਵੈ।
ਕਿਤਕ ਕਾਲ ਯਹਿ ਭਾਂਤਿ ਬਿਤਾਯੋ। ਏਕ ਰੁਪਈਏ ਸੇਰ ਬਿਕਾਯੋ ॥ [੨੦॥]
ਚਾਰ ਸਿੰਘ ਪਾਨੀ ਕੋ ਜਾਵੈਂ। ਦ੍ਵੈਜੂਝੈਂ ਦ੍ਵੈ ਪਾਨੀ ਲਜਾਵੈਂ।
ਐਸੀ ਭਾਂਤਿ ਖੇਲ ਤਹ ਕਰੀ। ਪ੍ਰਿਥਵੀ ਸਕਲ ਦੇਖ ਕੈ ਡਰੀ ॥ [੨੧॥]
ਏਕ ਦਿਵਸ ਸਿੱਖਨ ਗੁਰ ਪਾਸਾ। ਕਰੀ ਜਾਇ ਯਾ ਬਿਧਿ ਅਰਦਾਸਾ।
"ਨਾਰਾ[6] ਨਦੀ ਨਿਕਟ ਕੋ ਨਾਹੀ। ਤਾ ਬਿਨ ਪਜਾਸੇ ਨੀਰ ਮਰਾਹੀ" ॥੧੦॥ [੨੨॥]

**ਦੋਹਰਾ।** ਸੁਨਤ ਬਚਨ ਸਬ ਤਵਨ ਕੇ, ਕ੍ਰਿਪਾ ਸਿੰਧੁ ਗੁਰ ਦੇਵ।
ਪਾਂਚ ਸਿੰਘ ਤਟ ਬੋਲ ਕੈ, ਯੌ ਸਮਝਾਯੋ ਭੇਵ ॥੧੧॥ [੨੩॥]

**ਸਵੈਯਾ।** ਪਾਂਚ ਸੁ ਤੀਰ ਤੁਨੀਰ[7] ਨਿਕਾਰ ਕੈ, ਦੀਨ[8] ਪ੍ਰਭੂ ਤਿਨ ਕੇ ਕਰ ਮਾਹੀ।
"ਜਾਇ ਕਹੋ ਸਤ ਗਾਮਨਿ[9] ਕੋ, ਪੁਨਿ ਦੇ ਇਹਿ ਮਾਤ ਹਮੈ ਸੁ ਇਹਾਹੀ।
ਯੌ ਕਹਿ ਰੇਖ[10] ਨਿਕਾਰ ਚਲੋ, ਪੁਨਿ ਪੈ ਫਿਰਿ ਕੈ ਦਿਖੀਓ ਤਹਿ ਨਾਹੀ।"
ਲੈ ਤਬ ਆਯਸੁ ਯੌ ਗੁਰ ਕੋ, ਚਲ ਪ੍ਰਾਪਤਿ ਭੇ ਬਰਬੀਰ[11] ਤਹਾਹੀ ॥੧੨॥ [੨੪॥]
ਦੇ ਕੇ ਸੰਦੇਸ ਚਲੈ ਗੁਰ ਕੋ ਪੁਨਿ, ਰੇਖ ਬਨਾਇ ਯੌਂ ਭਾਜਤੇ ਆਹੀ।
ਪੁਰ ਆਨੰਦ ਓਰ ਚਲੈ ਸੁਮਤੰ ਪੁਨਿ, ਕੇਤਕ ਦੂਰ ਯੋ ਭਰਮ ਉਠਾਹੀ।
ਪੀਛੇ ਸੇ ਤਾਹਿ ਨਿਹਾਰਤ ਭੇ[12] ਪੁਨਿ, ਪੈ ਫਿਰ ਕੈ ਵਹਿ ਆਵਤ ਨਾਹੀ।
ਦੇਖੇ ਨਿਹਾਰ ਯੌ ਆਵੈ ਚਲਜੋ, ਹੜ੍ਹ ਪੈ ਪੁਨਿ ਆਵਤ ਆਗੇ ਹੂੰ ਜਾਹੀ ॥੧੩॥ [੨੫॥]

**ਚੌਪਈ।** ਚਲ ਤਬ ਬੀਰ[13] ਹਜੂਰ ਸੋ ਆਏ। ਸਰਬ ਭੇਦ ਕਹਿ ਕਰ ਸਮਝਾਏ।
ਸੁਨ ਸ੍ਰੀ ਮੁਖ ਯਾ ਬਿਧਿ ਫੁਰਮਾਵੈ। ਸਮਾ ਪਾਇ ਕਰਿ ਆਪੈ ਆਵੈ ॥ [੨੬॥]

---

1. ਆਕਾਸ਼ ਵਿਚ। 2. ਹਨਨ (ਮਾਰਨ) ਵਾਲੀ। 3. ਕਾਲਿਕਾ (ਦੇਵੀ) ਰੂਪ ਅਸੀ (ਤਲਵਾਰ)। 4. ਜਿਸ ਤਰ੍ਹਾਂ। 5. ਦੁਸ਼ਮਨਾਂ ਨੇ। 6. ਨਾਲਾ (ਪਾਣੀ ਦਾ) 7. ਤਰਕਸ਼ (ਭੱਥੇ) ਵਿਚੋਂ। 8. ਦਿੱਤੇ। 9. ਸ਼ਤ (ਸੌ) ਗਾਮਨਿ (ਧਾਰਾਂ ਕਰਕੇ ਗਮਨ ਕਰਨ ਅਥਵਾ ਚਲਣ ਵਾਲੀ) ਸਤਲੁਜ (ਸ਼ਤਦ੍ਰੂ ਜਾਂ ਸ਼ਤਦ੍ਰਵ) ਨਦੀ। 10. ਲਕੀਰ। 11. ਬਰ (ਸ਼੍ਰੇਸ਼ਟ) ਬੀਰ (ਯੋਧੇ)। 12. ਦੇਖਣ ਲੱਗੇ। 13. ਯੋਧੇ।

ਭੂਖ ਪਿਆਸ ਸਹੈਂ ਤਨ ਭਾਰੀ । ਕਮਰ ਬਾਂਧ ਕੈ ਰਹੈਂ ਅਗਾਰੀ[1] ।
ਜੋ ਕਿਛੁ ਮਿਲਤ ਹਜੂਰ ਸੋ ਖਾਹੀ । ਅੰਨ ਹਾਥ ਨਹਿ ਲਾਗੈ ਵਾਹੀ[2]॥ [੨੭॥]
ਕਬੀ ਬਿਕਾਵੈ ਦਾਮ ਸੇ ਸੇਰਾ । ਕਬੈ ਮਿਲੈ ਨਹਿ ਪਾਵ ਸੁ ਟੇਰਾ[3] ।
ਅੰਨ ਲਭੈ ਨਹਿ ਕਰਤ ਬਿਚਾਰਾ, ਰਾਤੀ ਗ੍ਰਾਮ ਦੌੜ ਇਕ ਮਾਰਾ ॥ [੨੮॥]
ਤਾ ਤੈ ਲੂਟ ਅੰਨ ਬਹੁ ਲੀਨੋ । ਪੋਟ ਬਾਂਧ ਕੇ ਤਿਹ ਸਿਰ ਦੀਨੋ ।
ਕੇਤੇ ਲਈ ਪੋਟ ਸਿਰ ਜਾਈ । ਕੇਤਕ ਜੁੱਧ ਕਰਤ ਤਹਿ ਠਾਈ ॥ [੨੯॥]
ਯਾ ਬਿਧਿ ਰਸਤ ਬਹੁਤ ਲੇ ਆਏ । ਕੇਤਕ ਦਿਵਸ ਯਾ ਭਾਂਤਿ ਬਿਤਾਏ ।
ਤਬ ਯਾ ਬਿਧਿ ਕਰ ਹੀ ਗੁਜਰਾਨਾ । ਖਾਤ ਖਰਚ ਭਜੋ ਪੂਰਨ ਜਾਨਾ ॥ [੩੦॥]
ਆਧਿ ਰਾਤ ਚਢ ਕੈ ਪੁਨਿ ਧਾਏ । ਤਾਂ ਸਮ ਨਗਰ ਲੂਟ ਲੈ ਆਏ ।
ਇਹ ਸੁਧ ਲੈ ਰਾਜਨ ਸਭ ਧਾਏ । ਸਗ ਤੁਰਕ ਲੈ ਅਨਗਨ ਆਏ ।
ਮਗ[4] ਘਾਟੀ ਰੋਕੀ ਗਿਰਿ ਖੋਹਾ । ਆਏ ਸਿੰਘ ਲਖੇ ਕਰ ਕੋਹਾ ॥੧੪॥ [੩੧॥]

**ਸਿਰਖਿੰਡੀ ਛੰਦ ।** ਕੀਨੀ ਮਾਰ ਸੁ ਮਾਰੀ ਉਠੇ ਮੇਘ ਜਜੋਂ । ਸਿੰਘ ਅਏ ਬਲ ਧਾਰੀ ਤੇਗਾਂ ਖਿੱਚੀਆਂ ।
ਕੀਤੀ ਵਾਢ ਅਪਾਰੀ ਗੁਸੇ ਹੋਇ ਕੈ । ਮਾਰੇ ਕਈ ਹਜਾਰੀ ਅੰਤੇ ਚੜ੍ਹਿ ਗਏ ।
ਜੁਝੇ ਸਿੰਘ ਜੁਝਾਰੀ, ਤੁਰਕਾਂ ਮਾਰ ਕੈ । ਆਏ ਸਿੰਘ ਗੁਰ ਪਾਸ, ਸੁ ਬਾਤ ਸੁਨਾਂਵਦੇ ।
ਕਰ ਅਰਦਾਸ ਸੁਨਾਵੈਂ ਇਕ ਅਸ ਭਾਯਕੈਂ[5] । ਰਸਤ ਲੈਨ ਕੋ ਗਏ ਵੈ ਮਾਰ ਸਿੰਘ ਜੀ ।
ਸ੍ਰੀ ਮੁਖ ਕਹੇ ਸੁਨਾਈ, ਕਜੋਂ ਗਏ ਹੁਕਮ ਬਿਨ । ਮੁਕਤ ਕੀਓ ਤਿਨ ਤਾਈ, ਚਿੰਤਾ ਨਾ ਕਰੋ ।
ਜੋ ਜੁੱਝੇ ਰਨ ਮਾਹੀ, ਤੁਰਕਾਂ ਮਾਰ ਕੈ, ਤਾ ਕੋ ਨਰਕ ਨ ਪਾਹੀ, ਘੱਲਾਂ ਸੁਰਗ ਨੋ ।
ਸਿੰਘ ਰਹੈਂ ਗੁਰ ਪਾਹੀ[6], ਕਮਰ ਛਕਾਇ ਕੈ[7] । ਮਿਲੇ ਹਜੂਰ ਸੋ ਖਾਹੀ, ਮਨ ਸੰਤੋਖ ਕੈ ॥੧੫॥ [੩੨॥]

**ਦੋਹਰਾ ।** ਨਿਸ ਬਾਸੁਰ[8] ਜਾਗਤ ਸਬੈ, ਫਿਰਤ ਰਹੈ ਚਤੁਰੋਰ[9] ।
ਯਾ ਬਿਧਿ ਚੋਕੀ ਦੇਤ ਹੈਂ, ਮਤਿ ਚੜ੍ਹ ਆਵੈਂ ਚੋਰ ॥੧੬॥ [੩੩॥]

**ਚੌਪਈ ।** ਇਕ ਦਿਨ ਭਗਤ ਸਿੰਘ ਕੀ ਨਾਰੀ । ਸੁਤਾ ਸੰਗ ਲੈ ਨੀਰ ਹਿਤਾਰੀ[10] ।
ਮਗ ਮੋ ਜਾਤੀ ਜਲ ਕੇ ਕਾਜਾ । ਆਵਤ ਹੁਤੀ ਭਯੋ ਅਸ ਸਾਜਾ ॥ [੩੪॥]
ਤੁਪਕ ਮੋਰਚੇ ਤੇ ਚਿਰਰਾਨੀ । ਸੁਤਾ ਮਰੀ ਲਾਗੀ ਰਿਦ ਬਾਨੀ ।
ਤਾ ਕਰ ਰੁਦਨ ਘੋਰ ਤਿਨ ਕੀਨਾ । ਬੂਝਾ ਗੁਰ ਕਜਾ ਸੋਰਸੁ ਚੀਨਾ ॥ [੩੫॥]
ਤਬ ਕਿਨ[11] ਕਹਾ ਭਗਤ ਸਿੰਘ ਦਾਸਾ । ਤਾ ਨਾਰੀ ਕੰਨਜਾ ਹਤ ਆਸਾ ।
ਗੁਰ ਕਹੈ ਮੇਘ ਸਮੰ ਬਚ ਕੈਸੇ । "ਹੇ ਮਾਈ ! ਤਜ ਰੁਦਨ ਸੁ ਐਸੇ ॥ [੩੬॥]
ਤੋ ਗ੍ਰਿਹ ਸੁਤ ਦਰਬਾਰੋ ਦੈ ਹੈਂ । ਸੁਨਤ ਮੋਦ ਤਬ ਸੋਚ ਤਜੈ ਹੈਂ ।"
ਤਾ ਕਰ ਭਯੋ ਤਾਹਿ ਸੁਤ ਭਾਰੀ । ਦਰਬਾਰਾ ਸਿੰਘ ਕੁਲ ਉਜਿਆਰੀ ॥ [੩੭॥]
ਯਾ ਬਿਧਿ ਕਠਿਨ ਗੁਰੂ ਅਸ ਧਾਰਾ । ਗਜ ਬਾਜਿਨ[12] ਬੀਰਨ ਬਹੁ ਭਾਰਾ ।

---

1. ਅਗਾੜੀ, ਅੱਗੇ । 2. ਉਨ੍ਹਾਂ ਨੂੰ । 3. ਟੇਰ ਲਗਾ ਕੇ, ਹੋਕਾ ਦੇ ਕੇ । 4. ਮਾਰਗ, ਰਸਤਾ । 5. ਇਸ ਭਾਇ ਜਾਂ ਤਰੀਕੇ ਨਾਲ । 6. ਪਾਸ, ਕੋਲ । 7. ਕਮਰ ਕਸ ਕੇ । 8. ਨਿਸ (ਰਾਤ) ਬਾਸਰ (ਦਿਨ) । 9. ਚਹੁੰ ਓਰ ਚਾਰੇ ਪਾਸੇ । 10. ਪਾਣੀ ਲੈਣ ਵਾਸਤੇ । 11. 'ਤਿਨ' (ਮੋ. ਬਾ. ੭੧) । 12. ਗਜ (ਹਾਥੀ) ਬਾਜਿ (ਘੋੜੇ) ।

ਹੈ[1] ਵਰ ਸੁੰਦਰ ਅਧਿਕ ਹਜਾਰੇ। ਦਾਨ ਘਾਸ ਬਿਨ ਹੋਤੇ ਮਾਰੇ ॥ [੩੮॥]
ਬੀਰ ਅਮੀਰ ਪਰਮ ਅਵਤਾਰੀ। ਖਾਨ ਪਾਨ ਬਿਨ ਸਭ ਗੇ ਹਾਰੀ।
ਖਾਸ ਤਬੇਲਾ ਸਰਬ ਸੁਕਾਯੋ। ਯੌਂ ਪ੍ਰਭੁ ਜੀ ਕੇ ਮਨ ਮੈ ਆਯੋ ॥੧੭॥ [੩੯॥]

**ਦੋਹਰਾ।** ਜਬੈ ਤਬੇਲਾ ਦੇਖਨੇ, ਨਿਜ ਕਬ ਕਰੈ ਪਯਾਨ[2]।
ਬਾਜ ਗਾਜ ਅਰ ਟਹਲੀਏ ਸਰਬ ਪੁਕਾਰੇ ਆਨ ॥੧੮॥ [੪੦॥]
ਸੁਨੇ ਨ ਤਿਨ ਕੀ ਬੇਨਤੀ, ਮਯਾ ਸਿੰਧੁ[3] ਗੁਰਦੇਵ।
ਦੇਖ ਤਬੇਲਾ ਮੋਨ ਧਰ, ਅਤਰ ਲਖੇ ਅਭੇਵ ॥੧੯॥ [੪੧॥]

**ਸਵੈਯਾ।** ਹੋਯ ਉਦਾਸ ਮਹਾ ਮਨ ਮੈ, ਗੁਰ ਬੋਲਤ ਨਾਹਿ ਕਿਸੀ ਸੰਗ ਬਾਨੀ।
ਗਗਨ ਕੇ ਮੰਡਲ[4] ਧਯਾਨ ਲਗਾਵਤ, ਮੋਨ ਕਰੈ ਕਈ ਦਿਵਸ ਪ੍ਰਮਾਨੀ।
ਤੌਨ ਸਮੈ ਗੁਰ ਬਖਸ ਅਯੋ ਸਿੰਘ, ਤਾ ਢਿਗ ਕੀਨ ਪੁਕਾਰ ਮਹਾਨੀ।
ਤਾ ਮਨ ਆਇ ਗਈ ਸੁ ਘ੍ਰਿਣਾ, ਤਬ ਆਸ 'ਰੁ ਅੰਨ ਦਯੋ ਮਨਮਾਨੀ ॥੨੦॥ [੪੨॥]
ਸ੍ਰੀ ਗੁਰ ਯੌ ਸੁਨ ਕੇ ਪ੍ਰਭੁ ਏ ਕਛੁ, ਆਇ ਗਯੋ ਤਬ ਹੀ ਪਲ ਮਾਹੀ।
ਐਸੇ ਕਹਯੋ ਗੁਰ ਜੀ ਤਬ ਹੀ, "ਹਮ ਤੁਰਕਨ ਨਾਸ ਕਰੋ ਜਗ ਮਾਹੀ।"
ਤੋ ਵਹਿ ਬੋਲ ਕਹੈ, "ਸੁਨੀਏ ਪ੍ਰਭੁ, ਤੁਰਕ ਸਿਕਾਰ ਤੁਮਰੋ ਈ ਆਹੀ।"
ਯਾ ਪਰ ਸਾਹਿਬ ਬੋਲਤ ਭੇ, ਤੁਮ ਅੰਸ ਨ ਪੂਜ ਕੀ ਬਿਖ ਏ ਚਾਹੀ ॥੨੧॥ [੪੩॥]

**ਦੋਹਰਾ।** ਤਾਹਿ ਬੇਨਤੀ ਮਾਨ ਕੇ, ਪੰਚ ਸੇਰ ਦਾਣਾ ਕੀਨ।
ਪਾਵ ਨਾਜ[5] ਬੀਰਾਨ ਕੋ, ਸਿੰਘ ਸ੍ਰਾਪ ਜੁਤ ਲੀਨ ॥੨੨॥ [੪੪॥]

**ਚੌਪਈ।** ਤਬੈ ਸੰਗ ਦਰਸਨ ਕੋ ਆਯੋ। ਚਾਹਤ ਕਾਲ ਬਿਤਯੋ ਲਖ ਭਾਯੋ।
ਦੂਰ ਦੇਸ ਕੇ ਸਿਖ ਮਨ ਧਾਰੀ। ਆਏ ਦਰਸ ਪਰਸ ਸੁਖ ਕਾਰੀ ॥ [੪੫॥]
ਸੁਨਤ ਘੇਰ ਸਭ ਹੀ ਮੁੜ ਗਏ। ਕੋ ਇਕ ਸਿਖ ਦਰਸਨ ਕੋ ਅਏ।
ਸਿੱਖ ਤਾ ਮੈ ਮਤਿ ਰਾਸਾ। ਪਾਰਸ ਪ੍ਰਗਟ ਜਵਨ ਕੇ ਪਾਸਾ ॥ [੪੬॥]
ਸੋ ਸਿਖ ਗੁਰ ਢਿਗ ਆਯੋ ਪਯਾਰਾ। ਸਭ ਤਿਨ ਯਾ ਕੋ ਭੇਵ ਨਿਹਾਰਾ।
ਰਸਤ ਨ ਕਿਸੈ ਪ੍ਰਭੂ ਵਰਤਾਵੈ। ਜੋ ਦਲ ਗਜ ਅਰ ਸਰਬ ਸੋ ਖਾਵੈ ॥ [੪੭॥]
ਯਾ ਬਿਧਿ ਸੋ ਤਿਨ ਬਿਵਤ ਨਿਹਾਰੀ। ਨਿਜ ਮਨ ਮੈ ਅਸ ਬਾਤ ਬਿਚਾਰੀ।
ਧਨ ਨਹੀ ਹੈ ਸਤਿਗੁਰ ਕੇ ਤੀਰਾ। ਤਾ ਤੇ ਦੁਖੀ ਰਹਤ ਬਰ ਬੀਰਾ ॥ [੪੮॥]
ਜੇ ਧਨ ਹੋਵਤ ਖਾਸ ਖਜਾਨੇ। ਕਯੋਂ ਭਟ[6] ਖਾਵਤ ਬ੍ਰਿਛ ਪੁਰਾਨੇ।
ਧ੍ਰਿਗ ਮੋ ਕੋ ਭਾਖਯੋ ਮਨ ਮਾਹੀ। ਜਾ ਕੇ ਗੁਰ ਗ੍ਰਿਹ ਫਾਕੇ ਜਾਂਹੀ ॥ [੪੯॥]
ਧ੍ਰਗ ਵਹੁ ਜਗ ਮੈ ਦਰਬ ਕਹਾਵੈ। ਸਿੱਖ ਸਾਧ ਗੁਰ ਕਾਮ ਨ ਆਵੈ।
ਐਸ ਬਿਚਾਰ ਸਿੱਖ ਮਨ ਮਾਹੀ। ਪਰਉਪਕਾਰ ਗੁਰੂ ਤਨ[7] ਆਹੀ ॥ [੫੦॥]
ਪਾਰਸ ਅਦਭੁਤ ਤੌਨ[8] ਸੁ ਲੀਨੋ। ਆਨ ਮਯਾ ਨਿਧਿ[9] ਅਗ੍ਰਸੁ[10] ਦੀਨੋ।
ਸਤਿਗੁਰ ਲਯੋ ਹਾਥ ਜਬ ਪਾਰਸ। ਬਹੁਰ ਤਵਨ ਕੀ ਓਰ ਨਿਹਾਰਸ ॥ [੫੧॥]

---

1. ਸੋਹਣੇ ਹਯ (ਘੋੜੇ)। 2. ਪਯਾਨ ਕਰਨਾ, ਜਾਣਾ। 3. ਮਯ (ਕ੍ਰਿਪਾ) ਦੇ ਸਿੰਧੁ (ਸਮੁੰਦ੍ਰ), ਭਾਵ-ਕ੍ਰਿਪਾਲੂ। 4. ਗਗਨ ਮੰਡਲ, ਦਸਮ ਦ੍ਵਾਰ। 5. ਇਕ ਪਾਉ ਭਰ ਅਨਾਜ। 6. ਯੋਧੇ, ਸਿਪਾਹੀ। 7. ਨਾਲ, ਸਾਥ, ਸੰਗ। 8. ਉਸ ਨੇ। 9. ਕ੍ਰਿਪਾ ਸਾਗਰ (ਕ੍ਰਿਪਾਲੂ ਸਤਿਗੁਰੂ ਜੀ)। 10. ਅੱਗੇ, ਸਾਮ੍ਹਣੇ।

ਅਧਿਕ ਗੁਮਾਨ ਚੀਤ ਨਿਜ ਜਾਨੀ। ਸ੍ਰੀ ਮਹਾਰਾਜ ਐਸ ਬਿਧ ਠਾਨੀ।
ਕਰ ਮੈ ਤਾ ਕੋ ਲਯੋ ਉਠਾਈ। ਨਦ[1] ਪਰਵਾਹੁ ਸੁ ਦਯੋ ਬਗਾਈ ॥ [੫੨॥]
ਜਯੋਂ ਬਾਰਕ ਬੱਟਾ ਕਰ ਫੈਂਕੇ। ਤਿਮ ਸਤਿਗੁਰ ਡਾਰਾ ਕਰ ਲੈ ਕੇ।
ਯਾ ਬਿਧਿ ਸਿੱਖ ਚਰਿਤ੍ਰ ਨਿਹਾਰੀ। ਬਿਸਮੈ[2] ਭਯੋ ਜੀਅ ਮੈ ਭਾਰੀ।
ਟਕ ਟਕ[3] ਪ੍ਰਭੁ ਕੀ ਓਰ ਨਿਹਾਰੇ। ਮਨ ਮੈ ਗਣੀ[4] ਚਢੈ ਸੁ ਉਤਾਰੇ ॥੨੩॥ [੫੩॥]

**ਦੋਹਰਾ।** ਨਿਜ ਮੁਖ ਤੇ ਬੋਲੇ ਨਹੀਂ, ਔਸਰ ਲਗੇ ਨ ਹਾਥ।
ਪਾਰਸ ਸੀ ਨਿਧਿ[5] ਮੈ ਦਈ, ਇਨ ਕਾ ਕੀਮਤ ਸਾਥ? ॥੨੪॥ [੫੪॥]

**ਸਵੈਯਾ।** ਅਤਿ ਸੋਚ ਮਨੰਤਰ[6] ਤਾ ਪਿਖਓ ਤਬ, ਬੋਲਤ ਬੈਨ ਭਏ ਜਗ ਸਾਈ।
"ਕਯੋਂ ਤਵ ਸੋਚ ਕੀਓ ਮਨ ਮੇ, ਇਕ ਪਾਥਰੀ ਜਾਨ ਤੇ ਕਯੋਂ ਸਕੁਚਾਈ।
ਯਾਹੀ ਤੇ ਅਧਿਕ ਨਗੀਨ ਮੰਗਾਇ ਕੈ, ਦੇਵਹਿਗੇ ਸੁਨ ਸਿੱਖ ਚਹਾਈ।"
ਕਰ ਜੋੜ ਕਹੈਂ, "ਪ੍ਰਭੁ! ਪਾਥਰ ਨਾ ਇਹੁ, ਪਾਰਸ ਥੋ ਅਤਿ ਹੀ ਸੁਖਦਾਈ ॥੨੫॥ [੫੫॥]
ਚੌਦਹ ਲੋਕ ਮੈ ਯਾ ਸਮ ਨਾਹਿ ਨ, ਤੋਹਿ ਬਿਖਰਚ[7] ਲਖਾ ਮੁਹਿ ਭਾਰੀ।
ਬਾਜਿ ਹੀ ਗਾਜ[8] ਮਰੈ ਲਖ ਕੇ ਮਨ, ਏਹ ਬਿਬੇਕ ਮੁਝੇ ਅਸ ਧਾਰੀ।
ਪਾਰਸ ਪਾਇ ਗੁਰੂ ਸੁਖ ਪਾਵਹਿ, ਜੋਰ ਚਮੂੰ ਕਰ ਨਾਸ ਅਧਾਰੀ।
ਤੁਮ ਡਾਰ ਦਯੋ ਸਰ ਮੈ ਲਖ ਪਾਹਨ[9]", ਯੋ ਸੁਨ ਸ੍ਰੀ ਗੁਰ ਬੋਲਤ ਭਾਰੀ ॥੨੬॥ [੫੬॥]

**ਸੰਕਰ ਛੰਦ।** "ਤਨ ਸਰਬ ਤੋ ਢੀਲੋ ਕਰਾ, ਇਹ ਬਾਤ ਭਾਖੀ ਆਪ।
ਨਹਿ ਜਾਨਿਯੋ ਇਹੁ ਪਾਰਸੰ, ਅਬ ਸੋਚ ਤਜ ਸੁਖ ਥਾਪ।
ਏਤੋ ਖਜਾਨੇ ਯਾਹਿ ਕੇ ਨਹਿ, ਜਾਨਿਯੋ ਮੁਹ ਜਾਨ।
ਅਬ ਤਨ ਮੁਝੈ ਹੈ ਪਾਰਸੰ, ਲਖ ਸੋਚ ਤਜ ਸੁਖ ਮਾਨ ॥ [੫੭॥]
ਜਾਨ ਦੇਵਹੁ ਗਏ ਕੋ, ਨਹਿ ਸੋਚ ਧਾਰੋ ਨੈਕ[10]।
ਤ੍ਰੈ ਕਾਲ ਮੈ ਯਹਿ ਜਾਨੀਐ, ਤਨ ਮੋਹ ਪਾਰਸ ਏਕ।"
ਸੁਨ ਬੈਨ ਗੁਰ ਕੇ ਕਾਨ ਧਰ, ਸਿਖ ਚਹੈ, "ਦੇਖੋ ਕੈਸ?
ਪਾਰਸ ਸੋ ਕੰਚਨ ਕਰਤ ਹੈ, ਟੁਕ[11] ਲੋਹ[12] ਛੁਹਤ ਸੁ ਐਸ ॥ [੫੮॥]
ਜੇ ਤਨ ਛੁਹੈ ਕਰ ਲੋਹ ਕੰਚਨ, ਜਾਨੀਐ ਤਬ ਏਹੁ।"
ਯਾ ਭਾਂਤਿ ਸਿੱਖ ਸੁ ਮਾਹਿ ਚਿਤਵੈ, ਲਖਾ ਗੁਰ ਚਿਤ ਜੇਹ ॥੨੭॥ [੫੯॥]

**ਝੂਲਨਾ।** ਤਹਿ ਭਰਮ ਕੇ ਦੂਰ ਉਠਾਇ ਬੇ ਕੋ, ਲਘੀ[13] ਕਰਨ ਕੋ ਜਾਤ ਭੇ ਥਾਨ[14] ਮਾਹੀ।
ਤਹਿ ਸਿੱਖ ਕੋ ਭਾਖਿਯੋ, "ਨੀਰ ਆਨੋ, ਤਿਹ ਲੀਨ ਗਡਵਾ ਕਰੇ ਨੀਰ ਜਾਹੀ।
ਗੁਰੂ ਪਾਨ[15] ਧੋਏ ਲਖੇ ਸਿੱਖ ਕੈਸੇ, ਜਿਹ ਪਰਯੋ ਚੀਤਾ[16] ਤਹਾਂ ਭੂਮਿ[17] ਸਾਰੀ।
ਭਈ ਕੰਚਨੰ ਕੁੰਦਨੰ[18] ਤੌਨ ਥਾਨੰ, ਜਹਾ ਪਰੀ ਹੈ ਛੀਟ ਕਨਕਨੀ[19] ਧਾਰੀ।
ਯਾ ਭਾਂਤਿ ਪੇਖੇ ਧਰਯੋ ਨੀਰ ਗੰਗਾ, ਪੁਨੰ ਬਾਰ ਹੀ ਬਾਰ ਕਰ ਬੰਦਨਾ ਹੀ।

---

1. ਨਦੀ, ਦਰਿਆ। 2. ਵਿਸਮਿਤ, ਹੈਰਾਨ। 3. ਇਕ ਟਕ। 4. ਗਿਣਤੀ, ਸਕੀਮ।, 5. ਤੋਯ-ਨਿਧਿ, ਦਰਿਆ। 6. ਮਨ ਦੇ ਅੰਦਰ। 7. ਖ਼ਰਚ ਤੋਂ ਬਿਨਾਂ, ਧਨ ਤੋਂ ਰਹਿਤ। 8. ਹਾਥੀ। 9. ਪੱਥਰ। 10. ਥੋੜੀ ਜੇਹੀ। 11. ਥੋੜਾ ਜੇਹਾ, ਜ਼ਰਾ ਕੁ। 12. ਲੋਹਾ। 13. ਲਘੁ ਸ਼ੰਕਾ, ਪੇਸ਼ਾਬ। 14. ਇਕ ਸਥਾਨ। 15. ਹੱਥ। 16. ਮੂਤ੍ਰ, ਪੇਸ਼ਾਬ। 17. ਧਰਤੀ। 18. ਕੰਚਨ ਕੁੰਦਨ, ਭਾਵ-ਸ਼ੁੱਧ ਸੋਨਾ। 19. ਪੇਸ਼ਾਬ ਦੇ ਜ਼ਰਾ ਜਿਤਨੇ ਛਿੱਟੇ ਵੀ ਜਿੱਥੇ ਪਏ ਸਨ।

ਕਹੀ ਦੀਨ ਬਾਨੀ ਧਕਧਕੀ[1] ਠਾਨੀ, "ਮੈ ਭੇਦ ਨਹਿ ਪਾਇਯੋ ਗੁਰੂ ਵਾਹੀ।
ਖਿਮਾ ਕੀਜੀਏ ਨਾਥ ! ਮੈ ਕਹੀ ਬਾਨੀ ਤੁਮੈ ਸਨਮੁਖੰ ਕੌਨ ਸੁਰਤਰਹਿ[2] ਜਾਨੀ।
ਨਿਧੰ ਪਾਰਸੰ[3] ਧੇਨੁ[4] ਪੁਨਿ ਲਾਲ ਹੀਰੇ, ਮਨੰ ਮੁਕਤ[5] ਸਭ ਤੋਹ ਪਦਰਜੰ[6] ਧਾਨੀ।" ॥੨੮॥ [੬੦॥]

**ਚੌਪਈ।** "ਲੋਹਾ ਜੋ ਪਾਰਸ ਤਨ ਲਾਵੈਂ। ਕੰਚਨ ਹੋਤ ਗੁਨੀਗਨ ਗਾਵੈਂ।
ਤੁਮਰੀ ਕੋਰ[7] ਪ੍ਰਗਟ ਹੈ ਪਾਰਸ। ਮਾਈ ਕੋ ਕਰ ਰੂਪ ਸੁਧਾਰਸ[8] ॥ [੬੧॥]
ਤੁਮ ਜਾ ਕੋ ਇਕ ਦਾ ਛੁਹਿ ਜਾਵੇ। ਲੋਕ ਚਤੁਰਦਸ[9] ਮੈ ਪ੍ਰਗਟਾਵੇ।
ਦੇਵ ਦਨੁਜ[10] ਸੁਰ ਨਰ ਪੁਨਿ ਜੋਈ। ਤਵਨ ਸਮਾਨ ਆਨ ਨਹਿ ਹੋਈ ॥ [੬੨॥]
ਉਪਮਾ ਤੋਰ ਤੁਹੀ ਪ੍ਰਭੁ ਜਾਨੈ। ਔਰ ਜੀਵ ਕੋ ਕਹਾ ਬਖਾਨੈ।"
ਜਬ ਸਤਿਗੁਰ ਐਸੇ ਸੁਨ ਪਾਈ। ਕਰੁਨਾ ਕੇ ਸੰਗ ਤਹਾਂ ਅਲਾਈ ॥ [੬੩॥]
"ਸੁਨ ਸਿਖ ਤੇਰਾ ਭਰਮ ਮਿਟਾਵੈ। ਸੱਤ ਬੈਨ[11] ਧਰ ਪੈਜ ਧਰਾਵੈ।
ਪੂਰਨ ਪੁਰਖਨ ਪੈਜ ਬਢਾਈ। ਜਿਨ ਕੋ ਧਨੀ ਨ ਅਧਿਕ ਲਖਾਈ ॥ [੬੪॥]
ਯੋ ਲਖ ਕੇ ਅਪਨੇ ਮਨ ਮਾਹੀ। ਯਹਿ ਤੇ ਗੁਰੂਅਨ ਗੁਰੂ ਲਖਾਹੀ।
ਕਹਾ ਭਯੋ ਇਨ ਮੈ ਸਿਧ ਨਾਹੀ। ਇਹ ਹਮਰੀ ਕਛੁ ਲੱਛ ਚਹਾਈ ॥ [੬੫॥]
ਸਰਬ ਸਿੱਧ ਕੇ ਕਰਨੇ ਹਾਰੇ। ਰਿੱਧਿ ਸਿੱਧੀ ਜਹਿ ਬਾਰ ਬੁਹਾਰੇ[12]।
ਰਾਜੇ ਤੁਰਕ ਲਰਤ ਜੇ ਜਾਨੋ। ਏਹ ਤੋ ਹਮਰੀ ਖੇਲ ਪਛਾਨੋ ॥ [੬੬॥]
ਬੀਰ ਸੁ ਧੀਰ ਬਾਜਿ ਗਜ ਰਾਜਾ। ਭੂਖੇ ਰਹਤ ਨਹੀ ਧਨ ਕਾਜਾ।
ਕਵਤਕ[13] ਕਰਤ ਗਰੀਬ ਨਿਵਾਜਾ। ਕਛੁ ਚਰਿਤ੍ਰ ਨਿਰਖਨ ਕੈ ਕਾਜਾ ॥ [੬੭॥]
ਵਾ ਕੀ ਬਾਤ ਵਹੀ ਪਰ ਜਾਨੈ। ਅਵਰ ਜੀਵ ਕੋ ਕਹਾ ਬਖਾਨੈ।"
ਇਹ ਬਿਧਿ ਸਿੱਖ ਸਬੈ ਸੁਨ ਪਾਯੋ। ਨਿਜ ਮਨ ਕੋ ਸਭ ਭਰਮ ਮਿਟਾਯੋ ॥ [੬੮॥]
ਚਰਨ ਪਰੋ ਭਲ ਸੀਸ ਨਿਵਾਈ। ਦੀਨ ਬੰਧੁ ਲਖ ਬਿਨਤੀ ਪਾਈ।
"ਪ੍ਰਸਨੋਤਰ ਮੈ ਅਧਿਕ ਨਿਸੰਗਾ। ਕਰੇ ਸੰਕ ਤਜ ਤੁਮਰੇ ਸੰਗਾ ॥ [੬੯॥]
ਖਿਮਾ ਕਰੋ ਸਤਿਗੁਰ ਭਗਵਾਨਾ। ਮੈ ਤੁਮ ਕੋ ਨਰ ਕਰ ਪਹਿਚਾਨਾ।"
ਤਿਨ ਜਬ ਦੀਨ ਬਚਨ ਯੋ ਰਰੈ। ਮਯਾ ਸਿੰਧੁ ਕਰੁਨਾ ਮੈ[14] ਢਰੈ[15] ॥ [੭੦॥]
"ਕਛੁ ਬਰ ਮਾਂਗ" ਸਿਰੀ ਮੁਖ ਭਾਖਾ। ਸੁਨਤ ਬੈਨ ਯਾ ਬਿਧਿ ਤਿਨ ਆਖਾ।
"ਮੋ ਪਰ ਨਾਥ ! ਕ੍ਰਿਪਾ ਯਹਿ ਕੀਜੈ। ਇਹ ਬਰਦਾਨ ਦਾਸ ਕੋ ਦੀਜੈ ॥ [੭੧॥]
ਇਹ ਜੋ ਕਥਾ ਪੜ੍ਹੇ ਸੁਨ ਗਾਵੈ। ਤੋ ਚਰਨਾਂਬੁਜ[16] ਮਾਹਿ ਸਮਾਵੈ।"
ਸਤਿਗੁਰ ਸੋਈ ਬਾਤ ਤਬ ਕੀਨੀ। ਜੋ ਮਨਸਾ ਪੂਰਨ ਤਿਹ ਦੀਨੀ ॥੨੯॥ [੭੨॥]

**ਦੋਹਰਾ।** ਬਹੁਤ ਕਾਲ ਬੀਤਤ ਭਯੋ, ਯੋ ਬਿਧਿ ਤਾ ਪੁਰ ਮਾਹਿ।
ਕਥਾ ਚੌਦਸੈ ਧਜਾਇ ਕੀ, ਬਰਨੀ ਸੁੰਦਰ ਚਾਹਿ ॥੩੦॥ [੭੩॥]
ਇਤਿ ਸ੍ਰੀ ਗੁਰ ਬਿਲਾਸ ਬਰ ਰੰਗ। ਤਾਹਿ ਕਥਾ ਸੁੰਦਰ ਦੁਖ ਭੰਗ ॥੧੪॥

---

1. ਕੰਪ ਕੰਪੀ, ਧੜਕਨ। 2. ਦੇਵਤਿਆਂ ਦਾ ਕਲਪ ਬ੍ਰਿਛ। 3. ਪਾਰਸ ਜੇਹੀਆਂ ਨਿਧਾਂ। 4. ਕਪਿਲਾ ਗਊ। 5. ਮਣੀਆ ਤੇ ਮੋਤੀ। 6. ਪਦ ਰਜ (ਚਰਨਾਂ ਦੀ ਧੂੜ) ਵਿਚ। 7. ਦ੍ਰਿਸ਼ਟੀ। 8. ਅੰਮ੍ਰਿਤ। 9. ਚੌਦਾਂ ਲੋਕ। 10. ਦੇਵ ਤੇ ਦੈਂਤ। 11. 'ਬਚਨ' (ਮੋ. ਬਾ. ੭੧)। 12. ਦੁਆਰ ਉੱਤੇ ਝਾੜੂ ਦੇਂਦੀ ਹੈ। 13. ਕੌਤਕ। 14. ਕਰੁਣਾ ਭਾਵ (ਕ੍ਰਿਪਾ ਭਾਵ) ਵਿਚ। 15. ਢਲੇ, ਆਏ। 16. ਚਰਣ ਕਮਲ।

## ਪੰਦਰ੍ਹਵਾਂ ਅਧਿਆਇ

**ਦੋਹਰਾ।** ਕਹੈ ਪੰਦ੍ਰਵੈ ਧਜਾਇ ਮਹਿ, ਭਗਤ ਸਿੰਘ ਜੁਤ[1] ਗਾਥ।
ਪੁਨਿ ਸਿੱਖਨ ਕੇ ਸਾਂਗ ਕੀ, ਕਥਾ ਹੋਤ ਸੁਖ ਸਾਥ ॥੧॥

**ਚੌਪਈ।** ਏਕ ਦਿਵਸ ਸਿਖ ਪੈ ਗੁਰ ਆਯੋ। ਆਨ ਕਰੀ ਚੁਗਲੀ ਅਸ ਭਾਯੋ[2]।
"ਹੇ ਪ੍ਰਭੁ ! ਭਗਤ ਸਿੰਘ ਜੋ ਦਾਸਾ। ਦਾਨਾ ਖਾਤ ਚੁਰਾਇ ਪ੍ਰਗਾਸਾ ॥ [੨॥]
ਵੈ ਤੋ ਬਾਜਿਨ[3] ਕੀ ਲਿਦ ਮਾਹੀ। ਦਾਣੇ ਚੁਗ ਖਾਵਤ ਯੌਂ ਆਹੀ।"
ਗੁਰ ਢਿਗ ਕਹੈਂ ਚੁਗਲ ਅਸ ਰੀਤੀ। ਵੈ ਖਾਵਤ ਅਤਿ ਸਬਲ ਜੁ ਨੀਤੀ ॥ [੩॥]
ਤਬ ਗੁਰ ਤਾ ਬੁਲਾਇ ਕੀ ਠਾਢਾ। ਸੰਮੁਖ ਤੀਰ ਮਾਰੇ ਤੇ ਗਾਢਾ।
ਤਬ ਤਿਨ ਜਾਮੈ[4] ਤਣੀ ਉਤਾਰੀ। ਨਗਨ ਕਰੀ ਛਾਤੀ ਰੁਚਿ ਧਾਰੀ ॥ [੪॥]
ਗੁਰ ਪੂਛਾ, "ਤਨ ਕਯੋਂ ਨਗ ਨਾਹੀ?" ਕਹੈ ਬੈਨ ਗੁਰ ਕੋ ਪੁਨਿ ਚਾਹੀ।
"ਤੁਮਰੇ ਬਾਨ ਅਵਰਨ ਬਿਨਾਹੀ। ਸਹਜੈ ਜਾਵੈਂ ਤਨ ਧਨ ਤਾਹੀ" ॥ [੫॥]
ਤਬ ਗੁਰ ਮੁਦਿਤ ਤਾਹਿ ਪਦ ਲਾਯੋ। ਅੰਗ ਮੈ ਲਾਇ ਸਭੇ ਦਰਸਾਯੋ।
ਤਾਵਤ ਕਾਲ[5] ਪਿਸੌਰੀ[6] ਸੰਗਤ। ਏਕ ਬ੍ਰਿਧ ਕੋ ਕਰਤ ਖਤੰਗਤ[7] ॥ [੬॥]
ਕਰ ਬਿਬਾਨ ਸਸਕਾਰ ਪ੍ਰਕਾਰੀ। ਨਿਕਸਨ ਹੇਤ ਕੀਓ ਛਲ ਭਾਰੀ।
ਤੁਰਕਨ ਸੋ ਬਾਹਰ ਮਤਿ[8] ਕੀਨਾ। "ਹਮ ਆਵੈ ਤੁਮ ਹਤੋ ਨ ਚੀਨਾ" ॥ [੭॥]
"ਤਾਹ ਕਹਯੋ ਹਮ ਧਨ ਤੁਮ ਦੈ ਹੈਂ।" "ਤਾਹਿ ਕਹਯੋ ਕਿਵ ਜੀਤ ਰਹੈ ਹੈਂ।"
ਬਿਵਾਨ ਅਗ੍ਰ ਗਾਵੈ ਸਬਦੀਤ[9]। "ਸੇਵਕ ਕੀ ਓੜਕ ਨਿਬਹੀ ਪ੍ਰੀਤ ॥ [੮॥]
ਜੀਵਤ ਸਾਹਿਬ ਸੇਵਯੋ ਅਪਨਾ। ਚਲਤੇ ਰਾਖਯੋ ਚੀਤ।"
ਸੁਨ ਗੁਰ ਸਬਦ ਬਿਗਾਸ ਅਤਿ ਨੀਤ ॥ [੯॥]
ਕਹਯੋ, "ਕੌਨ ਸੋ ਕੀਨ ਚਲਾਣਾ? ਇਤੇ ਓਰ ਲਜਾਵੋ ਸੁ ਬਖਾਣਾ।
ਮਨ ਮੈ ਕਹਯੋ ਜੇ ਜਾਵਹਿ ਏਈ। ਲੋਕ ਕਹੈਂ ਗੁਰ ਲਖਯੋ[10] ਨ ਤੇਈ ॥ [੧੦॥]
ਯਾ ਕਰ ਗੁਰੁਤਾ ਕਹੁ ਨਿਜ ਟੇਰਾ। ਕਹਯੋ ਸੁਨਾਵਹੁ ਸਬਦ ਸੁ ਚੇਰਾ।
ਪੰਜ ਪੌੜੀਆਂ ਵਾਰ ਸੁਨਾਵਹੁ। ਪੁਨਿ ਇਕ ਸਿਖ ਸੌਂ ਕਹਿ ਗੁਪਤਾਵਹੁ[11] ॥ [੧੧॥]
ਛਪ ਕੇ ਬੀਚ ਅੰਗਾਰਾ ਦੀਜੈ। ਯਾ ਬਿਬਾਨ ਮਾਹੀ ਸੁਖ ਲੀਜੈ।"
ਸੁਨ ਕਰ ਬਚ ਡਾਰਯੋ ਸੁ ਅੰਗਾਰਾ। ਤਬੈ ਬ੍ਰਿਧ ਸਿਖ ਕਾਂਪਯੋ ਭਾਰਾ ॥ [੧੨॥]

---

1. ਯੁਕਤ, ਸਹਿਤ। 2. ਇਸ ਭਾਇ (ਤਰੀਕੇ) ਨਾਲ। 3. ਘੋੜਿਆਂ। 4. ਜਾਮਾ, ਲੰਮਾ ਕੋਟ। 5. ਉਤਨਾ ਚਿਰ। 6. ਪੇਸ਼ਾਵਰ ਦੀ। 7. ਖਤੰਗ (ਤੀਰ) ਨਾਲ ਆਹਤ ਮਾਰਿਆ। 8. ਮਤਾ, ਸਲਾਹ। 9. ਸ਼ਬਦ ਪੜ੍ਹਦੇ। 10. ਜਾਣਿਆ। 11. ਗੁਪਤ ਰਖੋ।

ਥਰ ਥਰਾਇ ਧਰ ਮੈ ਗਿਰ ਪਰਿਜ। ਤਬ ਸਭ ਲਜੈ ਨੀਚ ਮੁਖ ਕਰਿਯੋ।
ਗੁਰ ਕਹਿ, "ਲਾਜ ਨ ਤ੍ਰਾਸ[1] ਬਿਚਾਰੋ। ਹਮ ਨਿਹਚਾ ਰਾਖਾ ਹੈ ਥਾਰੋ[2] ॥ [੧੩॥]
ਜੇ ਕਰ ਤੁਮ ਜਾਤੇ ਯਾ ਥਾਨਾ। ਤਬ ਸੇ ਮੁਖ ਤੁਰਕਨ ਗਨ ਜਾਨਾ।
ਤੇ ਤੁਮ ਕਹਿਤੇ ਗਾਥ ਇਸਾਹੀ। ਤੁਮਰੋ ਗੁਰ ਕਛੁ ਜਾਨਤ ਨਾਹੀ ॥ [੧੪॥]
ਅੰਤਰਜਾਮੀ ਜੇ ਵਹਿ ਹੋਤਾ। ਤੁਮਰੇ ਛਲ ਬਲ ਜਾਨ ਨ ਲੇਤਾ।
ਯਾ ਕਰ ਹਮ ਤੁਮਰਾ ਕ੍ਰਿਤ ਕੀਜੈ। ਤੁਮ ਮਨ ਧਰੋ ਤ੍ਰਾਸ ਨਹੀ ਖੀਜੈ ॥ [੧੫॥]
ਜੇ ਕਰ ਮਨ ਚਾਹੇ ਤੌ ਰਹੀਐ। ਨਾਤਰ ਜਾਹਿ ਜੋਰ ਨਹਿ ਕਹੀਐ।"
ਤਬ ਸੇ ਰਹੈ ਪ੍ਰੀਤਯੁਤ ਹੋਈ। ਸੇਵਕ ਕਰਤ ਕਠਿਨ ਤਪ ਸੋਈ ॥ [੧੬॥]
ਟੂਟਤ ਪਤ੍ਰ ਉਬਾਲ ਸੁ ਖਾਹੀ। ਕਬ ਰੋਰਨ[3] ਕਬ ਸਾਗ ਲੈ ਖਾਹੀ।
ਕਬ ਨਹਿ ਆਵਤ ਹਾਥ ਸੁ ਸੋਈ। ਨਿਰਮਲ ਰਹਿਤ ਅਸਨ[4] ਬਿਨ ਹੋਈ ॥੨॥ [੧੭॥]

**ਸਵੈਯਾ।** ਘੇਰਾ ਪਰਾ ਦੁਖ ਪਾਵਤ ਹੈਂ, ਬਹੁ ਕਾਲ ਬਿਤੇ ਜੁਧ ਰੈਨ ਬਿਤਾਵੈਂ।
ਖਾਨ 'ਰੁ ਪਾਨ ਨਹੀਂ ਕਛੁ ਪਾਵਤ, ਦੂਸਰ ਏ ਲਖ ਤੁਰਕ ਡਰਾਵੈਂ।
ਕਾ ਬਿਧਿ ਧੀਰ ਧਰੈਂ ਸਬ ਬੀਰ ਸੁ, ਹਾਡ ਰਹੈ ਸਬ ਮਾਸ ਸੁਕਾਵੈਂ।
ਪਿੰਜਰ ਸੇ ਤਨ ਹੋਤ ਭਏ, ਜੜ ਘਾਸ ਰਖਾਵਤ ਦਿਵਸ ਬਿਤਾਵੈਂ ॥੩॥ [੧੮॥]
ਪ੍ਰਾਨ ਧਰੈਂ ਅਤਿ ਜਤਨਨ ਸੋਂ, ਮਿਲ ਆਇ ਹਜੂਰ ਸੋ ਮਾਤ ਲਿਆਹੀ।
ਬੰਦਨ ਕੈ ਪ੍ਰਭੁ ਭਾਖਤ ਹੈਂ, ਪ੍ਰਭੁ ਜੂ ! ਕਰੀਐ ਰਖ ਦਾਸਨਿ ਨਾਹੀ।
ਦਾਨ ਦਿਜੈ ਪ੍ਰਭੁ ਜੀ ! ਹਮ ਜੀਵਨ, ਨਾਤਰ ਆਇਸ ਦੇਵਹੁ ਜਾਹੀ।
ਸੰਮੁਖ ਹੋ ਕਰ ਜੂੰਝ ਮਰੈ ਰਨ, ਨਾਤਰ ਪਜਾਨ ਕਰੋ ਇਹ ਠਾਹੀ ॥੪॥ [੧੯॥]
"ਜਾ ਕਰ ਪ੍ਰਾਨ ਬਚੈਂ ਇਨ ਕੇ" ਅਸ ਮਾਤ ਕਹੈ "ਸੁਨੀਏ ਬਚ ਭਾਰੇ।
ਜੇ ਕਰ ਪੇਟ ਭਰੋ ਇਨ ਕੋ ਤਬ ਜੁੱਧ ਹੂੰ ਜੈ ਧਰ ਜਾਵਤ ਕਾਰੇ।"
ਭਾਖਤ ਹੈ ਗੁਰ, "ਮਾਤ ਸੁਨੋ ਅਸ ਪੂਜ ਕੋ ਅੰਨ ਨ ਯਾਹਿ ਭੁਗਾਰੇ।
ਮਾਤ ਲਖੈ ਸੁਤ ਕੋ ਬਿਖ ਦੇਤ ਨ ਤਾਕਰ ਹੈ ਬਿਖ ਸੀ ਇਹ ਧਾਰੇ" ॥੫॥ [੨੦॥]
ਯਾ ਬਿਧਿ ਮਾਤ ਕੋ ਬਾਤ ਸੁਨਾਵਤ, ਆਵਤ ਹੈ ਉਤ ਦੂਤ ਅਰਾਹੀਂ[5]।
"ਸਬ ਲੈ ਧਨ ਧਾਮ ਚਲੋ ਇਹ ਤੈ, ਕਛੁ ਭਾਖਤ ਨਾਹਿ ਹਮੈ ਤੁਮ ਤਾਹੀ।
ਇਹ ਠੌਰ ਤਜੋ ਤੁਮ ਧਰਮ ਲਿਜੈ, ਔਰ ਸੁਗੰਧ ਲਿਜੈ ਰੁਚਿ ਜਾਹੀ।"
ਯਾ ਬਿਧਿ ਬਾਤ ਸੁਨੈ ਤਿਨਕੀ, ਤਬ ਸਿੱਖ ਸੁ ਮਾਤ ਕੋ ਜਾਇ ਸੁਨਾਹੀ ॥੬॥ [੨੧॥]

**ਦੋਹਰਾ।** ਮਾਤਾ ਸਗ ਲਿਆਇ ਕੈ, ਕਰੀ ਸਬਨ ਅਰਦਾਸ।
"ਹੇ ਪ੍ਰਭੁ ! ਰਾਖੋ ਹਮਨ ਕੋ, ਪਰੈ ਪ੍ਰਾਨ ਹਮ ਜਾਸ[6]" ॥੭॥ [੨੨॥]

**ਚੌਪਈ।** ਉਤ ਵੈ ਤੁਰਕ ਰਾਵ ਕਹ ਐਸੇ। "ਤੁਮੈ ਬਸਤ ਹਮ ਛੁਹਤ ਨ ਕੈਸੇ।
ਤੁਰਕ ਭੂਪ ਔ ਨੀਤ ਵਿਚਾਰੀ। ਗੋ ਸੂਕਰ[7] ਰਤ ਸਮ ਹਮ ਭਾਰੀ ॥ [੨੩॥]
ਫਕਤ[8] ਭੂਮਿ ਤੁਮ ਤੇ ਹਮ ਚਾਹੀ। ਨਾਥ ਸਮੋਏ ਹਾਥ ਨ ਆਈ।"
ਤਬ ਗੁਰ ਕਹਤ, "ਤੁਮੈ ਨਾਹ ਜਾਨਤ। ਯਾ ਕੇ ਛਲ ਬਲ ਅੰਤ ਨ ਠਾਨਤ ॥ [੨੪॥]

---

1. ਡਰ। 2. ਤੁਹਾਡਾ। 3. ਰੋੜੇ। 4. ਭੋਜਨ। 5. ਅਰਿ (ਦੁਸ਼ਮਨ) ਦੇ ਦੂਤ (ਸਿਪਾਹੀ)। 6. ਜਿਸ ਤੋਂ 7. ਗਊ ਤੇ ਸੂਰ। 8. ਬਸ, ਕੇਵਲ।

ਝੂਠੇ ਬਚਨ ਸਤਿ ਕਰ ਜਾਨਤ। ਅੰਧੇ ਕਾਨੇ ਬਚਨ ਨ ਮਾਨਤ।
'ਹਿੰਦੂ ਅੰਨਾ ਤੁਰਕ ਸੁ ਕਾਨਾ[1]। ਦਗੇ ਕਾਜ ਕਰਤੇ ਛਲ ਨਾਨਾ" ॥ [੨੫॥]
ਪੁਨਿ ਆਯੋ ਕਾਜੀ ਇਕ ਦੂਤਾ। ਤਾ ਕੋ ਗੁਰ ਕਰ ਆਦਰ ਪੂਤਾ।
ਚੂਰਨ ਇੱਖ ਕਰੀ ਖੁਲਵਾਹੀ। ਦੂਧ ਪਾਨ ਸਭ ਰਸ ਖਟ ਭਾਈ ॥ [੨੬॥]
ਨਾਨਾ ਭਾਂਤਿਨ ਸੁਖ ਤਿਨ ਦੇਖਾ। ਅਨ ਧੰਨ ਕੋਸ ਅੰਤ ਨ ਲੇਖਾ।
ਕੋਸ[2] ਖਾਤ ਅੰਨ ਧਨ ਘ੍ਰਿਤ ਕੇਰੇ। ਤਾਹਿ ਦਿਖਾਵਤ ਆਪ ਸੁ ਟੇਰੇ ॥ [੨੭॥]
ਏ ਸਬ ਖਾਇ ਬਹੁਰ ਉਠ ਜੈਹੈਂ। ਯਾ ਤੁਮ ਸੋ ਹਮ ਸੰਗਰ[3] ਕੈ ਹੈਂ।
ਯਾ ਬਿਧਿ ਲਖ ਕੈ ਦੂਤ ਸੋ ਆਵੈਂ। ਜਾਇ ਨ੍ਰਿਪਨ ਸੋ ਬੈਨ ਸੁਨਾਵੈਂ ॥ [੨੮॥]
ਅਨ ਘਾਸ ਘ੍ਰਿਤ ਬਸਨ ਅਪਾਰਾ। ਗੁਰ ਕੋਸਨ ਕੋ ਅੰਤ ਨ ਪਾਰਾ।
ਸੁਨ ਕੈਸੇ ਤਬ ਐਸ ਬਖਾਨੈ। ਚਾਰ ਬਰਸ ਕੋ ਘੇਰਾ ਠਾਨੈ ॥ [੨੯॥]
ਚਾਰ ਬਰਸ ਲੌ[4] ਅਨਗਨ[5] ਕੋਸਾ। ਅਜ ਹੂੰ ਪਰੇ ਅੰਨ ਧਨ[6] ਤੋਸਾ।
ਇਤ ਸਬ ਸਿੰਘ ਐਸ ਉਚਰਾਹੀ। "ਬਡ ਬਿਸ ਮੈ ਹਮ ਬਾਤ ਲਖਾਹੀ[7] ॥ [੩੦॥]
ਹਮੈ ਨ ਦੇਤ ਅੰਨ ਕਿਛੁ ਖਾਹੀ। ਤੁਰਕਨ ਸੋ ਅਤਿ ਦੇਤ ਭਨਾਹੀ।"
ਮਾਤਾ ਸੰਗ ਲਿਆਇ ਪੁਨਿ ਤੇਹੀ। "ਇਨ ਦੂਤਨ ਕੋ ਖਟਰਸ[8] ਦੇਹੀ" ॥ [੩੧॥]
ਕਹੈਂ ਗੁਰੂ ਜੀ, "ਤੁਰਕ ਉਚਾਰੇਂ। ਗੋ ਸੂਕਰ ਸੌਗੰਧ ਪੁਕਾਰੇਂ।
ਬੇਦ ਪੁਰਾਨ ਬੀਚ ਤੁਮ ਦੇਹੀ। ਚਲੋ ਨ ਜਾਤੇ ਭਰਮ ਕਰੇਹੀ" ॥ [੩੨॥]
ਸ੍ਰੀ ਗੁਰ ਕਹੈ, "ਝੂਠ ਵਹੁ ਕੈ ਹੈਂ। ਤੁਮੇ ਦਿਖਾਹਿ ਕੌਤੁਕੋ ਚਹਿ ਹੈਂ।"
ਤਬ ਕੌਤੁਕ ਹਿਤ ਚਮੜੇ ਲੀਨੇ। ਪਨ੍ਹੀ[9] ਤੋਬਰੇ[10] ਅੰਤ ਨ ਬੀਨੇ ॥ [੩੩॥]
ਕਾਠੀ ਜੀਨ ਮਲੀਨ ਮੰਗਾਈ। ਹਾਡ, ਪੁਰਾਨੇ ਚੀਰ[11], ਅਧਿਕਾਈ।
ਠੀਕਰ ਪਾਹਨ[12] ਬੁਰਦ ਸੋ ਪੋਸਾ[13]। ਊਨ ਕਪਾਸ ਮਲਨ ਭਰ ਕੋਸਾ ॥ [੩੪॥]
ਪਨੀ ਪੁਰਾਨੀ ਕੁਪੀਅਨ[14] ਹੀਨੀ। ਏ ਸਬ ਏਕਠ ਕਰੀ ਸੁ ਚੀਨੀ।
ਭਿੰਨ ਭਿੰਨ ਕਰ ਗੂਨ ਭਰਾਹੀ। ਭਰੈ ਬੈਲ ਸਾ ਦਏ ਚਲਾਈ ॥੮॥ [੩੫॥]

**ਸਵੈਯਾ।** ਲਿਖ ਪਤ੍ਰ ਪਠੇ ਉਨ ਦੂਤਨ ਕੋ, "ਤੁਮ ਬੈਨ ਧਰੇ ਹਮ ਜਾਂਹਿ ਤਜਾਹੀ।
ਪੂਰਬ ਕੋਸ ਖਜਾਨਾ ਚਲੈ", ਸਬ ਸੁਹਰਤ ਭੀ ਗੁਰ ਕੂਚ ਕਰਾਹੀ।
ਯੌ ਸੁਨ ਰਾਵ ਆਨੰਦਤ ਭੇ, ਮਨੋ ਨਿਰਬਲ ਥੇ ਭਏ ਸਬਲ ਸੁਨਾਹੀ।
ਆਧ ਹੀ ਰਾਤ ਪਯਾਨ[15] ਭਯੋ, ਤਬ ਸੀਂਗ ਦੁਈ ਤਿਨ ਬੈਲ ਬੰਧਾਹੀ ॥੯॥ [੩੬॥]
ਦੋ ਦੋ ਸੀਗ ਮਸਾਲ ਜਗੇ, ਤਬ ਯਾ ਬਿਧਿ ਟਾਂਡ ਗੁਰੂ ਕੋ ਸਿਧਾਹੀ।
ਮੋਰਚਾ ਲਾਂਘ ਗਏ ਗੁਰੂ ਕੋ ਜਬ, ਤਾਹਿ ਕੇ ਬੀਚ ਜਬੈ ਪ੍ਰਵਿਸਾਹੀ।
ਪੇਖ ਕੇ ਸਬ ਭਏ ਤਿਹ ਲੋਭ ਮੈ, ਧਰਮ ਦੀਓ ਤਜ ਕੈ ਤਿਨ ਨਾਹੀ।

---

1. ਸਹੀ ਪਾਠ ਇਸ ਤਰ੍ਹਾਂ ਹੈ : "ਹਿੰਦੂ ਅੰਨ੍ਹਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ।" (ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ)। 2. ਖ਼ਜ਼ਾਨਾ। 3. ਲੜਾਈ। 4. ਤਕ। 5. ਅਣਗਿਣਤ। 6. 'ਅਨਿਕ ਬਿਧਿ'। (ਮੋ. ਬਾ. ੭੧)। 7. ਦੇਖ ਕੇ। 8. ਖਟ (ਛੇ) ਰਸ ਇਹ ਹਨ : ਮਿੱਠਾ, ਸਲੂਣਾ, ਚਰਪਰਾ (ਤਿੱਖਾ) ਕਸੈਲਾ, ਖੱਟਾ ਅਤੇ ਕੌੜਾ। 9. ਜੁੱਤੀਆ। 10. ਤੋਬਰੇ, ਥੈਲੇ, 11. ਪੁਰਾਣੇ ਤੇ ਫਟੇ ਹੋਏ ਕਪੜੇ। 12. ਪੱਥਰ। 13. ਬੁਰਦ ਪੋਸ਼, ਸਾਮਾਨ ਬੰਨ੍ਹਣ ਦੀਆਂ ਚਾਦਰਾਂ। 14. ਕੁਪੀਨ, ਲਿੰਗੋਟੀ। 15. ਗਮਨ, ਕੂਚ।

ਜੋ ਗੁਰ ਏਕਠ ਯਾਹਿ ਕਰੀ, ਹਮ ਖੋਸਤ[1] ਸੋ ਬਸ ਲੇਹ ਭਨਾਹੀ ॥੧੦॥ [੩੭॥]

**ਭੁਜੰਗ ਛੰਦ।** ਹਮੇ ਨਾਹਿ ਕੀਨੀ ਸੁਗੰਧੰ ਪ੍ਰਮਾਨੰ। ਲਹੇ ਕੋਸ ਭਾਰੇ ਤਜੇ ਧਰਮ ਜਾਨੰ।

ਹਮੈ ਤੋ ਲਏ ਯਾਹਿ ਐਸੇ ਬਖਾਨੀ। ਗਈ ਧਰਮ ਕੀ ਕੀਲ ਐਸੇ ਹਿਤਾਨੀ ॥ [੩੮॥]

ਚਲੈ ਦੌੜ ਕੈ ਤੁਰਕ ਹਿੰਦੂ ਨਿਸੰਕੰ। ਤਜਜੋ ਧਰਮ ਪੀਰਾਨ ਕੋ ਕਰਸ ਭੰਗੰ।

ਪਰੀ ਮਾਰ ਮਾਰੰ ਲੁਟੇ ਬੈਲ ਹੇਤੰ। ਲੜੇ ਆਪ ਮਾਹੀ ਕਰੇ ਸਸਤ੍ਰ ਚੇਤੰ ॥ [੩੯॥]

ਨਿਜੰ ਮਾਰ ਡਾਰੇ ਲਖੈ ਨਾਹਿ ਚੀਤੰ। ਕਹੈਂ ਤਾਤ ਪਾਤੰ ਮਰੈ ਹ੍ਵੈ ਅਭੀਤੰ[2]।

ਲੜੈਂ ਤੁਰਕ ਰਾਜੈ ਕਹੈਂ ਲੂਟ ਲੇਹੀ। ਹਮੇ ਦੇਸ ਕੋ ਲੂਟ ਲੀਨੋ ਇਨੇਹੀ ॥ [੪੦॥]

ਮਲੇਛੰ ਬਖਾਨੈਂ ਜੁਧੰ ਕੀਨ ਮੋਹੀ। ਯਹੀ ਭਾਂਤਿ ਰਾਰੰ ਪਰੀ ਤਿਹ ਲਸੋਹੀ।

ਇਤੈ ਤੋਪ ਮਾਰੈ ਗੁਰੂ ਕੋਟ ਊਪੰ। ਰਲੇ ਅੰਗ ਭੰਗੰ ਭਯੋ ਜੁੱਧ ਮੂਚੰ[3] ॥੧੧॥ [੪੧॥]

**ਦੋਹਰਾ।** ਨਿਹੰਗਨ ਨਾਮ ਬਤਾਵਹੀ, ਮੀਡੀ[4] ਕਰ ਲਘੁ ਅੰਗ।

ਪੂਜ ਕਰੈਂ ਅਤਿ ਤੋਪ ਕੀ, ਚਲੇ ਅਨੰਦ ਪੁਰ ਸਗ ॥੧੨॥ [੪੨॥]

**ਚੋਪਈ।** ਐਸੀ ਤੋਪ ਮਹਾਂ ਅਧਿਕਾਈ। ਆਪ ਸੁ ਸਾਹਿਬ ਜੋ ਢਲਵਾਈ।

ਆਦਿ ਤੋਪ ਛੋਟੀ ਸੀ ਧਰੀ। ਲਾਗਤ ਤਾਹਿ ਜਾਹਿ ਮਨ ਕਰੀ ॥ [੪੩॥]

ਮਾਰੇ ਤੋਪ ਬਖਾਨੇ ਨਾਮ। ਏਹ ਨਿਹੰਗਨ ਕੋ ਅਤਿ ਕਾਮ।

ਬਾਂਧ ਨ ਦੇਵੈਂ ਤੁੰਮਨ[5] ਬੀਰਾ। ਮਾਨੈਂ ਖਾਲਸ ਜੋਇ ਅੰਬੀਰਾ।

ਏਕ ਭਗਤਿ ਤੁਮਰੀ ਯੋ ਕਰੇਈ। ਨਾਮ ਨਿਹੰਗਨ ਜਾਨੋ ਤੇਹੀ ॥੧੩॥ [੪੪॥]

**ਪਾਧੜੀ ਛੰਦ।** ਹਹਕੰਤ[6] ਤਾਹਿ ਬੀਰੰ ਮਹਾਨ। ਲਰਤੇ ਨਿਸੰਗ ਧਨ ਹੇਤ ਜਾਨ।

ਨਹੀ ਮੂੜ੍ਹ ਗਜਾਨ ਮਨ ਮੈ ਧਰੰਤ। ਜਨ ਮ੍ਰਿਤ ਨਾਰ ਨਿਸ ਸੋ ਗਿਰੰਤ ॥ [੪੫॥]

ਕਈ ਉਡਤ ਜਾਹਿ ਸਹਸੰ ਹਜਾਰ। ਜਬ ਪਰਤ ਤੋਪ ਅਨਕੰ ਸੁਧਾਰ।

ਇਮ ਕਰਤ ਆਪ ਮੈ ਮੂੜਰਾਰ। ਜਿਮ ਜਰਤ ਬਾਂਸ ਖਹਿਕੰਤ ਬਾਰ ॥ [੪੬॥]

ਕਈ ਲੁੱਥ[7] ਜੁੱਥ[8] ਧਰ ਪਰੀ ਜਾਨ। ਅਸ ਭਾਂਤ ਚਾਰ ਘਟਿਕਾ[9] ਪ੍ਰਮਾਨ।

ਬਹੀ ਖੰਡ ਧਰ[10] ਤਾ ਮੱਧ ਐਸ। ਕਿਰਸਾਨ ਦਾਤ੍ਰੀ ਖੇਤ੍ਰ ਜੈਸ।

ਅਤਿ ਪਰੀ ਮਾਰ ਤਹਿ ਘੋਰ ਜਾਨ। ਨਿਸ ਕਰਤ ਨਾਚ ਕਾਲੀ ਮਹਾਨ ॥੧੪॥ [੪੭॥]

**ਰਸਾਵਲ ਛੰਦ।** ਪਰੀ ਮਾਰ ਮਾਰੰ। ਉਠੀ ਸਸਤ੍ਰ ਝਾਰੰ। ਲੜੈ ਤੁਰਕ ਹਿੰਦੂ। ਨਹੀ ਤ੍ਰਾਸ ਜਿੰਦੂ।

ਸੁਤੰ ਤਾਤ ਮਾਰੇ। ਜਿਮੰ ਮਤਿ ਵਾਰੇ। ਬਕੇ ਬੈਨ ਭਾਰੇ। ਲਦੇ ਕੋਸ ਸਾਰੇ ॥ [੪੮॥]

ਕਰੈ ਸੋਰ ਸੋਰੰ। ਬਹੇ ਘੋਰ ਘੋਰੰ। ਕਈ ਸੈਨ ਮਾਰੀ। ਨ ਅੰਤੰ ਸੁਮਾਰੀ।

ਗੁਰੂ ਕੈ ਸਹਾਈ। ਸਬੈ ਦੂਤ ਖਾਈ। ਸੁਕਾਲੀ ਮਹਾਨੀ ਕਰੈ ਨਾਸ ਜਾਨੀ।

ਭਲੀ ਭਾਂਤਿ ਰਾਚੇ। ਨਹੀਂ ਤ੍ਰਾਸ ਬਾਚੇ। ਕਈ ਸੈਨ ਭਾਰੀ। ਮਰ ਸੋ ਸਿਧਾਰੀ ॥੧੫॥ [੪੯॥]

**ਦੋਹਰਾ।** ਤਬ ਅਨਗਨ ਧਨ ਬੈਲ ਲੈ, ਚਲੈ ਬੀਰ ਬਲਵੰਤ।

ਜਾਇ ਆਪਨੇ ਧਾਮ ਮੈ, ਕਰਤ ਮੋਦ ਮਨ ਮੰਤ[11] ॥੧੬॥ [੫੦॥]

**ਚੋਪਈ।** ਚਮਰੇ[12] ਹਾਡ ਬੈਲ ਕੀ ਗੋਨਾ। ਲਖੇ ਤਾਹਿ ਹਿਤ ਧਰ ਮਨ ਸੋਨਾ।

---

1. ਖੋਹ ਲੈਂਦੇ ਹਾਂ। 2. ਭੀਤਿ (ਡਰ) ਤੋਂ ਰਹਿਤ, ਨਿਡਰ। 3. ਅਧਿਕ, ਬਹੁਤ ਉੱਚਾ। 4. ਮਰੋੜ ਕੇ। 5. ਗੋਹ, ਝੁੰਡ। 6. ਹਾ-ਹਾ-ਕਾਰ ਕਰਦੇ। 7. ਲੋਥਾਂ। 8. ਇਕੱਠ, ਗੋਹ। 9. ਘੜੀ। 10. ਖੰਡੇ ਦੀ ਧਾਰ ਵਹੀ, ਅਰਥਾਤ ਖੰਡਾ ਖੜਕਿਆ। 11. ਮਨ ਭਾਉਂਦੇ ਆਨੰਦ। 12. ਚਮੜੇ।

ਜਬ ਹੀ ਰਾਤ ਪਰੀ ਚਮੜੇ ਲਖ। ਨਾਹਕ ਮੂੰਡ ਮੁੰਡਾਯੋ ਹਮਿ ਸਖ ॥ [੫੧॥]
ਸਾਕ ਸੈਨ ਸਭ ਨਿਜ ਕਰ ਮਾਰੇ। ਨਾਹਕ ਕੀਨ ਕਰਮ ਹਮ ਭਾਰੈ।
ਧਰਮ ਕੋਲ[1] ਭੂਪਨ ਕੋ ਬੋਰਾ[2]। ਮਰੈ ਲਾਜ ਸੋ ਤੇ ਸਠ[3] ਚੋਰਾ ॥ [੫੨॥]
ਜੋ ਕੋ ਯਾ ਬਿਧਿ ਗੁਰਮਤਿ ਤਜਾਗੇ। ਇਹ ਜਗ ਧ੍ਰਿਗਤਿਹ ਦੋਜਕ ਆਗੇ।
ਯਾ ਬਿਧਿ ਤਿਨੈ ਭਯੋ ਉਪਹਾਸਾ[4]। ਸਾਹਿਬ ਬਿਗਸਜੋ ਪੇਖ ਤਮਾਸਾ ॥੧੭॥ [੫੩॥]

**ਸਵੈਯਾ।** ਸ੍ਰੀ ਗੁਰ ਸਿੱਖ ਬੁਲਾਇ ਲਏ, ਕਹਜੋ, "ਯਾਹਿ ਚਰਿਤ੍ਰ ਲਖੋ ਚਖ[5] ਮਾਹੀ।
ਤੁਮ ਤੇ ਕਹਤੇ ਪ੍ਰਭੁ ਧਰਮ ਬਖਾਨਤ, ਏਹ ਪਹਾਰੀਏ ਕਾਤੁਰ[6] ਕਾਹੀ[7]।
ਕਾਚੇ ਪਹਾਰੀਏ ਜਾਨ ਲਖੋ ਮਨ, ਬੈਨ ਕੇ ਸਾਚ ਕਬੈ ਇਹ ਨਾਹੀ।
ਤੁਮ ਜਾਨਤ ਨਾ ਇਨਕੇ ਛਲ ਕੋ, ਦਗੇ ਬਾਜ ਮਹਾਂ ਇਨਸੋ ਧਰ[8] ਨਾਹੀ ॥੧੮॥ [੫੪॥]
ਜੋ ਹਮ ਕੂਚ ਕਰੈਂ ਇਤ ਤੇ, ਉਨ ਤੋ ਸਬ ਸੰਗਤ ਮੈ ਪ੍ਰਵਿਸਾਹੀ।
ਥੋਰਨ ਸੋ ਹਮ ਕੈਸ ਕਰੈਂ ਜੁੱਧ ਨਾਹਕ ਸਿੱਖਨ ਪ੍ਰਾਨ ਗਵਾਹੀ।
ਜੇ ਕਰ ਕੇਤਕ ਭਾਜ ਪਰੈ ਤਬ, ਯਾ ਕਰ ਧੀਰ ਧਰੋ ਮਨ ਮਾਹੀ।
ਸਭ ਕੋ ਮਨ ਸੂਰ ਨ ਜਾਨਤ ਹੈ, ਤੁਮ ਕੌਤੁਕ ਕਾਲ ਲਖੋ ਮਨ ਮਾਹੀ ॥੧੯॥ [੫੫॥]
ਧੀਰਜ ਧਾਰ ਰਹੋ ਮਨ ਮੋ ਤੁਮ, ਇੱਛਤ ਭੋਗ ਧਰੋ ਸੁਖ ਪਾਹੀ।
ਯਾ ਬਿਧਿ ਕੇਤਕ ਕਾਲ ਬਿਤਜੋ, ਅਤਿ ਕਸਟ ਸੋ ਕਾਲ ਬਿਤਾਵਤ ਆਹੀ।
ਰਾਜ ਭਵੈ ਤੁਮਰੋ ਜਗ ਮੈ, ਸਬ ਧੀਰਜ ਧਾਰ ਰਹੋ ਮਨ ਮਾਹੀ।"
ਅਗਨੰਤ[9] ਚਰਿਤ੍ਰ ਕਰੇ ਪ੍ਰਭੁ ਜੂ ਤਬ, ਗਾਥ ਸੁਨੋ ਇਕ ਸਿੱਖ ਸੁਨਾਹੀ ॥੨੦॥ [੫੬॥]

**ਚੌਪਈ।** "ਹੇ ਪ੍ਰਭੂ ! ਸੇਵਾ ਰਾਮ[10] ਸੁ ਸਾਧਾ। ਕਰਤ ਕਰਮ ਐਸੋ ਅਪਰਾਧਾ।
ਜਬ ਹੋਵਤ ਸੰਗਰ ਅਤਿ ਭਾਰੀ। ਹਿੰਦਨ ਤੁਰਕਨ ਨੀਰ[11] ਪਿਆਰੀ ॥ [੫੭॥]
ਅਰਿਗਨ[12] ਕੋ ਜਲ ਹੇਤ ਪਿਆਏ। ਪੁਨਿ ਸਭ ਸਿੰਘਨ ਕੋ ਰੁਚਿ ਭਾਏ।"
ਤਬ ਗੁਰ ਜੀ ਤਾ ਕੋ ਸਦ ਲੀਨਾ। ਕਰ ਜੁੜ[13] ਸੀਸ ਨਿਵਾਇ ਅਸੀਨਾ[14] ॥ [੫੮॥]
ਤਬ ਗੁਰ ਕਹੈਂ, "ਸਿੱਖ ਕਿਛੁ ਭਾਖੈਂ। ਨੀਰ ਅਰਿਨ[15] ਨਿਜ ਦੇਵਤ ਸਾਖੈਂ।
ਤੁਮ ਹੋ ਸੰਤ ਕਨ੍ਹੈਯਾ ਰੂਪਾ। ਜੋ ਗੁਰ ਨੇਮ ਪਾਹਿ ਸੁਖ ਰੂਪਾ ॥ [੫੯॥]
ਕਰੀ ਸੇਵ ਬਹੁ ਚਿਤ ਰੁਚਿ ਲਾਈ। ਹਮਰੇ ਪਾਹਿ ਰਹੈ ਅਧਿਕਾਈ।
ਤੁਮ ਗੁਰਸਿੱਖ ਏਕ ਬ੍ਰਤ ਨਾਰੀ। ਪੂਰਬ ਸੇਵਾ ਕੀਨੀ ਭਾਰੀ ॥ [੬੦॥]
ਓਹ ਰਾਜਨ ਕੋ ਨੀਰ ਪਿਵਾਏ। ਨਾਰੀ ਹਮਰੋ ਆਸ ਲਖਾਏ।
ਜੋ ਪੂਰਬ ਕੀ ਬਾਤ ਹਮਾਰੀ। ਓਹੁ ਨਾਰੀ ਚਿਤਵੈ ਬਹੁ ਕਾਰੀ" ॥ [੬੧॥]
ਸੁਨ ਗੁਰ ਬੈਨ ਕਹੈ ਤਬ ਬਾਨੀ। "ਤੁਮ ਸਬ ਅਸ ਜਗ ਮੈ ਸੁਖਦਾਨੀ।

---

1. ਧਰਮ ਦਾ ਵਚਨ। 2. ਡੋਬਿਆ। 3. ਮੂਰਖ। 4. ਮਖੌਲ। 5. ਅੱਖ। 6. ਕਾਇਰ, ਡਰਾਕਲ। 7. ਕਿਉਂ, ਕਿਸ ਵਾਸਤੇ। 8. ਧਰਮ ਉੱਪਰ। 9. ਅਣਗਿਣਤ। 10. ਭਾਈ ਸੇਵਾ ਰਾਮ ਸਾਧੂ ਨਹੀਂ, ਦਰ ਅਸਲ ਏਥੇ ਭਾਈ ਕਨ੍ਹੈਯਾ ਨਾਂ ਹੀ ਵਧੇਰੇ ਠੀਕ ਹੈ, ਕਿਉਂਕਿ ਇਹ ਸੇਵਾ ਆਨੰਦ ਪੁਰ ਦੇ ਜੰਗ ਸਮੇਂ ਭਾਈ ਕਨ੍ਹੈਯਾ ਜੀ ਨੇ ਹੀ ਕੀਤੀ ਸੀ। ਭਾਈ ਕਨ੍ਹੈਯਾ ਜੀ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦੇ ਸਮੇਂ ਤੋਂ ਗੁਰੂ ਘਰ ਦੇ ਪੁਰਾਣੇ ਸੇਵਕ ਚਲੇ ਆਉਂਦੇ ਸਨ ਤੇ ਭਾਈ ਸੇਵਾ ਰਾਮ ਤਾਂ ਉਨ੍ਹਾਂ ਦੇ ਚੇਲਿਆਂ ਵਿਚੋਂ ਇਕ ਸੀ, ਜਿਸ ਦਾ ਸਮਾਂ ਇਸ ਤੋਂ ਪਿੱਛੋਂ ਦਾ ਹੈ। 11. ਪਾਣੀ। 12. ਦੁਸ਼ਮਨਾਂ। 13. ਹੱਥ ਜੋੜ ਕੇ। 14. ਅਧੀਨ ਹੋਇਆ, ਬੈਠ ਗਇਆ। 15. ਅਰਿ (ਵੈਰੀਆਂ) ਨੂੰ।

ਬਾਜ[1] ਰੱਸਰੇ[2] ਅਗ੍ਰ ਪਿਛਾਰੀ। ਬਾਟਤ ਹੈ ਹਮ ਸੇਵਕ ਥਾਰੀ[3] ॥ [੬੨॥]
ਤੁਮ ਯਹਿ ਕੌਤਕ ਕੀਨ ਅਪਾਰਾ। ਸ੍ਰਿਜ ਪਾਲਨ ਤੁਮ ਪਲਨ ਸੰਘਾਰਾ।
ਰਾਮ ਕਿਸਨ ਬਿਧ[4] ਸੰਭੁ[5] ਸਰੂਪਾ। ਤੋ ਸਮ ਰੂਪ ਅਨੂਪ ਸਰੂਪਾ" ॥ [੬੩॥]
ਯਾ ਬਿਧਿ ਗੁਰ ਸੁਨ ਕਹਜੋ ਨਿਹਾਲਾ। ਤਬ ਤਾ ਕੋ ਭਯੋ ਗਜਾਨ ਬਿਸਾਲਾ[6]।
ਵੈਰਾਗ ਬਿਬੇਕ ਸਮੰ ਦਮ[7] ਕੀਨੇ। ਉਪਰਤਿ[8] ਤਤਿਖਜਾ[9] ਸਰਧਾ ਚੀਨੇ ॥ [੬੪॥]
ਸਮਾਧਾਨ[10] ਮਮੋਖ[11] ਅਪਾਰਾ। ਮਹਾਂ ਵਾਕ ਸ੍ਰਵਨਨ ਰੁਚਿਧਾਰਾ।
ਖਟ ਸਮਾਧ[12] ਨਿਧਜਾਸਨ[13] ਆਦਾ। ਸੋ ਸਬ ਫਲਤਾ ਗੁਰ ਪਰਸਾਦਾ ॥ [੬੫॥]
ਤਬ ਲੌ ਲਿਖਾ ਦਿਲੀਸਰ[14] ਆਵਾ। ਭਾਈ ਕੋ ਏ ਬਚਨ ਸੁਨਾਵਾ।
"ਜਹ ਤੁਮ" ਆਪ ਗੁਰੂ ਫੁਰਮਾਵਾ। "ਤਾਹਿ ਰਹੇ ਹਮ ਖੁਸੀ ਲਖਾਵਾ ॥ [੬੬॥]
ਸਭ ਕੀ ਟਹਲ ਕਿਰਤ ਮੈ ਮਾਨਾ। ਸਭ ਸੰਗਤ ਮੁਹਿ ਦਰਸਨ ਜਾਨਾ।
ਐਸੇ ਖੁਸੀ ਲਈ ਮਨ ਮਾਨੋ। ਚਲੇ ਤਬੈ ਜਹ ਆਯਸ ਠਾਨੋ ॥ [੬੭॥]
ਜੋ ਹਮ ਤੁਮਰੋ ਬੁਰਾ ਲਖਾਵੈ। ਆਪਨ ਕੀ ਸਾਹਿਬ ਤੇ ਪਾਵੈ।
ਯਾ ਕੇ ਬੀਚ ਪਛਾਨ ਕੁਰਾਨਾ। ਇਕ ਬਿਰਯਾ ਤੇ ਕਰੋ ਪਯਾਨਾ ॥ [੬੮॥]
ਹਮ ਕੋ ਆਨੰਦ ਰਸ ਨਿਜ ਦੀਜੈ। ਤੁਮ ਕੋ ਮਿਲਤ ਹਮੈ ਸੁਖ ਲੀਜੈ।
ਤੁਮ ਚਮਕੌਰ ਹਮ ਸਿਰੰਦ ਮਝਾਰਾ। ਹੋਵੇ ਬੀਚ ਮੇਲ ਹਮ ਭਾਰਾ" ॥ [੬੯॥]
ਯਾ ਬਿਧਿ ਨੀਤ ਪਤ੍ਰਿਕਾ ਆਵੈ। ਖਸਟ ਮਾਸ ਯਾ ਬਿਧੀ ਬਿਤਾਵੈ।
ਨਗਰ ਲੋਕ ਸਬ ਗੁਰ ਢਿਗ ਆਏ। ਕਰ ਅਰਦਾਸ ਸੁ ਬੈਨ ਸੁਨਾਏ ॥ [੭੦॥]
"ਅੰਨ ਬਿਨਾ ਜੀਅ ਜਾਤ ਹਮਾਰਾ। ਅਸਤ ਚਰਮ ਰਹਿ ਗਏ ਸੁਧਾਰਾ।
ਸਾਂਝ ਰੈਨ ਯਾ ਪ੍ਰਾਤ ਮਰਾਹੀ। ਅੰਨ ਬਿਨਾ ਜੀਵ ਜਾਵਤ ਆਹੀ" ॥ [੭੧॥]
ਯਾ ਬਿਧਿ ਲੋਕ ਸਭਨ ਹਠ ਕੀਨਾ। ਸ੍ਰੀ ਮੁਖ ਤਬ ਐਸੇ ਭਨ ਦੀਨਾ।
"ਕਛੁਕ ਦਿਵਸ ਯਾ ਭਾਂਤਿ ਬਿਤਾਵਹੁ। ਪੁਨਿ ਮਨ ਚਿੰਦ[15] ਭੋਜਨ ਪਾਵਹੁ" ॥ [੭੨॥]
ਅਬ ਜਾਵੈ ਤਬ ਅਤਿ ਸੰਗ੍ਰਾਮਾ। ਮਾਰੇ ਬਲੀ ਕੇਤੇ ਅਭਿਰਾਮਾ।
ਸਭ ਸਿਖ ਕਹੈ, "ਬੁਰਾ ਨਹਿ ਹੋਈ। ਤਜੋ ਆਨੰਦਪੁਰ ਅਤਿ ਸੋਈ" ॥ [੭੩॥]
ਸ੍ਰੀ ਮੁਖ ਕਹੈ, "ਸੁਨੋ ਤੁਮ ਭਾਈ। ਬੁਰੋ ਹੋਇ ਤੁਮਰੇ ਸਿਰ ਆਈ।"
ਯੌਂ ਕਹਿ ਕੈ ਸਭ ਸੋਹ ਦਿਖਾਈ। "ਹੋਹੁ ਤਿਯਾਰ" ਸੁ ਪੁਨਿ ਫੁਰਮਾਈ ॥ [੭੪॥]
ਨਗ੍ਰ ਭਯੋ ਯਾ ਭਾਂਤਿ ਤਿਯਾਰਾ। ਬੰਧ ਬੋਝ ਲੀਨੇ ਸਭ ਭਾਰਾ।
ਸਮਾਨ ਕੂਚ ਕਾ ਸਭ ਹੀ ਕੀਨਾ। ਆਪਨ ਬੋਝ ਆਪ ਸਿਰ ਲੀਨਾ।
ਸਿੰਘਨ ਬਾਂਟ ਖਜਾਨਾ ਦੀਨਾ। ਨਦ ਪ੍ਰਵਾਹ ਤੋਪ ਬਡ ਕੀਨਾ ॥੨੧॥ [੭੫॥]

---

1. ਖਰਪੇ। 2. ਰੱਸੇ। 33. ਤੁਹਾਡੇ। 4. ਵਿਧਾਤਾ, ਬ੍ਰਹਮਾ। 5. ਸ਼ਿਵ। 6. ਬੜਾ ਖੁਲ੍ਹਾ। 7. ਸਮ ਦਮ ਆਦਿ ਖਟ ਸੰਪਦਾ। 8. ਸੰਸਾਰ ਤੋਂ ਉਪਰਾਮਤਾ, ਉਦਾਸੀ। 9. ਖਿਮਾ, ਸਹਨਸ਼ੀਲਤਾ। 10. ਸ਼ੰਕਾ ਦੂਰ ਕਰਨਾ। 11. ਮੁਕਤੀ। 12. ਛੇ ਸਮਾਧੀਆਂ : (੧) ਸਵਿਕਲਪ, (੨) ਸਵਿਕਲਪ ਦ੍ਰਿਜਸ਼ਾਨੁਵਿੱਧ, (੩) ਸਵਿਕਲਪ ਸ਼ਬਦਾਨੁਵਿੱਧ, (੪) ਨਿਰਵਿਕਲਪ, (੫) ਨਿਵਿਕਲਪ ਦ੍ਰਿਸ਼ਜਾਨੁਵਿੱਧ, ਤੇ (੬) ਨਿਰਵਿਕਲਪ ਸ਼ਬਦਾਨੁਵਿੱਧ। 13. ਨਿਦਿਧਾਜਾਸਨ, ਚਿਤਬ੍ਰਿਤੀ ਨੂੰ ਮੁੜ ਮੁੜ ਬ੍ਰਹਮ ਵਿਚ ਜੋੜਨਾ। 14. ਦਿੱਲੀ ਦਾ ਈਸ਼੍ਵਰ (ਪਤੀ) ਔਰੰਗਜ਼ੇਬ। 15. ਮਨ ਇੱਛਤ, ਮਨ ਭਾਉਂਦੇ।

**ਭੁਜੰਗ ਛੰਦ।** ਧਰੇ ਪਾਂਚ ਸਸਤ੍ਰੰ[1] ਬਨੇ ਬੀਰ ਬਾਂਕੇ। ਕਨਾਤੰ ਸੁ ਤੰਬੂ ਲਏ ਬੀਨ[2] ਜਾਂ ਕੇ।
ਪਟੰ[3] ਪਾਟਕੰ[4] ਹੀਰ[5] ਚੀਰੰ[6] ਅਪਾਰੰ। ਕਢੇ ਢੇਰ ਭਾਰੇ ਲਖੇ ਆਪ ਨਜਾਰੰ ॥ [੭੬॥]
ਦਈ ਤਾਹਿ ਕੋ ਆਗ ਸ੍ਰੀ ਗੁਰ ਲਵਾਈ। ਪੁਨੰ ਨਗਦ ਦਾਮੰ ਮਨੀ ਮੁਕਤ[7] ਚਾਈ।
ਅਸਰਫੀ ਵਾ ਧਾਰੰ ਡਰੇ ਬੀਚ ਨੀਰੰ। ਸਤਹ ਗਾਮਨੀ[8] ਪੇਖ ਰੂਪੰ ਅਭੀਰੰ[9] ॥ [੭੭॥]
ਕਛੂ ਭੂਮਿ[10] ਮੈ ਗੈਨ[11] ਮੈ ਸੋ ਗਡਾਈ[12]। ਲਿਖੈ ਕਾਗਦੰ ਨਾਮ ਤਾ ਕੋ ਧਰਾਈ।
ਇਤੇ ਦਾਮ ਨੀਰੇ[13] ਇਤੋ ਆਗ ਮਾਹੀ[14]। ਸੁ ਅੰਨੰ ਅਪਾਰੰ ਰਖਜੋ ਆਗ ਮਾਹੀ ॥ [੭੮॥]
ਅਮਾਨੰ[15] ਹਮਾਰੰ ਕਬੈ ਪੰਥ ਲੈ ਹੈਂ। ਲਿਖੈ ਦਫ਼ਤਰੰ ਆਪ ਸੰਭਾਰ ਲੈ ਹੈਂ।
ਸਭੇ ਲੋਗ ਭਾਖੈ ਗੁਰੂ ਬਾਵਰਾਹੀ[16]। ਤਬੈ ਸਿੱਖ ਆਯੋ ਇਕੰ ਦੱਖਨਾਹੀ ॥ [੭੯॥]
ਬਡੋ ਸਾਹ ਸੋ ਜਾਨ ਸਿੰਘੰ ਪਿਯਾਰੰ। ਗੁਰੂ ਪੰਥ ਮੈ ਮਾਥ ਧਾਰਜੋ ਸੁਧਾਰੰ।
ਰਖੇ ਕੰਕਨੰ ਜੋੜਿਕਾ[17] ਭੇਟ ਕੀਨੀ। ਜੜਾਊ ਸੋ ਹੀਰੰ ਯੁਤੰ ਪੂਰ ਚੀਨੀ ॥ [੮੦॥]
ਪਚੀਸੰ ਹਜਾਰੰ ਕੀ ਜੋੜੀ ਬਖਾਨੋ। ਲਖੇ ਨਾਹਿ ਹੇਮੰ[18] ਮਨੀ ਯੁਕਤਿ ਜਾਨੋ।
ਲਖੇ ਆਪ ਤਾ ਕੋ ਮਨੰਮੋਦ ਧਾਰਾ। ਧਰਜੋ ਹਾਥ ਤਾ ਕੋ ਮਨੰ ਸੂਖ ਧਾਰਾ ॥ [੮੧॥]
ਧਰੇ ਹਾਥ ਮੈ ਏਕ ਪਲਕੰ ਪ੍ਰਯੰਤੰ[19]। ਪੁਨੰ ਡਾਰਿਯੋ ਤਾਹਿ ਸਰਿਤਾ ਬਿਅੰਤੰ।
ਜਬੈ ਡਾਰਿਯੋ ਤਾਹਿ ਨੀਰੰ ਅਪਾਰੰ। ਕਹਜੋ, "ਖੋਜੀਐ ਯਾਹਿ ਸੋਚੰ ਸੁਧਾਰੰ" ॥ [੮੨॥]
ਤਬੈ ਮਾਤ ਸੋਚੰ ਕੀਯੋ ਦੂਖ ਪਾਯੋ। ਕਹਜੋ, "ਐਸ ਕਾ ਤੇ ਤੁਮੈ ਨੀਰ ਭਾਯੋ"।
ਤਬੈ ਤਾਹਿ ਓਰੇ[20] ਲਖੇ ਕੀਨ ਬਾਤੰ। ਲਯੋ ਕੰਕਨੰ ਦੂਸਰੰ ਤਤ ਖਜਾਤੰ ॥ [੮੩॥]
ਭ੍ਰਮਾਯੋ ਚਲਾਯੋ ਸੁ ਨੀਰੰ ਮਝਾਰੰ। ਕਹਜੋ, "ਯਾਹਿ ਠੌਰੰ ਲਖੋ ਜਾਹ ਬਾਰੰ"।
ਪੁਨੰ ਸੋਕ ਭਾਰੋ ਕਰੇ ਸਿੱਖ ਪਜਾਰੇ। ਇਤੇ ਮੋਦ ਪਾਵੈਂ ਗੁਰੂ ਚੀਤ ਧਾਰੇ ॥ [੮੪॥]
ਕਰੈ ਚਾਰ ਐਸੇ ਚਰਿਤ੍ਰੰ ਅਪਾਰੰ। ਲਖੇ ਨੀਚ ਲੋਗੰ ਗੁਰੂ ਨਿੰਦ ਧਾਰੰ।
ਸਭੈ ਸੰਤ ਜਾਨੈ ਕਰੇ ਆਪ ਖੇਲੰ। ਯਹੀ ਭਾਂਤਿ ਭਾਖੈਂ ਕਵੀ ਜਾਨ ਮੇਲੰ ॥੨੨॥ [੮੫॥]

**ਦੋਹਰਾ।** ਯਾ ਬਿਧਿ ਗਾਥ ਸੁ ਪੰਦ੍ਵੀ, ਕਹੀ ਸੁ ਹਿਤ ਚੀਤਾਨ।
ਅਬੇ ਔਰ ਬਰਨਨ ਕਰੈਂ, ਗਾਥ ਸੁ ਅਤਿ ਪ੍ਰਮਾਨ ॥੨੩॥ [੮੬॥]
ਇਤਿ ਸ੍ਰੀ ਗੁਰ ਬਿਲਾਸ ਬਰ ਗ੍ਰੰਥ। ਬਰਨਨ ਕਰੋ ਧਜਾਇ ਸੁਖ ਪੰਥ ॥੧੫॥

---

1. ਪੰਜ ਹਥਿਆਰ ਇਹ ਹਨ : ਕ੍ਰਿਪਾਨ, ਤੀਰ-ਕਮਾਨ, ਬੰਦੂਕ, ਕਟਾਰ ਅਤੇ ਬਰਛਾ। ਕਈ ਵਾਰ 'ਬਰਛੇ' ਦੀ ਥਾਵੇਂ ਨੇਜ਼ਾ ਵੀ ਪੰਜਾਂ ਹਥਿਆਰਾਂ ਵਿਚ ਗਿਣਿਆ ਜਾਂਦਾ ਹੈ। 2. ਚੁਣ। 3. ਵਸਤ੍ਰ। 4. ਪਟਕਾ ਪਰਨਾ। 5. ਹੀਰੇ। 6. ਸਾਫ਼ੇ। 7. ਮਾਣਿਕ, ਮੋਤੀ। 8. ਸਤਲੁਜ ਨਦੀ। 9. ਜੋ ਭੀਰੂ (ਡਰਾਕਲ) ਨਹੀਂ, ਨਿਡਰ। 10. ਧਰਤੀ। 11. ਗਗਨ, ਆਕਾਸ਼। 12. ਗੱਡ ਦਿੱਤੀ ਜਾਂ ਫੂਕ ਕੇ ਉਡਾ ਦਿੱਤੀ। 13. ਇਤਨੇ ਰੁਪਏ ਪਾਣੀ ਵਿਚ। 14. ਇਤਨਾ ਮਾਲ ਅੱਗ ਵਿਚ। 15. ਅਮਾਨਤ। 16. ਕਮਲਾ, ਪਾਗਲ। 17. ਸੋਨੇ ਦੇ ਕੰਗਣਾਂ ਦੀ ਜੋੜੀ। 18. ਸੋਨਾ। 19. ਪ੍ਰਯੰਤ, ਤਕ। 20. ਵੱਲ, ਤਰਫ਼।

ਸੋਲ੍ਹਵਾਂ ਅਧਿਆਇ

# ਜ਼ਫ਼ਰਨਾਮੇ ਦਾ ਪ੍ਰਸੰਗ

**ਦੋਹਰਾ।** ਅਬ ਖੋੜਸ[1] ਮੈ ਬਰਨ ਹੈਂ, ਸਿੱਖਨ ਲਖਿ ਅਭਿਮਾਨ।
ਦਯਾ ਸਿੰਘ ਯੁਤ[2] ਜਾਇ ਕੈ, ਲਖੀ[3] ਚੀਤ ਅਭਿਰਾਮ[4] ॥੧॥

**ਸਵੈਯਾ।** ਸਿੱਖਨ ਕੀਨ ਮਨੇ ਇਹ ਭਾਂਤਨ, ਯਾ ਸਮ ਕਸ਼ਟ ਕੋਈ ਜਗ ਨਾਹੀ।
ਯਾ ਬਿਧਿ ਕੀਨ ਬਰੋ ਤਪ ਸੇਵਨ, ਸ੍ਰੀ ਗੁਰ ਕੋ ਹਮਨੇ ਸੁਖ ਚਾਹੀ।
ਯੌ ਅਭਿਮਾਨ ਲਖਯੋ ਤਿਨ ਕੋ, ਤਬ ਸ੍ਰੀ ਗੁਰ ਜੀ ਤਹਿ ਬੈਨ ਅਲਾਹੀ।
ਏਕ ਸਮੈ ਅਸ ਭਾਖਤ ਭੇ, ਜਬ ਆਪ ਉਠੇ ਦਿਨ ਆਧ[5] ਮਧਾਹੀ[6] ॥੨॥

**ਚੌਪਈ।** "ਅਹੋ ਧਨ ਸਿੱਖ ਅਹੈ ਪਿਆਰਾ। ਜਾਨੇ[7] ਤਪ ਕੀਨੋ ਅਸ ਭਾਰਾ।
ਤਾ ਕੋ ਚਿਤਵ[8] ਹਮੇ ਬਲ ਜਾਹੀ।" ਯੌ ਸੁਨ ਸਿੱਖ ਭਏ ਬਿਸਮਾਹੀ[9] ॥ [੩॥]
ਕਰ ਜੋੜੇ ਅਸ ਬੇਨਤਿ ਕੀਨੀ। "ਅਹੋ ਕੌਨ ਸਿੱਖ ਜਾ ਮਤਿ ਭੀਨੀ।"
ਸ੍ਰੀ ਗੁਰ ਕਹੈ, "ਮੌਨ ਤੁਮ ਧਾਰੋ। ਵੈ ਸਿਖ ਮੋ ਕੋ ਹੈ ਅਤਿ ਪਜਾਰੋ" ॥ [੪॥]
ਪੁਨਿ ਸਿੱਖਨ ਕੀ ਸੁਨ ਕੇ ਬਾਨੀ। ਕਹਯੋ ਐਸ ਬਿਧਿ ਪ੍ਰਭੁ ਸੁਖ ਧਾਨੀ[10]।
"ਦਯਾ ਸਿੰਘ ! ਸੁਨ ਅਬ ਤਹ ਜਈਐ। ਜਾ ਕਰ ਤਾ ਕੋ ਦਰਸਨ ਪਈਐ ॥ [੫॥]
ਤੁਮੈ ਹੁਕਮ ਹਮਰਾ ਜਾ ਦੀਜੈ। ਜਾ ਕਰ ਕੁਸਲ ਬੂਝ ਕੈ ਲੀਜੈ।
ਏਕ ਪਹਾਰ ਦੂਨ[11] ਜੋ ਅਮੁਕੀ। ਤਾ ਮੈ ਜਾਵਹੁ ਦੂਖ ਨ ਤਮਕੀ ॥ [੬॥]
ਤਾਹ ਦੂਨ ਕੋ ਰਾਜਾ ਕਹੀਐ। ਤਾ ਨਾਰੀ ਅਤਿ ਹੀ ਸੁਖ ਲਹੀਐ।"
ਸੁਨ ਕਰ ਬੈਨ ਗਏ ਤਾ ਪਾਹੀ। ਨਿਰਖ ਦੇਸ ਤਾ ਕੋ ਬਿਸਮਾਹੀ ॥ [੭॥]
ਪੁਨਿ ਹਿਤ ਦੇਖਯੋ ਮਦਰਾ ਪਾਨਾ। ਰਕਤ[12] ਨੈਨ ਨਹਿ ਸੁਧ ਪਗ ਕਾਨਾ।
ਅਤਿ ਮੈਮੰਤ[13] ਭਾਲ ਤਿਹ ਲਾਲਾ। ਜਾਨੁਕ[14] ਮਦਰਾ[15] ਯੁਤੀ ਬਿਸਾਲਾ ॥ [੮॥]
ਕਹੈਂ ਸਿੱਖ ਨਹਿ ਸਿੱਖੀ ਰੀਤਾ। ਗੁਰ ਜੀ ਕਰੀ ਸਤੁਤਿ ਬਿਪਰੀਤਾ[16]।
ਤਿਨ ਨਹਿ ਪੂਛੀ ਕਾਈ ਬਾਤਾ। ਆਵੋ ਬੈਠ ਕਹਯੋ ਨਹਿ ਨਾਤਾ ॥ [੯॥]
ਔਰ ਕੁਸਲ ਨਹਿ ਬੂਝੀ ਗੁਰ ਕੀ। ਸੋ ਸਿੱਖ ਅਤਿ ਮਤਿ ਦੇਖਤ ਜੁਰ ਕੀ।
ਯਾ ਬਿਧਿ ਸੰਧਯਾ ਭਏ ਤਾ ਨਾਰੀ। ਤਾ ਕੀ ਸਿੱਖ ਆਗਮ ਸੁ ਵਿਚਾਰੀ ॥ [੧੦॥]

---

1. ਸੋਲਾਂ, ਸੋਲ੍ਹਵਾਂ। 2. ਸਮੇਤ। 3. ਦੇਖੀ। 4. ਆਨੰਦਮਈ। ਮਨੋਹਰ। 5. ਅੱਧੇ। 6. ਮੱਧ, ਵਿਚਕਾਰ। 7. ਜਿਸ ਨੇ। 8. ਚੇਤੇ ਕਰਕੇ। 9. ਵਿਸਮਯ (ਅਚਰਜ) ਭਾਵ ਵਿਚ। 10. ਸੁੱਖਾਂ ਦਾ ਧਾਰਨ ਕਰਨ ਵਾਲਾ। 11. ਪਰਬਤ ਘਾਟੀ, ਦੋ ਪਹਾੜਾਂ ਦੇ ਵਿਚਕਾਰਲਾ ਮੈਦਾਨ। 12. ਲਾਲ। 13. ਮਦ ਮਸਤ। 14. ਜਾਣੋ, ਮਾਨੋ। 15. ਸ਼ਰਾਬ। 16. ਉਲਟੀ ਉਸਤਤੀ।

ਲੇ ਗਈ ਤਾਹਿ ਠੌਰ ਇਕ ਮਾਹੀ। ਪਾਦ ਪਖਾਰ ਪੂਜ ਅਤਿ ਚਾਹੀ।
ਬਾਰ ਬਾਰ ਗੁਰ ਸਤੁਤਿ ਬਖਾਨੇ। ਖਟ ਰਸ ਬਿੰਜਨ[1] ਤਾ ਢਿਗ ਆਨੇ ॥ [੧੧॥]
ਸਿੱਖਨ ਲਖਯੋ[2] ਐਸ ਤਬ ਨਾਰੀ। ਜਨੁਕ[3] ਚੰਦ੍ਰਮਾ ਚੀਰ ਨਿਕਾਰੀ।
ਪਦਮਨਿ ਸਮ ਅਤਿ ਰੂਪਾ ਧਾਮਾ। ਚੰਬੇਲੀ ਕਰ ਗੰਧ ਲਲਾਮਾ[4] ॥ [੧੨॥]
ਨੈਨ ਨਾਕ ਅਤਿ ਵਾਕ ਕਪੋਲਾ। ਜਾ ਸਮ ਰੰਭਾ ਨਾਹਿ ਅਮੋਲਾ।
ਰੁਨ ਝੁਨ ਨੂਪਰ[5] ਕਰਤ ਸੋ ਆਈ। ਬਸਨਾਭਰਨ[6] ਗਨੇ ਨਹਿ ਜਾਈ ॥ [੧੩॥]
ਯਾ ਬਿਧਿ ਝੁਮਕਤ ਬਸਨ ਅਨੂਪਾ। ਤਾ ਮਧ ਲਸਤ[7] ਬਿੱਜ[8] ਸਮ ਰੂਪਾ।
ਤਾ ਲਖ ਸਿੱਖ ਕਹਤ ਅਸ ਰੀਤਾ। "ਹੇ ਤ੍ਰੀਅ ! ਹਮਰੀ ਬਾਤ ਸੁਨੀਤਾ ॥ [੧੪॥]
ਗੁਰ ਤੁਮ ਪਤਿਹਿ ਸਰਾਹਤ ਭਾਰੀ। ਸੋ ਕਾਰਨ ਤੁਮ ਕਹੋ ਪ੍ਰਕਾਰੀ।
ਮਨ ਭਰਮਤ ਹਮਰਾ ਯਹਿ ਜਾਨਾ। ਨਿਰਖ ਕ੍ਰਿਆ ਤੁਮ ਪਤਿ ਸੁਖ ਦਾਨਾ" ॥ [੧੫॥]
ਤਬ ਵਹਿ ਨਾਰੀ ਕਹਤ ਸੁ ਐਸੇ। "ਪੂਛੋ ਨਾਹਿ ਬਾਤ ਅਤਿ ਜੈਸੇ।"
ਪੁਨਿ ਪੁਨਿ ਪੂਛਤ ਭਨ[9] ਤਬ ਨਾਰੀ। "ਸੋਨੋ ਗਾਥ ਯਾ ਕੀ ਸੁਖਕਾਰੀ ॥ [੧੬॥]
ਜਬ ਮੋਸੋ ਯਾ ਭਯੋ ਬਿਯਾਹੂ। ਅਤਿ ਹੀ ਰੂਪ ਲਖਯੋ ਮੁਹ ਨਾਹੂ[10]।
ਅਸਨ ਬਸਨ ਪਟ ਭੂਖਨ ਭਾਰੇ। ਤਾ ਕੋ ਅੰਤ ਨਾਹ ਸੁਖ ਕਾਰੇ ॥ [੧੭॥]
ਰੈਨ ਸਮੈ ਸੰਗਮ[11] ਕੇ ਹੇਤਾ। ਧਰ ਪ੍ਰਜੰਕ[12] ਚਾਹਤ ਮੁਹ ਚੇਤਾ।
ਕਾਮ ਕੇਲ ਹਿਤ ਮੁਹ ਗਹਿ ਲੀਨੋ। ਤਬ ਮੈ ਨੀਚ ਉਚਾਰਨ ਕੀਨੋ ॥ [੧੮॥]
ਤਜੋ ਮੋਹ ਤੁਮ ਗੁਰਹਿ ਦੁਹਾਈ। ਗੁਰ ਵਾਸਤਾ ਮੁਹ ਪਾਯੋ ਭਾਈ।
ਤਬ ਕੋ ਇਨ ਮੁਹ ਸੰਗ ਨ ਕੀਨਾ। ਥਕੀ ਕੋਟ ਕਰ ਭਾਵ ਨਵੀਨਾ ॥ [੧੯॥]
ਪਰ ਨਾਰੀ ਕੋ ਮਾਤ ਪਛਾਨੇ। ਰਹਤ ਸਦਾ ਹਰਿ ਜੂ ਕੇ ਧਯਾਨੇ।
ਪੀ ਮਦਰਾ ਹਰਿ ਮੈ ਮਨ ਧਾਰੇ। ਬ੍ਰਹਮ ਨਿਰਾਮੈ[13] ਸਦਾ ਨਿਹਾਰੇ ॥ [੨੦॥]
ਰਹੇ ਅਖੰਡਾਕਾਰ[14] ਸੁ ਐਸੇ। ਤੁਰੀਅਤੀਤ[15] ਲਖੋ ਗਤਿ ਵੈਸੇ।"
ਯਾ ਬਿਧਿ ਸੁਨਿ ਸਿਖ ਬਿਸਮੈ ਭਏ। ਹਾਥ ਜੋੜ ਤਿਨ ਬੰਦਨ[16] ਠਏ ॥ [੨੧॥]
ਯਾ ਬਿਧਿ ਕਹਤ ਮਨੀ ਸਿੰਘ ਬਾਨੀ ਸੁਨੋ ਔਰ ਗਾਥ ਜਗ ਜਾਨੀ।
ਏਕ ਬੇਰ ਗੁਰ ਆਨੰਦ ਠਾਈ। ਬੈਠੇ ਸਿੱਖ ਏਕ ਅਯੋ ਧਾਈ ॥ [੨੨॥]
ਅਨਕ ਭੇਟ ਆਨੀ ਗੁਰ ਥਾਈ। ਤਾ ਮਨ ਰਹੈ ਬ੍ਰਹਮ ਕੇ ਪਾਹੀ।
ਕਰੇ ਧਿਆਨ ਧਿਯਾਨ ਅਪਾਰਾ। ਤਾ ਕੋ ਗੁਰੂ ਕਹਯੋ ਬਚ ਭਾਰਾ ॥ [੨੩॥]
"ਮਾਂਗ ਕਛੂ", ਸਿੱਖ ਕੋ ਗੁਰ ਕਹਿਯੋ। ਤਬ ਐਸੇ ਸਿਖ ਬੈਨ ਅਲਯੋ।
"ਮੋਰ ਨਾਸ ਕਰੋ ਸੁਖਦਾਈ।" ਪੁਨਿ ਗੁਰ ਕਹਯੋ, "ਮਾਗ ਹੇ ਭਾਈ" ॥ [੨੪॥]
ਤਾਹਿ ਕਹਯੋ, "ਜੜ ਮੋਰੀ ਨਾਸੈ।" ਪੁਨਿ ਗੁਰ ਕਹਯੋ ਤਾਹਿ ਬਚ ਆਸੈ।
ਪੁਨਿ ਸਿਖ ਕਹੈ, "ਮੂਲ ਮਹੁ ਮਾਰੋ।" ਬਿਸਮਤ[17] ਭਏ ਸਿੰਘ ਤਬ ਸਾਰੋ ॥ [੨੫॥]

---

1. ਭੋਜਨ। 2. ਦੇਖਿਆ। ਜਾਣਿਆ। 3. ਜਾਣੋ, ਮਾਨੋ। 4. ਸੁੰਦਰ, ਮਨਮੋਹਣੀ। 5. ਝਾਂਜਰਾਂ, ਪੈਰਾਂ ਦੇ ਗਹਣੇ। 6. ਵਸਤ੍ਰ ਤੇ ਆਭਰਣ (ਗਹਣੇ)। 7. ਸੋਹੰਦਾ, ਸੁਭਾਇਮਾਨ ਹੁੰਦਾ। 8. ਬਿਜਲੀ। 9. ਕਹੇ। 10. ਪਤੀ ਨੇ। 11. ਸਹਵਾਸ, ਭੋਗ। 12. ਮੰਜਾ। 13. ਦੋਖਾਂ ਤੋਂ ਰਹਿਤ। 14. ਅਖੰਡ ਸ਼ਕਲ। 15. ਚੋਥੀ ਭੂਮਿਕਾ, ਗਿਆਨ ਅਵਸਥਾ ਤੋਂ ਪਰੇ। 16. ਨਮਸਕਾਰ। 17. ਅਸਚਰਜ, ਹੈਰਾਨ।

ਤਾ ਮਨ ਲਖ ਕਹਿ, "ਧੰਨ ਸੁ ਜਾਨਾ।" ਤਾਹਿ ਲਗਾਯੋ ਕੰਠ ਪ੍ਰਮਾਨਾ।
ਸੁਨ ਕੈ ਸਿਖ ਕਹੈਂ ਮਨ ਮਾਹੀ। "ਏਤੋ ਸਿਖ ਬਾਵਰਾ[1] ਬਚ ਆਹੀ" ॥ [੨੬॥]
ਯਾ ਕੋ ਗੁਰ ਨੇ ਕੰਠ ਲਗਾਯੋ। ਤਬ ਤਾ ਕੋ ਗੁਰ ਬੈਨ ਅਲਾਯੋ।
"ਹੰਤਾ ਮਮਤਾ ਮੂਲ ਸੁ ਮਾਰਾ। ਮੈ ਮੇਰੋ ਸਭ ਦ੍ਵੈਤ ਸੰਘਾਰਾ ॥ [੨੭॥]
ਪਾਛੈ ਨਿਜ ਬਪੁ ਬ੍ਰਹਮ ਸੁ ਰਹਜੋ। ਤਾ ਕਰ ਕੰਠ ਲਗਾਯੋ ਚਹਜੋ।"
ਪੁਨਿ ਕਛੁ ਕਾਲ ਅੰਤ ਦਿਨ ਭਏ। ਜਬ ਗੁਰ ਪੁਰ ਤਜ ਇੱਛਾ ਨਏ ॥ [੨੮॥]
ਤਬ ਹੀ ਸੇਵਾ ਰਾਮ ਬੁਲਾਯੋ। ਬਿਦਾ ਕੀਓ ਗੁਰ ਭਗਤ ਦਸਾਯੋ।
ਭਗਤ ਸਿੰਘ ਕੋ ਖੁਸੀ ਸੁ ਕਰੀ। ਬਿਦਾ ਕੀਨ ਬਹੁਤਨ ਕੋ ਹਰੀ[2] ॥ [੨੯॥]
ਬਾਜ ਤੀਤਰੇ ਕੀ ਜੋ ਕਥਾ। ਭਈ ਬੀਚ ਮੈ ਪਾਛੇ ਤਥਾ।
ਜੋ ਉਨ ਭਰਮ ਸਿਖ ਕੋ ਨਾਸਾ। ਪੁਰਬ ਕਹੀ ਗਾਥ ਸੁਖ ਰਾਸਾ ॥ [੩੦॥]
ਜਾ ਵਿਧਿ ਹੋ ਮਲਾਹ ਸਿਖ ਮਾਰਜੋ। ਵਾ ਕੋ ਬਦਲਾ ਗਾਥ ਪ੍ਰਕਾਰਜੋ।
ਪੁਨਿ ਭਾਈ ਫੇਰੂ ਕੋ ਕਹਾ। "ਤੁਮ ਸਿੰਘ ਬਨੋ ਪਾਹੁਲ[3] ਲੈ ਤਹਾ" ॥ [੩੧॥]
ਤਿਨ ਕਹਾ, "ਗੁਰ ਜੀ ਟੋਪੀ ਦੀਨੀ। ਪੂਰਬ ਸਤਵੈ ਗੁਰ ਮੁਹ ਚੀਨੀ।
ਗੁਰਦਿਤਾ ਗਰ ਧੂਏ ਕੀਨੇ। ਚਾਰ ਜਾਨ ਤੋ ਜਗ ਸੁਖ ਬੀਨੇ ॥ [੩੨॥]
ਅਲਮਸਤ ਸਾਹਬ ਕੋ ਇਕ ਕਰ ਜਾਨਾ। ਗੋਇੰਦ ਰੂਪ ਬਸਤ ਸੁਖ ਨਾਨਾ।
ਫੂਲ ਸਾਹਿਬ ਕੇ ਜੋ ਸੰਗ ਮਾਨੀ। ਬਾਲੂ ਹਸਨਾ ਸਾਥ ਪਛਾਨੀ ॥ [੩੩॥]
ਭਗਤ ਭਗਵਾਨ ਨਾਮ ਹੈ ਜੋਈ। ਦਰਗਹ ਭਏ ਪ੍ਰਵਾਨ ਸੋ ਸੋਈ[4]।
ਇਨ ਕੋ ਖੁਸੀ ਭਈ ਹੈ ਅਪਾਰਾ। ਦੱਖਨ ਪਰਚਾ ਕੀਨ ਅਸਾਰਾ ॥ [੩੪॥]
ਬਾਰਸ ਗੋਹਨ ਕਾ ਹੈ ਜੋਈ। ਔਰ ਬਖਸੀਸ ਜੋ ਗੁਰ ਕੀ ਹੋਈ।
ਤਾ ਬਚ ਖੰਡਤ ਹੋ ਤੁਮ ਸ੍ਵਾਮੀ। ਆਦਿ ਅਨਾਦਿ ਅਗਾਧ ਅਕਾਮੀ ॥ [੩੫॥]
ਅੱਗ੍ਰ[5] ਕੀਤੈ ਮੈ ਪਛੁਤਾਏ। ਅਬ ਇਹੁ ਭਾਵਨ[6] ਉਪਜੀ ਆਏ।
ਹੁਕਮ ਸੁ ਗੁਰ ਕਾ ਅਪਰ ਅਪਾਰਾ। ਬਡਿਅਨ ਤੇ ਨਹਿ ਮੇਟਣਹਾਰਾ ॥ [੩੬॥]
ਬਾਰਠ[7] ਮੈ ਬਖਸਾਇਓ ਜਾਇ। ਮੂਰਤਿ ਧਰੀ ਪੰਚਮ ਗੁਰ ਜਾਇ।
ਬਡ ਅਤਿ ਰੋਗ ਮਿਟਾਇਓ ਮਾਨਾ। ਤੁਮ ਸਭ ਜਾਨ ਲੇਹੁ ਨਿਹਕਾਮਾ ॥ [੩੭॥]
ਏਹੁ ਸਭ ਆਪ ਸਿਰੀਚੰਦ ਥਾਪੇ। ਟਾਹਲੀ ਜੀ ਬੈਠੇ ਹੈਂ ਆਪੇ।
ਪੁਨਿ ਨਿਖੇੜ ਗੁਰਦਿੱਤਾ ਬਾਬਾ। ਕੀਨੇ ਭਿੰਨ ਭਿੰਨ ਜਗ ਆਬਾ ॥ [੩੮॥]
ਪੁਨਿ ਅਬ ਪੱਗ ਦੇਤ ਹੋ ਮੋਹੀ। ਸਭ ਕਛੁ ਤੁਮ ਹੀ ਕਰ ਜਗ ਸੋਹੀ।
ਚਾਹੋ ਸੋਇ ਕਰੋ ਸਖ ਦਾਨੀ। ਟੋਪੀ ਰਖੋ ਸੁਧਾ ਧਰ ਪਾਨੀ" ॥ [੩੯॥]
ਸੁਨਿ ਗੁਰ ਬਿਗਸੇ[8] ਸਾਹਿਬ ਭਾਰੀ। ਦਈ ਆਧ ਪਗਤਿਨ ਤਬ ਧਾਰੀ।
ਲੈ ਜਬ ਟੋਪੀ ਵਲੀ ਦੁਆਲੇ। ਪੁਨਿ ਗੁਰ ਕਹਾ, "ਜਾਹੁ ਤੁਮ ਆਲੇ[9] ॥ [੪੦॥]
ਮਾਝਾ ਮੈ ਮੀਏ ਅਸਥਾਨਾ। ਲੰਗਰ ਜਾਹਿ ਚਲਾਵੋ ਨਾਨਾ।

---

1. ਪਾਗਲ, ਬਾਵਲਾ। 2. ਗੋਬਿੰਦ ਰੂਪ ਗੁਰੂ ਨੇ। 3. ਖੰਡੇ ਦਾ ਅੰਮ੍ਰਿਤ, ਜਿਸ ਦਾ ਉਸ ਸਮੇਂ ਆਮ ਰਿਵਾਜ ਹੋ ਗਇਆ ਸੀ। 4. 'ਏਈ' (ਮੋ. ਬਾ. ੭੧)। 5. ਪਹਲਾਂ। 6. ਭਾਵਨਾ, ਇੱਛਾ। 7. ਪਿੰਡ ਬਾਰਠ ਜ਼ਿਲਾ ਗੁਰਦਾਸ ਪੁਰ ਵਿਚ ਗੁਰੂ ਨਾਨਕ ਦੇ ਵੱਡੇ ਸਪੁਤ੍ਰ ਬਾਬਾ ਸ੍ਰੀ ਚੰਦ ਜੀ ਦਾ ਨਿਵਾਸ-ਸਥਾਨਾ। 8. ਪ੍ਰਸੰਨ ਹੋਏ। 9. ਆਲਯ, ਘਰ।

ਚੋਥੀ ਕੁੰਟ ਸੁਧਾਧਰ[1] ਕੇਰੀ। ਦਈ ਤੋਹਿ ਕੋ ਹਰਖ ਬਸੇਰੀ[2]" ॥ [੪੧॥]
ਯਾ ਬਿਧਿ ਗੁਰ ਸਭ ਬਿਦਾ ਕਰਾਏ। ਦੱਖਨ ਦੇਸ ਚਲਨ ਕੋ ਭਾਏ।
ਪਜਾਨ ਕਰਨ ਕਾ ਉੱਦਮ ਕੀਨਾ। ਸਠ ਲਖ ਹੈਂ, ਗੁਰ ਭਾਜਤ ਚੀਨਾ ॥ [੪੨॥]
ਸਭ ਰਾਜੈ ਪਚ ਕਰ ਦੁਖ ਪਾਯੋ। ਦੂਨ ਨ ਦਈ ਗੁਰ ਲਖ ਭਾਯੋ।
ਦੇਸ ਦੇਸ ਕੇ ਦਰਸਨ ਹੇਤਾ। ਚਾਹਤ ਪਜਾਨ ਸੋਢਿ ਕੁਲ ਕੇਤਾ ॥ [੪੩॥]
ਜਬ ਪਜਾਨ ਕਰਤੇ ਗੁਰ ਭਏ। ਗੁਰਬਖਸ ਸਿੰਘ ਪ੍ਰਤਿ ਏ ਬਚ ਠਏ।
ਤਾਹਿ ਕਹਯੋ, "ਤੁਮ ਸੋਚ ਨ ਧਾਰੋ। ਹਮ ਕੁਲ ਪਾਛੈ ਪੰਥ ਨਿਹਾਰੋ ॥ [੪੪॥]
ਤੁਮਰੀ ਕੁਲ ਸੰਗਤ ਸਭ ਜਾਨੋ। ਹਮ ਤੁਮ ਸਦਾ ਏਕ ਸੰਗ ਮਾਨੋ।"
ਪੁਨਿ ਗੁਰ ਸੰਗ ਸਿੱਖ ਚਹਿ ਜਾਵਨ। ਤਾਹਿ ਕਹਜੋ ਸ੍ਰੀ ਗੁਰ ਅਸ ਭਾਵਨ ॥ [੪੫॥]
"ਜਾਹਿ ਨਹੀ ਤੇ ਘਨੇ ਜੋ ਸੰਗਾ। ਮਗ ਮੈ ਹੋਵਤ ਜੁੱਧ ਨਿਸੰਗਾ।"
ਤਾ ਕਰ ਲਏ ਥੋਰ ਹੀ ਸੰਗਾ। ਅਧਿਕ ਰਾਤਿ ਚਲੈ ਅਰਿ ਭੰਗਾ[3] ॥ [੪੬॥]
ਆਦਿ ਵਹੀਰ ਨਿਕਾਰਜੋ ਜਾਈ। ਆਠੋ ਦਿਸ ਗੁਰ ਵਿਦਾ ਕਰਾਈ।
ਪਾਛੇ ਤੇ ਦੂਤਨ ਲਖ ਪਾਯੋ। ਲੈ ਪ੍ਰਤਨਾ[4] ਮਗ[5] ਪਿਛੈ ਸਿਧਾਯੋ ॥ [੪੭॥]
ਕੀਰਤ ਪੁਰ ਤੈ ਲੈ ਜੁਧ ਹੋਈ। ਮਗ ਮੈ ਹੋਤ ਜਾਤ ਹੈ ਸੋਈ।
ਤਾ ਕੋ ਪੋਖ ਗੁਰੂ ਜੀ ਭਾਯੋ। ਉਦੈ ਸਿੰਘ ਕੋ ਨਿਕਟ ਬੁਲਾਯੋ ॥੩॥ [੪੮॥]

**ਦੋਹਰਾ।** ਸਜਾਹੀ ਟਿੱਬੀ[6] ਆਨ ਕੇ ਖੜੇ ਭਏ ਤਿਹ ਠਾਮ।
ਰਾਜੇ ਅਵਰ ਮਲੇਛ[7] ਸਬ ਨਿਕਟ ਪਹੂਚੇ ਆਨ ॥੪॥ [੪੯॥]
ਉਦੈ ਸਿੰਘ ਲਲਕਾਰ ਕੈ, ਖੁਸੀ ਕਰੀ ਕਰਤਾਰ।
"ਸਫਲ ਜਨਮ ਇਨ ਕਾ ਭਯੋ, ਦੂਤਨ ਕਰੋ ਸੰਘਾਰ" ॥੫॥ [੫੦॥]
ਉਦੈ ਸਿੰਘ ਕੋ ਛੋਡ ਕਰ, ਚਲਿ ਆਏ ਤਿਹ ਠੋਰ।
ਬਾਗ ਦੇਖ ਉਤਰੇ ਤਹਾਂ, ਨਿਕਟ ਗ੍ਰਾਮ ਚਮਕੋਰ ॥੬॥ [੫੧॥]

**ਚੋਪਈ।** ਖਬਰ ਸੁਨੀ ਜਿਮੀਦਾਰ ਸੁ ਜਾਨੋ। ਮਧ ਚਮਕੋਰ ਬਸਤ ਜਹ ਥਾਨੋ।
ਸੁਨਤ ਬਚਨ ਤਤ[8] ਖਿਨ ਵਹਿ ਆਯੋ। ਦਯਾ ਸਿੰਘ ਤਟ ਐਸ ਜਤਾਯੋ ॥ [੫੨॥]
ਕਰ ਜੋੜੇ ਬਹੁ ਬਿਨਤਿ ਉਚਾਰੀ। ਚਲੋ ਮੱਧਿ ਚਮਕੋਰ ਸੁਧਾਰੀ।
ਤਬ ਸਾਹਿਬ ਅਸਵਾਰ ਸੁ ਭਏ। ਮਨ ਮੈ ਬਾਤ ਲਖਤ ਵਹੁ ਧਏ ॥ [੫੩॥]
ਬਸੇ ਆਨ ਤਾ ਠੋਰ ਸੁਜਾਨਾ। ਤਿਨ ਮੂਰਖ ਜਿਮੀਦਾਰ ਸੁ ਜਾਨਾ।
ਕਰ ਕੈ ਮਤੋ ਲਿਖੀ ਤਿਨ ਪਾਤੀ। ਪਠਈ[9] ਭੀਮਚੰਦ ਪੈ ਤਾਤੀ[10] ॥ [੫੪॥]
ਪੁਨਹ ਸਿਰੰਦ ਪਠਜੋ ਅਸਵਾਰਾ। ਜਹਾ ਫੋਜ ਤੁਰਕਨ ਕੀ ਭਾਰਾ।
ਵੈ ਚਾਹਤ ਥੇ ਮਗ ਅਗ[11] ਜੈਸੇ। ਤਿਨ ਕੀਨਾ ਥਾ ਛਲ ਬਿਧਿ ਤੈਸੇ ॥ [੫੫॥]
ਜੋ ਅਉਰੰਗ ਪਾਤੀ ਥੀ ਭੇਜੀ। ਪੂਰਬ ਕਹੀ ਤਾਹਿ ਅਸ ਤੇਜੀ।

---

1. ਅੰਮ੍ਰਿਤਸਰ। 2. ਵਸਣ ਵਾਸਤੇ। 3. ਅਰਿ (ਦੁਸ਼ਮਨ) ਨੂੰ ਭੰਗ (ਨਸ਼ਟ) ਕਰਨ ਵਾਲੇ। 4. ਫ਼ੌਜ, ਸੈਨਾ। 5. ਮਾਰਗ, ਰਸਤਾ। 6. ਆਨੰਦ ਪੁਰ ਦੇ ਨੇੜੇ ਇਕ ਸਥਾਨ। 7. ਮੁਗ਼ਲ-ਫ਼ੌਜ ਦੇ ਆਦਮੀ। 8. ਉਸੇ। 9. ਭੇਜੀ। 10. ਤਤਕਾਲ। 11. ਅੱਗੇ ਰਸਤੇ ਵਿਚ।

ਗੁਰੂ ਜੂ ! ਤੁਮ ਹਮ ਮੈ ਸੁ ਕੁਰਾਨਾ। ਤੁਮ ਆਵੋ ਚਮਕੌਰ ਪ੍ਰਮਾਨਾ ॥ [੫੬॥]
ਮੈ ਮਿਲ ਹੋਂ ਤੁਮ ਸੋ ਤਹਿ ਆਈ। ਚੂਕ ਖਿਮਾਵੋਂਗੋ ਗੁਰ ਸਾਈਂ।
ਨੌਮ ਗੁਰੂ ਕੀ ਬਾਤ ਜੁ ਹੋਈ। ਸੋ ਅਬ ਖਿਮਾ ਕੀਜੀਐ ਸੋਈ"॥ [੫੭॥]
ਯਾ ਪ੍ਰਕਾਰ ਗੁਰ ਸੋ ਛਲ ਕੀਨਾ। ਚਲਤੀ ਬੇਰ ਗੁਰੂ ਬਚ ਕੀਨਾ।
"ਯਾ ਤੁਰਕਨ ਕੋ ਝੂਠਾ ਕਰ ਕੈ। ਮਾਰਹਿਗੇ ਇਤ ਉਤ ਧਰ ਤਰ ਕੈ" ॥ [੫੮॥]
ਉਤ ਅਉਰੰਗ ਲਿਖਾ ਚਮਕੌਰਾ। "ਜਬ ਗੁਰ ਆਵੈ ਬੰਧਨ ਠੌਰਾ।"
ਤਾ ਕਰ ਜਿਮੀਦਾਰ ਏ ਕੀਨਾ। ਲਿਖਿਯੋ ਜਹਾਂ ਕਟਕ ਅਤਿ ਚੀਨਾ ॥ [੫੯॥]
ਤਹਿ ਦਹਿ ਲਾਖ ਤੁਰਕ ਥੇ ਭਾਰੇ। ਖ਼ੁਆਜ ਮਹੰਮਦ ਆਦਿ ਅਪਾਰੇ।
ਇਤ ਉਨ ਕੋ ਗੁਰ ਅੰਦਰ ਬਾਰਾ[1]। ਪੁਰ ਦੁਆਰਨ ਕੇ ਮਾਰ ਕਿਵਾਰਾ[2] ॥ [੬੦॥]
ਸ੍ਰੀ ਗੁਰ ਕਹਜੋ, "ਕਾਹਿ ਹਿਤ ਮਾਰੇ?" ਕਹਾ, "ਜੀ, ਬੈਰਿਨ ਕੇ ਗਨ ਥਾਰੇ[3]।
ਤਾ ਕਰ ਬਾਤ ਸੁ ਮੈ ਇਹ ਕੀਨੀ।" ਤਬ ਗੁਰ ਸੰਗ ਸਿੰਘ ਕਿਛੁ ਚੀਨੀ ॥ [੬੧॥]
ਚਾਲਿਸ[4] ਸਿੰਘ ਰਹੈ ਅਬ ਆਈ। ਪੰਚ ਭਾਟੀਐ ਥੇ ਸੁਖਦਾਈ।
ਚਾਰ ਸੁ ਸਿਘ ਅਰੋੜੇ ਤਾਹੀ। ਕਛੁ ਖਤ੍ਰੀ ਕਲਾਲ ਸੁ ਵਾਹੀ ॥ [੬੨॥]
ਦੋ ਰੰਘਰੇਟੇ ਥੇ ਤਹਿ ਜਾਨਾ। ਦੋ ਦਿਜ ਸਿੰਘ ਮਹਾ ਪ੍ਰਧਾਨਾ।
ਸੰਗਤ ਸਿੰਘ ਬੰਗੇਸ੍ਰੀ[5] ਏਕਾ। ਚਾਰ ਸਾਹਿਬਜਾਦੇ ਗੁਰ ਟੇਕਾ ॥ [੬੩॥]
ਯਾ ਬਿਧਿ ਚਾਲਿਸ ਅੰਤਰ ਗਏ। ਸੁਨੋ ਚਰਿਤ੍ਰ ਜੋ ਪਾਛੈ ਠਏ।
ਇਤ ਇਨ ਜਾਟ ਲਿਖੀ ਯਾ ਭਾਂਤੀ। "ਗੁਰ ਬੰਧਜੋ ਮੈ ਲੇਹੁ ਪ੍ਰਭਾਤੀ" ॥ [੬੪॥]
ਇਤੇ ਉਦੇ ਸਿੰਘ ਜਹ ਠਹਿਰਾਯੋ। ਤਾ ਕੋ ਸੁਨੋ ਚਰਿਤ੍ਰ ਜੁ ਭਾਯੋ।
ਤਹਾਂ ਲਖਾ ਰਾਜੇ ਤੁਰਕ ਆਏ। ਗਹਿ ਕ੍ਰਿਪਾਨ ਪਰਜੋ ਤਿਨ ਜਾਏ।
ਸੰਗ ਪਚਾਸ ਸਿੰਘ ਥੇ ਭਾਰੇ। ਪਰੇ ਤਾਹਿ ਮੈ ਬੜੇ ਅਖਾਰੇ ॥੭॥ [੬੫॥]

**ਰਸਾਵਲ ਛੰਦ।** ਮਹਾਬੀਰ ਧਾਏ। ਸੁ ਖੰਡਾ ਲਸਾਏ[6]।
ਕਰੀ ਮਾਰ ਮਾਰੰ। ਉਠੀ ਸਸਤ੍ਰ ਝਾਰੰ[7] ॥ [੬੬॥]
ਪਰੰ[8] ਲੁੱਥ[9] ਜੁੱਥੰ[10]। ਜਨੰ ਨਾਗ ਬੁਠੰ[11]।
ਜਿਮੰ ਦੀਹ[12] ਅੱਟੰ। ਇਤੇ ਤੁਰਕ ਧੱਟੰ[13]॥ [੬੭॥]
ਇਸੀ ਭਾਂਤਿ ਮਾਰੇ। ਨਗੰ[14] ਬਿੱਜ[15] ਸਾਰੇ।
ਸਮੰ ਮੇਘ[16] ਗਾਜੈ। ਨਿਧੰ ਨੀਰ[17] ਲਾਜੈ ॥ [੬੮॥]
ਕੜੱਕੇ ਕਮਾਣੰ। ਝੜੱਕੇ ਕ੍ਰਿਪਾਣੰ।
ਹਹਾ ਹੂਹ[18] ਸੇਲੰ[19]। ਜਨੰ ਗੰਗ[20] ਮੇਲੰ ॥ [੬੯॥]
ਕਰੇ ਖਾਨ ਬੁਠੰ[21]। ਤਬੇ ਸ੍ਰੋਨ[22] ਕੁਠੰ[23]।

---

1. ਅੰਦਰ ਗੜ੍ਹੀ ਦੇ ਵਾੜਿਆ। 2. ਕਿਵਾੜ, (ਤਖ਼ਤੇ) ਬੰਦ ਕਰ ਦਿੱਤੇ। 3. ਤੁਹਾਡੇ 4. ਚਾਲੀ। 5. ਬੰਗਿਸ਼, ਅਟਕੋਂ ਪਾਰ ਦਾ ਇਕ ਇਲਾਕਾ। 6. ਲਿਸ਼ਕਾਏ। 7. ਝਾੜ ਦੀ ਸ਼ਕਲ ਵਿਚ ਉਠੇ ਅੱਗ ਦੇ ਚਿੰਗਾੜੇ। 8. ਪਏ। 9. ਲੋਥਾ ਦੇ। 10. ਝੁੰਡ। 11. ਵਰ੍ਹੇ। 12. ਦੀਰਘ। 13. ਡਿਗ ਪਏ। 14. ਪਰਬਤ, ਪਹਾੜ। 15. ਬਿਜਲੀ। 16. ਬੱਦਲ। 17. ਸਮੁੰਦ੍ਰ, ਜਲ-ਨਿਧੀ। 18. ਹਾ ਹਾ ਕਾਰ ਦੀ ਧੁਨੀ। 19. ਨੇਜ਼ਾ। 20. ਜਾਣੋ ਗੰਗਾ ਨਾਲ ਜਮੁਨਾ। 21. ਬਾਣਾਂ ਦੀ ਵਰਖਾ। 22. ਲਹੂ। 23. ਕੋਹਿਆਂ ਹੋਇਆਂ ਦਾ।

ਭਏ ਟੂਕ ਟੂਕੰ। ਨਹੀਂ ਹਾਰ ਕੂਕੰ ॥੮॥ [੭੦॥]

**ਚੌਪਈ।** ਯਾ ਬਿਧਿ ਭਯੋ ਘੋਰ ਸੰਗ੍ਰਾਮਾ। ਖਬਰੈਂ ਗਈ ਰੂਮ ਅਰੁ ਸਾਮਾ।
ਕਈ ਸਹੰਸ[1] ਸੂਰਮਾ ਮਾਰੇ। ਉਦੈ ਸਿੰਘ ਜੀ ਅਤਿ ਲਲਕਾਰੇ ॥ [੭੧॥]
ਜਾਮ[2] ਏਕ ਸਮਸੇਰ ਚਲਾਈ। ਘਨੇ ਸਿੰਘ ਮਾਰੇ ਤਾ[3] ਠਾਈ[4]।
ਤਬੈ ਕਹਤ ਭਏ ਸਤਿਗੁਰ ਬੈਨਾ। "ਇਨ ਕੋ ਧਰਮ ਨੇਮ ਨਹਿ ਚੈਨਾ" ॥ [੭੨॥]
ਤਬੈ ਔਰ ਦਲ ਅਤਿ ਗਨ[5] ਆਏ। ਉਦੇ ਸਿੰਘ ਤਬ ਸੁਰਗ ਸਿਧਾਏ।
ਇਤ ਗੁਰ ਜੁ ਬੈਠੇ ਹਰਿ ਸੰਗਾ। ਕਹੈਂ ਨੇਮ ਤੁਰਕਨ ਜੋ ਭੰਗਾ ॥ [੭੩॥]
"ਤੁਮ ਕਹਤੇ ਥੇ ਧਰਮ ਸੁ ਠਾਨੋ। ਦੇਖਾ ਧਰਮ ਇਨ੍ਹ ਕਾ ਜਾਨੋ।"
ਯਾ ਬਿਧ ਰੈਨ ਰਹੀ ਜਬ ਜਾਮਾ। ਰਹਯੋ ਘੇਰ ਜਯੋਂ ਹੀ ਘਨ ਸਜਾਮਾ[6] ॥ [੭੪॥]
ਸਮ[7] ਮਖੀਆਂ ਤੁਰਕਨ ਗਨ ਆਏ। ਦਹ[8] ਲਖ ਖਾਨ ਅੰਤ ਨਹੀ ਪਾਏ।
ਰਹਾ ਨ ਰਾਹ ਕੋਈ ਲਖ[9] ਪਾਯੋ। ਘੇਰਾ ਪਰਾ[10] ਬਡਾ ਚਹੁਘਾਏ[11] ॥ [੭੫॥]
ਗੜ੍ਹ ਊਪਰ ਚੜ ਕੈ ਜਗ ਜਾਨੀ। ਨਿਰਖਤ ਸਿੰਘਨ ਕੋ ਕਹੀ ਬਾਨੀ।
"ਯਾ ਕਰ ਹਮ ਆਵਤ ਥੇ ਨਾਹੀ। ਇਨ ਕੀ ਮੰਦ ਦ੍ਰਿਸਟਿ ਅਵਿਗਾਹੀ[12] ॥ [੭੬॥]
ਅਬ ਕਹੋ ਕਰੀਐ ਕਾ ਵਿਧਿ ਭਾਈ? ਕੌਨ ਓਰ[13] ਕੋ ਜਾਹਿ ਪਲਾਈ[14]?
ਮਿਲਤ ਬਚਤ ਨਹਿ, ਕੌਨ ਸੋ ਕੀਜੈ? ਹ੍ਵੈ ਅਤਿ ਬਿਸਮ[15] ਕਾਹਿ ਮਨ ਭੀਜੈ?" ॥ [੭੭॥]
ਕਹੇ ਸਿੱਖ ਤਬ ਐਸ ਪ੍ਰਕਾਰਾ। "ਅਹੋ, ਕਾਲ[16]! ਹਮ[17] ਕਸ ਦੁਖ ਧਾਰਾ।
ਪੰਚ ਬਰਸ ਰਹੇ ਘੇਰਾ ਮਾਹੀ। ਸਦਾ ਜੰਗ ਅਤਿ ਦੁਖ ਨ ਪਾਂਹੀ ॥ [੭੮॥]
ਪੁਨਿ ਸਦ ਭੂਖ ਤ੍ਰਿਖਾਤੁਰ[18] ਮਰੇ। ਏਕ ਦਿਵਸ ਨਹਿ ਸੁਖ ਹਮ ਧਰੇ।
ਸੁਖ ਪ੍ਰਸਾਦਿ ਨਹਿ ਖਾਇਓ ਕਬ ਹੀ। ਤਾ ਤੇ ਨੀਕਸ[19] ਥੇ ਹਮ ਜਬ ਹੀ ॥ [੭੯॥]
ਧਰਮ ਕੌਲ ਯਾ ਕਾ ਮਨ ਜਾਨਾ। ਮਗ ਮੈ ਦੁਖ ਪਾਏ ਅਤਿ ਨਾਨਾ[20]।
ਕਮਰ ਬੰਧ ਕਰ ਸਸਤ੍ਰ ਧਰਾਏ। ਸੀਸ ਪੋਟ[21] ਪੈਦਲ ਯੁਤ ਭਾਏ ॥ [੮੦॥]
ਪੇਟ ਭੂਖ ਸੋਂ ਮਰਤ ਦੁਖਾਰੇ। ਅਬ ਆਏ ਯਾ ਠੌਰ ਪ੍ਰਕਾਰੇ।
ਆਵਤ ਹੀ ਘੇਰਾ ਪਰਯੋ ਭਾਰੀ। ਏ ਮਲੇਛ ਮਾਰਹਿ ਦੁਖਕਾਰੀ ॥ [੮੧॥]
ਧਰਮ ਹੀਨ ਹਮਰਾ ਪੁਨਿ ਕਰ ਹੈ। ਤਾ ਤੇ ਯਾ ਦੁਖ ਤੇ ਜਲ ਮਰ ਹੈ।"
ਸ੍ਰੀ ਗੁਰ ਕਹਯੋ, "ਜੈਸ ਤੁਮ ਕਰੋ। ਤੈਸੇ ਬਾਤ ਕਰੋ ਜੇ ਚਹੋ ॥ [੮੨॥]
ਜੇ ਕਰ ਧਰਮ ਧਰੋ ਕਰ ਜੰਗਾ। ਪੁਨਿ ਪਾਵੋਗੇ ਰਾਜ ਨ੍ਰਿਸੰਗਾ।
ਰਾਜ ਪਾਇ ਪੁਨਿ ਮੋਖ ਕਰਾਹੀ। ਯਾ ਬਿਧਿ ਪੇਖ ਲਹੋ ਮਨ ਮਾਹੀ ॥ [੮੩॥]
ਨਾਤੁਰ[22] ਤੁਮੈ ਦੇਤ ਜੀਅ ਦਾਨਾ। ਜਿਹ ਚਾਹੋ ਤਿਹ ਕਰੋ ਪਿਯਾਨਾ[23]।
ਤੁਮੈ ਨ ਪੇਖ ਸਕੈ ਕੋਈ ਬੈਰੀ। ਸੋਈ ਕਰੋ ਜੋ ਚਹੋ ਚੰਗੇਰੀ" ॥ [੮੪॥]

---

1. ਸਹੰਸ੍ਰ, ਹਜ਼ਾਰ। 2. ਯਾਮ, ਪਹਰ, ਤਿੰਨ ਘੰਟੇ। 3. ਉਸ। 4. ਥਾਵੇਂ। 5. ਦੁਸ਼ਮਨਾਂ ਦੇ। 6. ਸ਼ਜਾਮ (ਕਾਲੇ) ਘਨ (ਬੱਦਲਾਂ) ਵਾਂਗ। 7. ਸਮਾਨ, ਵਾਂਗ। 8. ਦਸ। 9. ਦੇਖ। 10. ਪਇਆ। 11. ਚਾਰੇ ਪਾਸੇ। 12. ਦੇਖੀ; ਵਿਚਾਰੀ। 13. ਤਰਫ਼, ਵੱਲ, ਪਾਸੇ। 14. ਦੌੜ ਨਿਕਲੀਏ। 15. ਹੈਰਾਨੀ। 16. ਅਕਾਲ ਪੁਰਖ, ਵਾਹਿਗੁਰੂ। 17. ਕਿਸ ਤਰ੍ਹਾਂ। 18. ਭੁੱਖ ਤੇ ਤ੍ਰੇਹ ਨਾਲ ਦੁਖੀ। 19. ਨਿਕਲਦੇ। 20. ਅਨੇਕ ਕਿਸਮ ਦੇ। 21. ਗੰਢ, ਗਠੜੀ। 22. ਨਹੀਂ ਤਾਂ। 23. ਜਿਸ ਪਾਸੇ ਚਾਹੋ ਉਸ ਪਾਸੇ ਕੂਚ ਕਰੋ।

ਤਬ ਤਿਨ ਸਿੱਖਨ ਕੋ ਭਏ ਨੈਨਾ[1] ਤੀਨ ਲੋਕ ਪੇਖੇ ਮਨ ਚੈਨਾ।
ਲਖਯੋ ਜੀਵਨਾ ਤੁੱਛ ਸੁ ਆਹੀ। ਪੁਨਿ ਮ੍ਰਿਤ ਭਏ ਹੋਇ ਜਗ ਮਾਹੀ ॥ [੮੫॥]
ਸਿੰਘ ਹੋਇ ਨ੍ਰਿਪ ਸੁਤ ਸੁਖ ਪਾਈ। ਰਾਜ ਭੋਗ ਬਹੁ ਭਾਂਤਿ ਭੁਗਾਈ[2]।
ਰਾਜ ਭੋਗ ਕਰ ਮੋਖ ਸੁ ਪਾਵੈ। ਤਾ ਤੇ ਸਮਰ[3] ਕਰੈ ਮਨ ਭਾਵੈ ॥ [੮੬॥]
ਤਬ ਗੁਰ ਤਾ ਕੋ ਆਯਸ ਦਈ। "ਜਿਮੀਦਾਰ ਬਾਂਧੋ" ਇਹ ਕਹੀ।
ਬਾਂਧ ਲੀਨ ਤਾ ਕੋ ਭਲ ਭਾਂਤਾ। ਤਿਹ ਪਰਵਾਰ ਕਢਯੋ ਸੁਤ ਨਾਤਾ[4] ॥ [੮੭॥]
ਤਿਨ ਬੀਰਨ ਕਹਯੋ ਸ੍ਰੀ ਗੁਰ ਵਾਹੀ। ਹਮੇ ਲਰੇ ਗੁਰ ਧਰਮ ਧਰਾਈ।
ਗੁਰ ਨਿਰਭੈ ਕਰ ਤਾ ਕੋ ਦੀਨਾ। ਠੌਰ ਠੌਰ ਮੁਰਚਾ ਕਰ ਲੀਨਾ ॥ [੮੮॥]
ਤਬੈ ਤਾਹਿ ਸੰਗਰ[5] ਭਯੋ ਭਾਰੀ। ਕੌਨ ਕਹੈ ਸਾਵਨ ਅਨੁਹਾਰੀ[6]।
ਦਹਿ ਲਖ ਮਾਹਿ ਐਸ ਹੈ ਜਾਨੋ। ਜਲ ਮੈ ਜੈਸ ਬਰੇਤੀ ਮਾਨੋ ॥ [੮੯॥]
ਜਿਮ ਹਰਿ[7] ਕੋ ਜਗ ਸਿੰਧਹਿ[8] ਘੇਰਾ। ਤਾ ਵਿਧਿ ਉਮਡੇ ਵਾਮਨ ਚੇਰਾ[9]।
ਜਿਮ ਬਾਸਵ[10] ਲੈ ਮੇਘ ਅਪਾਰਾ। ਘੇਰੇ ਗੋਪ[11] ਬਰਖ ਘਨ ਧਾਰਾ ॥੯॥ [੯੦॥]

**ਸਵੈਯਾ।** ਹੋਇ ਬਿਦਾ ਇਮ ਭਾਖਤ ਹੈਂ ਪ੍ਰਭੁ, ਮੇਲ ਤੁਮੈ ਕਬ ਹੋਇ ਲਖਾਹੀ।
ਦੂਸਰ ਜਨਮ ਮਿਲੈ ਤੁਮ ਕੋ ਪ੍ਰਭੁ, ਦਾਨ ਦਿਜੈ ਨਹਿ ਆਨ ਸੁ ਜਾਹੀ।
ਯੌ ਕਹਿ ਕੇ ਲਹਿ ਕੇ ਚਹਿ ਕੇ ਤਬ, ਆਵਤ ਸਿੰਘਨ ਜਯੋਂ ਭਭਕਾਂਹੀ।
ਸੀਸ ਅਰਦਾਸ ਕਰਾਵਤ ਹੈਂ, ਗੁਰ ਪਾਹਿ ਖੁਸੀ ਲਹਿ ਯਾਰਨ ਮਾਹੀ ॥੧੦॥ [੯੧॥]

**ਰਸਾਵਲ ਛੰਦ।** ਗਰੰ ਗੀਤ ਗਾਵੈਂ। ਸੁਬਾਨੰ ਬਰਸਾਵੈਂ।
ਕਰੇ ਮਾਰ ਮਾਰੰ। ਨਹੀ ਸੋਕ ਧਾਰੰ ॥ [੯੨॥]
ਇਹੈ ਬਾਤ ਮਾਂਗੇ। ਗੁਰੂ ਪਾਦ ਲਾਗੇ।
ਅਜੰ[12] ਧੰਨ ਭਾਗੰ। ਸਿਸੰ[13] ਜੁੱਧ ਲਾਗੰ ॥ [੯੩॥]
ਗਜੈ ਲੋਹ ਪੂਰੰ। ਕਰੇ ਚੂਰ ਚੂਰੰ।
ਇਕੰ ਬਾਨ ਮਾਰੈਂ। ਸਰੰ[14] ਮਾਰ ਡਾਰੈਂ ॥ [੯੪॥]
ਕਈ ਖੱਗ[15] ਝਾਰੈਂ। ਕਟਾਰਨ ਸੁਧਾਰੈਂ।
ਤ੍ਰਿਸੂਲੰ ਲਗਾਵੈਂ। ਕਈ ਤੁਰਕ ਘਾਵੈਂ ॥ [੯੫॥]
ਸਮੰ ਕਾਲ ਧਾਏ। ਪੰਚੰ ਸਿੰਘ ਆਏ।
ਸਿਰੰ ਭੇਟ ਕੀਨਾ। ਕਰਾ ਜੁੱਧ ਚੀਨਾ ॥ [੯੬॥]
ਲਤਾਰੇ[16] ਮਲੇਛੰ। ਗਜੰ[17] ਜੇਮ[18] ਸੇਛੰ[19]।
ਬਜੈ ਸਾਰ ਸਾਰੰ[20]। ਮਹਾ ਝਾੜ ਝਾਰੰ ॥ [੯੭॥]

---

1. ਅੱਖਾਂ, ਭਾਵ—ਦਿਵਜ ਦ੍ਰਿਸ਼ਟੀ। 2. ਹੱਥ ਲਿਖਤ ਨੰ ੭੧ (ਮੋਤੀ ਬਾਗ਼, ਪਟਿਆਲਾ) ਦੀ ਪ੍ਰਤਿ ਵਿਚੋਂ ਏਥੇ ਇਹ ਇਕ ਤੁਕ ਦਿੱਤੀ ਗਈ ਹੈ। 3. ਯੁੱਧ, ਲੜਾਈ। 4. ਪੁਤ੍ਰ ਅਤੇ ਪੋਤ੍ਰੇ। 5. ਜੰਗ। 6. ਸਾਵਣ ਦੀ ਝੜੀ ਵਾਂਗ 7. ਸ੍ਰੀ ਕ੍ਰਿਸ਼ਨ। 8. ਮਗਧ ਦਾ ਰਾਜਾ ਜਰਾਸੰਧ, ਜੋ ਸ੍ਰੀ ਕ੍ਰਿਸ਼ਨ ਜੀ ਨੇ ਬੜੀ ਸਿਆਣਪ ਨਾਲ ਭੀਮ ਸੈਨ (ਪਾਂਡਵ) ਦੇ ਹੱਥੋਂ ਮਰਵਾ ਦਿੱਤਾ ਸੀ। 9. ਸਰਹਿੰਦ ਬਾਵਨੀ ਦੇ ਚੇਲੇ ਅਥਵਾ ਫ਼ੌਜੀ ਦਲ। 10. ਇੰਦ੍ਰ। 11. ਗੋਪ ਗਵਾਲੇ। 12. ਅੱਜ। 13. ਬੱਚੇ। 14. ਤੀਰ। 15. ਖੜਗ, ਤਲਵਾਰ। 16. ਲਤਾੜੇ। 17. ਹਾਥੀ। 18. ਜਿਵੇਂ। 19. ਸਹਿਤ ਇੱਛਾ ਦੇ। 20. ਲੋਹੇ ਨਾਲ ਲੋਹਾ ਵੱਜਣ ਲੱਗਾ।

ਕਟਾ ਕੱਟ ਬਾਹੰ[1]। ਉਭੇ[2] ਜੀਤ ਚਾਹੰ।
ਹਨੂ[3] ਜੇਮ ਜਾਨੋ। ਧਹੇ ਸਿੰਘ ਮਾਨੋ ॥੧੧॥ [੯੮॥]

**ਪਾਧੜੀ ਛੰਦ।** ਤਹਿ ਨਿਕਸ ਸਿੰਘ ਆਵੈ ਸੁ ਏਕ।
ਜਿਮ ਪਰਤ ਜੰਬੁਕੰ[4] ਸਿੰਘ ਸੇਕ[5]।
ਤਹਿ ਕਰਤ ਮਾਰ ਸਭ ਸਤ[6] ਪ੍ਰਹਾਰ।
ਕਰ ਖੰਡ ਖੰਡ ਪੁਨਿ ਭਰਤ ਭਾਰ ॥ [੯੯॥]
ਤਹ ਭਜਤ ਤੁਰਕ ਅਤਿ ਕੀਨ ਸੋਰ।
ਅਲਿ ਅਲੀ[7] ਭਾਖ ਤੇ ਨਚਤ ਮੋਰ।
ਜਿਨ ਅੰਕ ਪੰਚ ਸੰਜੰ[8] ਅਨੇਕ।
ਇਤ ਕਰਤ ਵਾਹਿਗੁਰੂ ਨਾਮ ਚੇਤ ॥ [੧੦੦॥]
ਕਰ ਕਾਲ[9] ਧਜਾਨ ਸਿੰਘ ਤ੍ਰਾਸ[10] ਹੀਨ।
ਜਨ ਲਖਤ ਰਾਜ ਹਮਰੋ ਸੁ ਚੀਨ[11]।
ਤਹਿ ਕਰਤ ਨਾਸ ਬੈਰਨ ਪ੍ਰਚੰਡ।
ਜਿਮ ਕਰਤ ਕਾਲਿਕਾ ਦਨੁਜ[12] ਦੰਡ ॥੧੨॥ [੧੦੧॥]

**ਕਲਸ।** ਆਏ ਸਿੰਘ ਏਕ ਤਹਿ ਭਾਰੀ। ਜਨੁ[13] ਕਾਲੀ ਆਈ ਬਿਕਰਾਰੀ[14]।
ਪੰਚ ਸਸਤ੍ਰ ਤਹਿ ਜਾਨ ਨਿਹੰਗੰ। ਜਨੁ ਆਯੋ ਇਕ ਕਾਲ ਭਯੰਗੰ[15] ॥੧੩॥ [੧੦੨॥]

**ਤ੍ਰਿਭੰਗੀ।** ਕਾਲ ਭੁਜੰਗੰ, ਹਿਤ ਖੰਡ ਖੰਡੰ, ਤੁਰਕਨ ਚੰਡੰ, ਰੋਸ ਭਰੰ।
ਕਹਾ ਜਾਇ ਮਲੇਛੰ, ਮਾਰ ਨ ਏਛੰ[16], ਦੋਜਕ ਜੇਛੰ[17], ਖੰਡ ਕਰੰ।
ਇਤ ਓਰ ਸੁ ਆਵੈ, ਸਮ ਸੁ ਅਲਾਵੈ, ਤੋ ਕਹੁ ਖਾਵੈ, ਦਨੁਜ ਸਮੰ।
ਯਾ ਦੀਨ ਬਿਡਾਰੇ, ਰਾਜ ਸੁਧਾਰੇ, ਹਜਰਤ ਕਾਰੇ, ਸੁਖ ਸਮੰ ॥੧੪॥ [੧੦੩॥]

**ਕਲਸ।** ਮਾਰ ਸਹੰਸ ਮਰਤ ਹੈਂ ਸੂਰੰ। ਇਕ ਸੋ ਮਰਤ ਦਸੰ ਸੈ ਨੂਰੰ।
ਕੀਨੋ ਖੰਡਨ ਤੁਰਕਨ ਤਾਹੀ। ਭਾਯੋ ਗੁਰੂ ਧਜਾਨ ਮਨ ਮਾਹੀ ॥੧੫॥ [੧੦੪॥]

**ਤ੍ਰਿਭੰਗੀ।** ਮਨ ਮਾਹੀ ਧਜਾਨੰ, ਗੁਰ ਸੁਖ ਜਾਨੰ, ਕਾਲ ਪ੍ਰਮਾਨੰ, ਦੋਰ ਅਯੋ।
ਮਾਰੇ ਸੁ ਅਨੇਕੰ, ਅਤਿ ਬਲ ਟੇਕੰ, ਬਲ ਭਜੋ ਤੇਕੰ, ਗੁਰੂ ਮਯੋ।
ਯਾ ਬਿਧਿ ਭਜੋ ਜੁੱਧੰ, ਘੋਰ ਸੁ ਉੱਧੰ[18], ਕਰ ਰਨ ਕ੍ਰੁੱਧੰ, ਬੀਰ ਗਏ।
ਦੋ ਲਾਖ ਸੁ ਮਾਰਾ, ਯਾ ਬਿਧਿ ਭਾਰਾ, ਤੁਰਕ ਸੰਘਾਰਾ, ਸੋਭ ਠਏ ॥੧੬॥ [੧੦੫॥]

**ਚੌਪਈ।** ਸਰਬ ਸਿੰਘ ਤਬ ਜੂਝ ਜੋ ਗਏ। ਦੋਇ ਸਿੰਘ ਤਾ ਮੈ ਰਹਿ ਗਏ।
ਸੰਗਤ ਸਿੰਘ ਨਾਮ ਇਕ ਗਾਏ। ਸੰਤ ਸਿੰਘ ਦੂਜੋ ਹੈ ਭਾਏ ॥ [੧੦੬॥]
ਤਾ ਕੋ ਸਾਹਿਬ ਦ੍ਰਿਸਟਿ ਸੁ ਠਾਨੀ। ਦੋ ਸੁਤ ਦੇਖੇ ਅਤਿ ਰਣ ਮਾਨੀ।
ਏਕ ਅਜੀਤ ਸਿੰਘ ਬਲਵਾਨਾ। ਜਾਸ ਕੰਨਿਆ ਕੇ ਮਨ ਮਾਨਾ ॥ [੧੦੭॥]

---

1. ਬਾਹੁ, ਭੁਜਾ (ਬਾਂਹ)। 2. ਦੋਵੇਂ। 3. ਹਨੂਮਾਨ ਵਾਂਗ। 4. ਸ਼ਿਗਾਲ, ਗਿੱਦੜ, 5. ਤਾਉ (ਜੋਸ਼) ਨਾਲ। 6. ਸ਼ਤ, ਸੌ। 7. ਯਾ ਅਲੀ, ਯਾ ਅਲੀ' ਮੁਸਲਮਾਨਾਂ ਦਾ ਜੰਗੀ ਨਾਅਰਾ। 8. ਕਵਚ। 9. ਅਕਾਲ ਪੁਰਖ। 10. ਡਰ। 11. ਜਾਣ। 12. ਦੈਂਤ। 13. ਜਾਣੋ। 14. ਵਿਕਰਾਲ ਰੂਪ ਧਾਰ ਕੇ। 15. ਭੁਜੰਗ, ਸੱਪ। 16. ਇੱਛਾ; ਚਾਹ। 17. ਜਿਨ੍ਹਾਂ ਨੇ। 18. ਉੱਧਤ, ਅਹੰਕਾਰੀ।

ਤਾ ਸੁਤ ਸੂਰਾ ਜੋ ਪਰਧਾਨਾ। ਹੈ ਹੈ ਹਠੀ ਸਿੰਘ[1] ਰਨ ਜਾਨਾ।
ਜੁਝਾਰ ਸਿੰਘ ਹੈ ਦੁਤੀਓ ਭਾਈ। ਜਾ ਨੇ ਰਣ ਅਤਿ ਤੇਗ ਵਗਾਈ ॥ [੧੦੮॥]
ਤਬ ਦੋਨੋ ਸਿੰਘ ਬਚਨ ਉਚਾਰੇ। "ਹੇ ਗੁਰੂ ! ਕਥਾ ਸੁਨਾਵਹੁ ਤਾਰੇ।
ਕੈਸੇ ਪੂਤ ਹਠੀ ਸਿੰਘ ਭਯੋ। ਤਿਹ ਬਿਵਾਹ ਕੈਸੇ ਨਿਰਬਹਜੋ" ॥ [੧੦੯॥]
ਮਨੀ ਸਿੰਘ ਤਬ ਬਾਤ ਬਖਾਨੀ। ਸੁਨੋ ਸਿੰਘ ਜਿਉ ਸੁਨੀ ਸੁਕਾਨੀ।
ਏਕ ਦੱਖਣੀ ਕੋ ਜੋ ਸਾਹਾ[2]। ਗੁਰ ਕੋ ਸੀਸ ਨਿਵਾਯੋ ਤਾਹਾ ॥ [੧੧੦॥]
ਸਹਿਤ ਕੁਟੰਬ ਅਨੰਦ ਪੁਰ ਆਯੋ। ਤਾਸ ਕੰਨਿਆ ਚੀਤ ਲੁਭਾਯੋ।
ਆਈ ਨਾਵਨ ਨਦੀ ਸੁਜਾਨਾ। ਅਜੀਤ ਸਿੰਘ ਕੋ ਬਦਨ ਪਿਖਾਨਾ[3] ॥ [੧੧੧॥]
ਆਲੀ[4] ਸਾਥ ਬਿਚਾਰੀ ਬਾਤਾ। 'ਮੋ ਪਿਤ ਕਹੋ ਕਰੇ ਯਹਿ ਨਾਤਾ'।
ਤਬ ਆਲੀ ਪਿਤ ਪਾਹਿ ਉਚਾਰੀ। ਚਤੁਰ ਸੁ ਆਲੀ ਕਹਜੋ ਸੁਧਾਰੀ ॥ [੧੧੨॥]
ਤਬ ਗੁਰ ਕੋ ਤਿਹ ਬਚਨ ਸੁਨਾਏ। "ਮੋ ਕੰਨਜਾ ਦਾਸੀ ਸੁਤ ਲਾਏ।"
ਤਬ ਪ੍ਰਸੰਨਤਾ ਸਤਿਗੁਰ ਧਾਰੀ। ਕੀਨੋ ਬਿਵਾਹ ਉਛਾਹ[5] ਅਪਾਰੀ ॥ [੧੧੩॥]
ਸਹਿਤ ਕੁਟੰਬ ਊਹਾ ਹੀ ਰਹਜੋ। ਘੇਰਾ ਬੀਚ ਦੇਹ ਨਿਰਬਹਜੋ।
ਛੂਟਤ ਘੇਰਾ ਦਲ ਭਜ ਛਾਰੀ[6], ਦੱਖਨ ਕੂਚ ਗੁਰੂ ਕੀ ਤਯਾਰੀ ॥ [੧੧੪॥]
ਤਬ ਤਿਨ ਕੋ ਗੁਰ ਐਸ ਉਚਾਰੇ। ਚਲੋ ਅਗ੍ਰ ਹਮ ਆਹ ਸਿਧਾਰੇ।
ਤਬ ਤਿਨ ਕੰਨਜਾ ਬਿਛੁਰਨ ਕਾਲਾ। ਕਹਜੋ ਗੁਰੂ ਤਟ[7] ਬਚਨ ਬਿਹਾਲਾ[8] ॥ [੧੧੫॥]
"ਕਬ ਹੀ ਹੋਇ ਦੀਦਾਰ[9] ਤੁਮਾਰਾ? ਪਰਿਯੋ ਬੀਚ ਬਿਛੋਰਾ ਭਾਰਾ।"
ਤਬ ਸਤਿਗੁਰ ਤਿਨ ਬਚਨ ਉਚਾਰੇ। "ਮੇਲ ਸੰਜੋਗੀ ਹੋਇ ਤੁਮਾਰੇ ॥ [੧੧੬॥]
ਨਹ ਭਰਵਾਸਾ ਤਨ ਕਾ ਹੋਈ। ਤਾ ਤੇ ਵਾਕ ਪ੍ਰਿਆ[10] ਕਿਮ ਜੋਹੀ?
ਤਬ ਤਿਨ ਕੰਨਜਾ ਬਚਨ ਉਚਾਰੇ। "ਮੋਹ ਭਰਵਾਸ ਕੋਨ ਜੀਅ ਧਾਰੇ? ॥ [੧੧੭॥]
ਮੈ ਦਾਸੀ ਤਵ ਚਰਨਨ ਕੇਰੀ। ਪਿਤਾ ਲਾਜ, ਇਤ ਗੁਰ ਬਚ ਫੇਰੀ।
ਪਿਤ ਕੋ ਵਚਨ ਤਯਾਗ ਹਮ ਠਾਨਾ। ਗੁਰ ਕੋ ਨਾਹਿ ਉਲੰਘਨ ਜਾਨਾ ॥ [੧੧੮॥]
ਇਹ ਭਾਵਨ ਹੈ ਜੀਅ ਅਬ ਮੋਰੀ। ਤਵ ਚਰਨਨ ਕੀ ਦ੍ਰਿਸਟਿ ਸੋ ਕੋਰੀ।"
ਤਬ ਸਾਹਿਬ ਯੋ ਬਚਨ ਸੁਨਾਏ। "ਹੋਵਗ ਸੋਈ ਗੁਰੂ ਮਨ ਭਾਏ।"
ਤਬ ਤਿਨ ਹੀ ਅਪਸ਼ਗੁਨ ਲਖਾਯੋ। ਰੋਵਤ ਪਿਯ[11] ਵਿਗ ਬਚਨ ਅਲਾਯੋ ॥੧੭॥ [੧੧੯॥]

**ਝੂਲਨਾ**। "ਤੁਮੇ ਸਾਥ ਯੋ ਸਾਥ ਵਿਚਾਰ ਨਾਹੀ, ਤੁਮੇ ਬਿਨਾ ਹੀ ਔਰ ਨਹੀਂ ਸੰਗ ਮੇਰਾ।

---

1. ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਹਠੀ ਸਿੰਘ ਮਾਤਾ ਸੁੰਦਰੀ ਜੀ ਦੇ ਪਾਲਿਤ ਪੁਤ੍ਰ ਅਜੀਤ ਸਿੰਘ ਦਾ ਬੇਟਾ ਸੀ, ਜੋ ਬੁਰਹਾਨ ਪੁਰ (ਮੱਧ ਭਾਰਤ) ਵਿਚ ਜਾ ਕੇ ਰਹਿਆ ਸੀ। ਇਸ ਦਾ ਸਥਾਨ ਉੱਥੇ ਸਿੰਧੀ ਮਹੱਲੇ ਵਿਚ ਹੈ ਜਿਥੇ ਇਹ ਰਹੰਦਾ ਤੇ ਗੁਰਬਾਣੀ ਵਿਚ 'ਨਾਨਕ' ਨਾਮ ਦੀ ਥਾਵੇਂ ਆਪਣਾ ਨਾਮ ਲਿਖ ਕੇ ਸਿੱਖਾਂ ਨੂੰ ਭ੍ਰਮਾਉਂਦਾ ਰਹੰਦਾ ਸੀ। ਇਸੇ ਕਾਰਣ ਇਸ ਨੂੰ ਮਾਤਾ ਸੁੰਦਰੀ ਸੀ ਨੇ ਤਿਆਗ ਦਿੱਤਾ ਸੀ। ਬੁਰਹਾਨ ਪੁਰ ਵਿਚ ਬਾਬਾ ਹਠੀ ਸਿੰਘ ਦਾ ਦੇਹਰਾ ਮਸ਼ਹੂਰ ਹੈ। (ਦੇਖੋ, *ਗੁਰਸ਼ਬਦ ਰਤਨਕਾਰ ਮਹਾਨ ਕੋਸ਼*, ੧੯੬੦, ਪੰਨਾ ੧੯੩, ਪਰ ਏਥੇ ਉਸ ਦਾ ਇਤਿਹਾਸ ਕੁਝ ਹੋਰਵੇਂ ਦਸ ਕੇ ਉਸ ਨੂੰ ਵੱਡੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਔਰਸ ਪੁਤ੍ਰ ਲਿਖਿਆ ਹੈ। 2. ਸਾਹੂਕਾਰ। 3. ਸਰੀਰ ਦੇਖ ਕੇ। 4. ਸਖੀ, ਸਹੇਲੀ। 5. ਉਤਸਾਹ। 6. ਭਸਮ। 7. ਕੋਲ, ਪਾਸ। 8. ਬੇਹਾਲ (ਦੁਖੀ) ਹੋ ਕੇ। 9. ਦਰਸ਼ਨ। 10. ਪ੍ਰਿਯਾ। 11. ਪਤੀ।

ਜਬ ਪਿਤਾ ਨੇ ਸੰਗ ਤੋਂ ਚਾਇ ਦੀਨਾ, ਬਿਦਾ ਕੀਨ ਘਰ ਤੇ ਜਬ ਲਯੋ ਫੇਰਾ।
ਔਰ ਸੰਗ ਨ ਅੰਗ ਹੈ ਸਾਕ ਜਾਨੋ, ਏਕ ਤੁਮੀ ਹੋ ਸਾਥ ਸੁਜਾਨ ਮੇਰੇ।
ਲਿਖੇ ਅੰਕ ਮਿਟਾਇ ਨਾ ਜਾਂਵਦੇ ਜੀ, ਪਏ ਲੇਖ ਵਿਜੋਗ ਜੋ ਸਾਥ ਤੇਰੇ ॥ [੧੨੦॥]
ਇਹੁ ਦਿਨਸ ਸੰਭਾਰ ਕੇ ਬੀਚ ਨਾਹੀ, ਜੇਹੜੀ ਲਿਖੀ ਹੈ ਕਲਮ ਅਜਾਨ ਸਾਨੇ।
ਬਿਧਿ ਪਾਇ ਸੰਜੋਗ ਵਿਜੋਗ ਦੇ ਜੀ, ਨਹੀ ਧਰਮ ਵਿਚਾਰ ਨਹਿ ਦਇਆ ਠਾਨੇ।
ਨਹੀ ਜਾਨਤੀ ਮੋਹਿ ਅਜਾਨ ਹਾਂ ਜੀ, ਤੁਮ ਚਰਨ ਕੋ ਚਾਹਤੀ ਚੀਤ ਮਾਹੀ।
ਏਕ ਦਰਸ ਦੀਜੈ ਨਿਜੰ ਆਪਣੇ ਜੀ, ਨਹੀ ਤਾਤ[1] ਔ ਮਾਤ ਕੋ ਸੰਗ ਚਾਹੀ" ॥੧੮॥ [੧੨੧॥]

**ਚੌਪਈ।** ਯੋ ਤਬ ਸੁਨਤ ਤਾਹਿ ਕੀ ਬਾਨੀ। ਗੁਰ ਸੁਤ[2] ਤਾਹਿ ਬਦਨ[3] ਪਰਮਾਨੀ।
ਮਸਤਕ[4] ਲੇਖ ਮਿਟਤ ਯੌਂ ਨਾਹੀਂ। ਪਰਾਰਬਧ[5] ਸਭ ਜੀਅ ਭੁਗਾਹੀ ॥ [੧੨੨॥]
ਪੂਰਬ ਕਰਮਨ ਕੇ ਅਨੁਸਾਰੀ। ਮਿਲਜੋ ਕੁਟੰਬ ਯਹਿ ਭੋਗ ਭੁਗਾਰੀ।
ਨਦੀ ਨਾਵ[6] ਔ ਖੇਤ੍ਰ ਦਾਨਾ। ਬਟਾਊ[7] ਸੰਜੋਗ ਬਖਾਨਾ ॥ [੧੨੩॥]
ਤਜੋਂ ਵਿਹਾਰ ਕੋ ਇਹ ਜਗ ਹੋਈ। ਸੁਖ ਦੁਖ ਜਾਹ ਸ੍ਰਮਸ੍ਰਿਤ[8] ਹੋਈ।
ਰਾਤ ਦਿਨਸ ਔ ਜੀਵਨ ਮਰਨਾ। ਹਰਖ ਸੋਗ ਸਬ ਮਨ ਕੋ ਧਰਮਾ ॥ [੧੨੪॥]
ਮਨ ਮਨੌਤ ਕਰ ਕਰਮ ਕਮਾਏ। ਸੋ ਸਬ ਦੇਹ ਬੀਚ ਇਹ ਪਾਏ।
ਤਜੋ ਸੋਗ ਤੁਮ ਹੋਇ ਬਿਰਾਗੀ। ਮਮ ਕੀ ਬਾਤ ਦੇਹ ਨਹਿ ਰਾਗੀ ॥ [੧੨੫॥]
ਸਬ ਜਗ ਜਾਨ ਝੂਠ ਕੋ ਬਾਦਲ। ਏਕ ਸੱਤ ਮਨ ਮੈ ਕਰ ਆਦਲ[9]।
ਰਹੋ ਦੇਹ ਕੇ ਬੀਚ ਅਪਾਰਾ। ਪਰਾਲਬਧ ਸੰਜੋਗ ਵਿਚਾਰਾ ॥ [੧੨੬॥]
ਰਾਗ ਦੋਖ ਮੈ ਹੋਇ ਵਿਰਕਤ[10]। ਭਾਮਨਿ[11] ਭੋਗੋ ਭੋਗ ਅਜੁ ਗਤ।
ਤਵ ਘਰ ਪਰਚਾ ਹੋਇ ਅਪਾਰਾ। ਤੂ ਪੇਖੇਗੀ ਨੈਨ ਮੰਝਾਰਾ ॥ [੧੨੭॥]
ਤਬ ਤਿਹ ਰਿਤ ਅਤਿ ਦਾਨ ਸੁ ਦੀਨਾ। ਦ੍ਰਿਸਟਿ ਭੋਗ ਗੁਰ ਸੁਤ ਤਬ ਕੀਨਾ।
ਹਠ ਕਰ ਕਾਮ ਤਜਜੋ ਇਕ ਬਾਰਾ। ਨਾਮ ਹਠੀ ਸਿੰਘ ਜਗਤ ਮੰਝਾਰਾ ॥ [੧੨੮॥]
ਬਹੁ ਪ੍ਰਸੰਨ ਨਾਰਿ ਤਬ ਭਈ। ਪਿਤਾ ਸੰਗ ਦੱਖਨ ਕੋ ਗਈ।
ਉਦਰੇ ਗਰਭ ਪਾਲਤੀ ਜਾਵੈ। ਸਤਿਗੁਰ ਗਜਾਨ ਦਿਯੋ ਭਲ ਭਾਵੈ ॥ [੧੨੯॥]
ਪੇਖੇ ਰੂਪ ਪੀਆ ਕੋ ਸੋਇ। ਅੰਤਰਗਤਿ ਅਤਿ ਨੈਨ ਅਲੋਇ।
ਪਨੀਆ[12] ਏਕ ਗੁਰੂ ਜੀ ਦੀਨੀ। ਤਿਨ ਕੋ ਦ੍ਰਿਸਟਿ ਭੋਗ ਮੁਖ ਕੀਨੀ ॥ [੧੩੦॥]
ਜਬ ਹੀ ਪੂਤ ਹੋਇ ਜਗਤ ਮੰਝਾਰਾ। ਤਜਾਗ ਦੇਹ ਕਾ ਕਰੋ ਸੁਧਾਰਾ।
ਜਬ ਜੀਵਤ ਪੀਅ ਸੁਨਤ ਸੁ ਨਾਰੀ। ਤਬ ਹੀ ਆਸ ਜੀਅ ਕੀ ਧਾਰੀ ॥ [੧੩੧॥]
ਐਸੇ ਕਹਿ ਪਿਤ ਸੰਗ ਨਿਜ ਗਈ। ਪੁਰ ਬੁਰਹਾਨ ਸੁ ਪਹੁੰਚਤ ਭਈ।
ਇਹ ਮੈ ਕਥਾ ਸੁਨੀ ਹੈ ਜੋਈ। ਕਹੀ ਬਾਤ ਹਿਤ ਸੁਨ ਹੋ ਸੋਈ।
ਅਬ ਤੁਮ ਸੁਨੋ ਕਥਾ ਮਨ ਲਾਇ। ਦੁਹੂੰ ਸੁਤਨ[13] ਕੋ ਗੁਰ ਫੁਰਮਾਯ ॥੧੯॥ [੧੩੨॥]

---

1. ਪਿਤਾ। 2. ਗੁਰੂ ਜੀ ਦਾ ਪੁਤ੍ਰ-ਸਾਹਿਬਜ਼ਾਦਾ ਅਜੀਤ ਸਿੰਘ। 3. ਮੂੰਹ। 4. ਮੱਥੇ ਦਾ। 5. ਕਿਸਮਤ, ਭਾਗ। 6. ਨੌਕਾ, ਕਿਸ਼ਤੀ। 7. ਬਾਟ ਬਟਾਊ, ਪਾਂਧੀ, ਰਾਹੀ। 8. ਸ੍ਰਿਤ (ਰਸਤੇ ਦੀ) ਸ੍ਰਮ (ਥਕਾਵਟ)। 9. ਅਦਲ ਕਰਨ ਵਾਲਾ। 10. ਤਿਆਗੀ। 11. ਇਸਤ੍ਰੀ 12. ਪਨਹੀ, ਜੁੱਤੀ। 13. ਸਾਹਿਬਜ਼ਾਦੇ।

**ਦੋਹਰਾ।** ਅਜੀਤ ਸਿੰਘ ਜੁਝਾਰ ਸਿੰਘ, ਤਾ ਗੁਰ ਲਯੋ ਬੁਲਾਇ।
ਬੈਸ[1] ਕੁਮਾਰੋ[2] ਜਾਹਿ ਕੀ, ਕਹਯੋ ਐਸ ਸਮਝਾਇ ॥੨੦॥ [੧੩੩॥]

**ਚੌਪਈ।** "ਹੇ ਸੁਤ ! ਤੁਮ ਹਮ ਕੋ ਹੋ ਪਜਾਰੇ। ਤੁਰਕ ਨਾਸ ਹਿਤ ਤੁਮ ਤਨ ਧਾਰੇ।
ਜੇ ਅਪਨੇ ਸਿਰ ਰਨ ਮੈਂ ਲਾਗੇ। ਤਾ ਕਰ ਨਾਸ ਮਲੇਛ ਸੁਭਾਗੇ।
ਤਾ ਤੇ ਯਾ[3] ਸਮ ਸਮਾ ਨ ਕੋਈ। ਤੁਮ ਦੋਨਹੁ ਸੰਗਰ[4] ਭਲ ਜੋਈ।"
ਅਜੀਤ ਸਿੰਘ ਤਬ ਕਰ ਅਰਦਾਸਾ। ਕਹਯੋ, "ਦੇਖੀਐ ਆਜ ਤਮਾਸਾ" ॥੨੧॥ [੧੩੪॥]

**ਝੂਲਨਾ।** ਅਸ ਭਾਂਤਿ ਹੀ ਆਏ ਹੈਂ ਸਿੰਘ ਸੁਆਮੀ, ਜਨ ਅੰਤ ਕੋ ਕਰਤ ਹੈ ਕਾਲ ਜਾਨੇ।
ਲਘੁ ਬੈਸ ਭਾਰੀ, ਬਲੰ ਜਾਹਿ ਮਾਹੀ, ਅਸ ਭਾਂਤਿ ਹੀ ਪੰਥ ਕੋ ਹੇਤ ਠਾਨੇ।
ਪਰ ਉਪਕਾਰ ਕੇ ਹੇਤ ਰਨ ਮਾਹਿ ਧਾਏ, ਅਬ ਸੰਗ ਮਲੇਛ ਕੇ ਜੂਝਤੇ ਹੈਂ।
ਲਖ ਤਾਹਿ ਕੋ ਨਾਹਰ ਖਾਨ[5] ਕਹੈ, "ਤੁਮ ਆਉ ਜੀ ਮਿਲਹੁ ਹਮ ਸੂਝਤੇ ਹੈਂ ॥ [੧੩੫॥]
ਤੁ ਮੈ ਰੂਪ ਪੇਖੇ ਅਉਰੰਗ ਸਾਹੰ, ਦਿਹੈ ਭਾਰਤੰ ਖੰਡ ਕੀ ਪਾਤਿਸਾਹੀ।
ਤੁਮ ਜੁੱਧ ਕੋ ਤਜਾਗੀਐ, ਰੂਪ ਪੇਖੋ,' ਤਬ ਕਹਿਤ ਹੈ ਬੈਨ ਮਨ ਕੋਪ ਮਾਹੀ।
"ਤੁਮ ਨਾਸ ਕੋ ਕਰੈਂਗੇ ਹੇਤ ਜਾਨੋ, ਨਹੀ ਆਜ ਯਾ ਸਮੰ ਸੁਖ ਨਾਹੀ।
ਤੁਮ ਧਾਰ ਕੈ ਬੀਰਜੰ[6] ਜੁਧ ਕੀਜੈ, ਨਤੋ[7] ਦੋਜਕੰ ਤੋਹ ਕੋ ਦੇਹੁ ਪਠਾਈ" ॥੨੨॥ [੧੩੬॥]

**ਚੌਪਈ ਛੰਦ[8]।** ਯੌ ਕਹਿ ਧਾਯੋ, ਅਤਿ ਬਲ ਪਾਯੋ, ਸੋ ਭਟ ਘਾਯੋ, ਤਾਹ ਸਮੰ।
ਪੁਨਿ ਕਰ ਜੋਰੰ, ਸੈਨਾ ਘੋਰੰ, ਐਤਹਿ[9] ਤੋਰੰ, ਵਾਹ ਤਮੰ।
ਕਹਿ ਕੋਟ ਮਖਾਹੀ, ਅੰਤ ਨ ਪਾਹੀ, ਜਯੋਂ ਰਨ ਮਾਹੀ, ਸੂਰ ਮਰੈਂ।
ਖਟ ਐਤ[10] ਪ੍ਰਮਾਨੰ, ਸੂਰ ਮਹਾਨੰ, ਹਤ ਕਰ ਠਾਨੰ, ਜੁਧ ਜਰੈਂ ॥੨੩॥ [੧੩੭॥]

**ਨਿਰਾਜ ਛੰਦ।** ਮਚੰਤ ਘੋਰ ਸੰਗਰੰ[11], ਨ ਅੰਤ ਮਾਸ ਕਰਦਮੰ[12]।
ਗਿਰੰਤ ਸੂਰਬੀਰਨੰ, ਲਸੰਤ ਸਿੰਘ ਜੀਤਮੰ[13],
ਕਰੰਤ ਨਾਸ ਬੈਰਨੰ ਹਸੰਤ ਦੇਵ[14] ਗੈਨਮੰ[15]।
ਕਰੰਤ ਪੁਹਪ[16] ਬਰਖਨੰ, ਧਨੰਤ ਭਾਖਤੇ ਨਮੰ ॥ [੧੩੮॥]

---

1. ਉਮਰ, ਆਯੂ 2. ਬਾਲਕ (ਛੋਟੀ ਉਮਰ ਦਾ)। 3. ਇਸ। 4. ਯੁੱਧ, ਜੰਗ। 5. ਮਾਲੇਰ ਕੋਟਲੇ ਦਾ ਇਕ ਪਠਾਣ, ਜੋ ਨੁਸਰਤ ਖ਼ਾਨ ਤੇ ਵਲੀ ਮੁਹੰਮਦ ਖ਼ਾਨ ਦਾ ਭਰਾ ਸੀ। ਰੋਪੜ ਵਿਚ ਉਸ ਸਮੇਂ ਮਲੇਰੀਆਂ ਦਾ ਥਾਣਾ ਸੀ, ਜਿਸ ਕਰਕੇ ਇਹ ਪਠਾਣ ਨਵਾਬ ਵਜ਼ੀਰ ਖ਼ਾਨ ਫ਼ੌਜਦਾਰ ਸਰਹਿੰਦ ਦੇ ਅਧੀਨ ਇਸ ਲੜਾਈ ਵਿਚ ਸ਼ਾਮਿਲ ਹੋਇਆ ਸੀ। ਸ੍ਰੀ ਦਸਮੇਸ਼ ਜੀ ਨੇ ਜ਼ਫਰਨਾਮੇ ਵਿਚ ਇਸ ਜੰਗ ਦਾ ਜ਼ਿਕਰ ਕਰਦਿਆਂ ਨਾਹਰ ਖ਼ਾਨ ਬਾਰੇ ਲਿਖਿਆ ਹੈ :

ਚੁ ਦੀਦਮ ਕਿ ਨਾਹਰ ਬਿਯਾਮਦ ਬ ਜੰਗ।
ਚੀਸ਼ਦਹ ਯਕੇ ਤੀਰ ਮਨ ਬੇਦਰੰਗ ॥੨੯॥
ਹਮ ਆਖ਼ਰ ਗੁਰੇਜ਼ਦ ਬਜਾਏ ਮੁਸਾਫ਼।

ਅਰਥਾਤ 'ਜਦ ਮੈਂ ਦੇਖਿਆ ਕਿ ਨਾਹਰ ਖ਼ਾਨ ਲੜਾਈ ਦੇ ਮੈਦਾਨ ਵਿਚ ਆਇਆ ਹੈ ਤਾਂ ਮੇਰਾ ਉਹ ਇਕ ਤੀਰ ਖਾ ਕੇ ਸਾਥੀ ਅਫ਼ਗਾਨਾਂ ਸਮੇਤ ਮੈਦਾਨ ਛੱਡ ਕੇ ਨੱਸ ਗਇਆ।' 6. ਬਲ, ਤਾਕਤ। 7. ਨਹੀਂ ਤਾਂ। 8. ਖ਼ਾਲਸਾ ਕਾਲਿਜ, ਅੰਮ੍ਰਿਤਸਰ ਦੀ ਪ੍ਰਤਿ ਨੰ: ੬੦੫ ਦੇ ਅਨੁਸਾਰ ਏਥੇ 'ਤ੍ਰਿਭੰਗੀ ਛੰਦ' ਪਾਠ ਹੈ। 9. ਭਾਵ-ਹਜ਼ਾਰਾਂ ਦੁਸ਼ਮਨ-ਦਲ। 10. ਛੇ ਅਯੁਤ ਅਥਵਾ ਹਜ਼ਾਰ। 11. ਯੁੱਧ, ਜੰਗ। 12. ਚਿੱਕੜ। 13. ਅਜੀਤ ਸਿੰਘ। 14. ਦੇਵਤੇ। 15. ਗਗਨ (ਆਕਾਸ਼) ਵਿਚ। 16. ਪੁਸ਼ਪ, ਫੁੱਲ।

ਰਖੰਤ ਭੂਮਕਾ ਤੁਮੰ, ਭਵੰਤ ਨਾਸ ਤੁਰਕਨੰ।
ਪਰੰਤ ਸੁਖ ਕੋਲਹੰ, ਤੁਮੰਤ ਸਿੰਘ ਜੁਧਨੰ[1]।
ਗਿਰੰਤ ਗੀਧ[2] ਬੀਧਨੰ[3] ਕਹੰਤ ਕਾਕ ਕਹਿ ਕਰੰ।
ਪਿਵੰਤ ਜੀਤ ਪਜੂਖਨੰ[4], ਲਹੰਤ ਸੁਖ ਕੋ ਬਰੰ ॥੨੪॥ [੧੩੯॥]

**ਦੋਹਰਾ।** ਪੀਯੋ ਪਿਯਾਲਾ ਪ੍ਰੇਮ ਕਾ, ਭਯੋ ਸੁਮਨ ਅਵਤਾਰ।
ਆਜ ਖਾਸ ਭਯੋ ਖਾਲਸਾ, ਸਤਿਗੁਰ ਕੈ ਦਰਬਾਰ ॥੨੫॥ [੧੪੦॥]

**ਚੋਪਈ।** ਉੱਚ[5] ਜਲਾਲ ਦੀਨ ਕੀ ਜਹਾਂ। ਤਾਹਿ ਪੀਰ ਕੋ ਪੋਤ੍ਰਾ ਤਹਾਂ।
ਆਨ ਗੁਰੂ ਕੋ ਖੰਡਾ ਮਾਰਾ। ਕਰਾਮਾਤ ਕੋ ਜਾ ਬਲ ਭਾਰਾ ॥ [੧੪੧॥]
ਤਾ ਕੋ ਮਾਰ ਪਰੇ ਰਨ ਮਾਹੀ। ਦੋ ਲਖ ਬੀਰ ਮਰੇ ਤਹਿ ਜਾਈ।
ਨਾਹਰ ਖਾਨ[6] ਸਸੈਨ[7] ਬਿਦਾਰਾ। ਏਕ ਗੁਰੂ ਸੁਤ ਐਸ ਬਿਚਾਰਾ ॥ [੧੪੨॥]
ਪੁਨਿ ਜਬ ਗਿਰੇ ਆਧ ਅੰਗ ਹੋਈ। ਭਾਲ[8] ਲਗੀ ਕਰਵਾਰ[9] ਸੁ ਜੋਈ।
ਜਨੁਕ[10] ਛਟੀ ਪੁਹਪਨ ਕੀ ਸੋਈ। ਦ੍ਰਿਸਟਿਮਾਨ ਗੁਰ ਕੋ ਇਵ[11] ਹੋਈ ॥ [੧੪੩॥]
ਗਿਰਤੀ ਬਾਰ ਮਾਰ ਕੇ ਤਾਨਾ। ਗਿਰਤੇ ਲਖੇ ਪ੍ਰਭੁ ਸੁਖਦਾਨਾ।
ਤਬੈ ਜੁਝਾਰ ਸਿੰਘ ਲਖ ਪਾਯੋ। ਧੰਨ ਧੰਨ ਕਹਿ ਬੈਨ ਅਲਾਯੋ ॥ [੧੪੪॥]
"ਧੰਨ ਧੰਨ ਤੁਮਰੇ ਅਸਿ[12] ਤਾਈ। ਧੰਨ ਧੰਨ ਕਰ ਮੁਖੋ ਅਲਾਈ।
ਮੈ ਤੁਮ ਭ੍ਰਾਤ ਸਦਾ ਸੰਗ ਜਾਨਾ। ਮੋ ਪਾਛੈ ਤਜ ਕਰਾ ਪਿਯਾਨਾ[13] ॥ [੧੪੫॥]
ਨੈਕੁ[14] ਰਹੋ ਮੁਹਿ ਆਵਨ ਦੀਜੈ।" ਉਠਯੋ ਤਬੈ ਅਸ[15] ਕਹਿ ਸੁ ਪ੍ਰਸੀਜੈ[16]।
ਸਤਿਗੁਰ ਕਹੈ, "ਬੈਠਹੁ ਪਲ, ਤਾਤਾ[17]।" ਦਯੋ ਭਾਲ ਟੀਕੰ[18] ਕੁੰਕਮਾਤਾ[19] ॥ [੧੪੬॥]
ਅਰਥ ਟੀਕ ਕੋ ਏਹੁ ਬਖਾਨੋ। ਤਾ ਕੋ ਲੋਕ ਪ੍ਰਲੋਕ ਸੋ ਮਾਨੋ।
ਅੱਛਤ ਚਾਵਲ ਗ੍ਰਾਸ[20] ਸੁ ਦੀਨਾ ਤਬੈ ਅਯੋ ਹਨੁਵੰਤ ਸਮ ਬੀਨਾ।
ਧੂਹ ਮਿਆਨਾ ਤਾਹੀ ਖੰਡਾ। ਆਯੋ ਅਧਿਕ ਬੀਰ ਬਲਵੰਡਾ[21] ॥੨੬॥ [੧੪੭॥]

**ਸਿਰਖਿੰਡੀ ਛੰਦ।** ਆਯੋ ਸਿੰਘ ਜੁਝਾਰੀ ਖੰਡਾ ਧੂਹ ਕੇ। ਈਸਰ ਕੋ ਅਵਤਾਰੀ ਡਿੱਠਾ ਭ੍ਰਾਤ ਕੋ।
ਵਾਹਿਗੁਰੂ ਮੁਖ ਆਖੇ ਲਾਇ ਸੁ ਧਜਾਨ ਨੂੰ। ਚਲਯੋ ਯਾਨ[22] ਮੰਝਾਰੀ, ਨਾਲੇ ਦੇਵਤਾ ॥ [੧੪੮॥]
ਲੁੱਥ[23] ਚੁਕੇ ਅਰਿ[24] ਭਾਰੀ, ਉਠਦੀ ਹੈ ਨਹੀਂ। ਸੱਟ ਪਈ ਖਰਚਾਮੀ[25] ਮਾਰੂ ਬੱਜਿਆ।
ਚੁੱਕੇ ਲੋਥ ਲੈ ਜਾਂਹੀ, ਬੈਰੀ ਆਖਦੇ। ਆਯੋ ਤੌ ਲਗ[26] ਧੁਮੀ, ਸੂਰਾ ਵੇਖਿਆ ॥ [੧੪੯॥]

---

1. ਜੂਝਨੰ, ਝੂਲਦੇ ਹੋਏ। 2. ਗਿੱਧ। 3. ਵਿੰਨ੍ਹੇ ਹੋਏ (ਜ਼ਖ਼ਮੀ) ਯੋਧਿਆਂ ਉੱਤੇ। 4. ਪੀਯੂਖ, ਅੰਮ੍ਰਿਤ। 5. ਉੱਚ ਨਾਮਕ ਪ੍ਰਸਿੱਧ ਸਥਾਨ, ਜੋ ਉੱਚ ਸ਼ਰੀਫ਼ ਦੇ ਨਾਂ ਨਾਲ ਪ੍ਰਸਿੱਧ ਅਤੇ ਇਲਾਕਾ ਬਹਾਵਲਪੁਰ (ਪੱਛਮੀ ਪੰਜਾਬ, ਪਾਕਿਸਤਾਨ) ਵਿਚ ਹੈ। ਇਥੋਂ ਦੇ ਪੀਰ ਮਸ਼ਹੂਰ ਹਨ। 6. ਮਾਲੇਰ, ਕੋਟਲੇ ਦਾ ਇਕ ਪਠਾਣ। 7. ਸੈਨਾ (ਫ਼ੌਜ) ਸਮੇਤ। 8. ਮੱਥਾ। 9. ਤਲਵਾਰ। 10. ਜਾਣੋ, ਮਾਨੋ। 11. ਇਉਂ, ਇਸ ਤਰ੍ਹਾਂ। 12. ਤਲਵਾਰ। 13. ਕੂਚ, ਚਲਾਣਾ। 14. ਥੋੜਾ ਚਿਰ। 15. ਇਸ ਤਰ੍ਹਾਂ। 16. ਗਦ ਗਦ (ਪ੍ਰਸੰਨ) ਹੋ ਕੇ। 17. ਪੁਤ੍ਰ। 18. ਟਿੱਕਾ। 19. ਕੇਸਰ ਦਾ। 20. ਗ੍ਰਾਹੀ, ਬੁਰਕੀ। 21. ਬਹਾਦੁਰ ਯੋਧਾ। 22. ਵਿਮਾਨ, ਹਵਾਈ ਜਹਾਜ਼। 23. ਲੋਥ। 24. ਦੁਸ਼ਮਨ। 25. ਵੱਡਾ ਨਗਾਰਾ। 26. ਧੁੱਮ ਪਾਉਂਦਾ ਹੋਇਆ।

ਬੱਜੈ ਤੁਰਕ ਅਪਾਰੀ ਚਾਹੈ ਫਰਨ[1] ਨੂ । ਮਾਰੇ ਤੇਗ ਹਜਾਰੀ, ਤੋਪਾਂ ਛੁੱਟੀਆਂ ।
ਕੜਕੇ ਕਾਲੀ ਭਾਰੀ ਧੂੰਆਂ ਛਾਇਯੋ । ਲੈਯੋ ਚਾਪ[2] ਸੁ ਮਾਰੀ, ਮਾਰੇ ਤੀਰ ਘਨ[3] ॥ [੧੫੦॥]
ਹੋਵਤ ਲੱਖ ਹਜਾਰੀ, ਮਰਦੇ ਤੁਰਕ ਯੋਂ । ਖੇਤੁ ਵਗਾਈ ਦਾਤ੍ਰੀ ਜਯੋਂ ਕਿਰਸਾਨੀਆਂ ।
ਲੋਥਾਂ ਲੋਥ ਪ੍ਰਕਾਰੀ, ਜਾਨ ਪਹਾੜ ਜਯੋ । ਲਖੀਐ ਬਾਲ ਕੁਮਾਰੀ, ਜੋਧਾ ਮਾਰਦਾ ॥ [੧੫੧॥]
ਜੋਗਨੀਆਂ ਕਿਲਕਾਰੀ, ਨਾਰਦ ਨਚਿਆ । ਗੀਧਾਂ ਕੰਕ[4] ਹਜਾਰੀ, ਜੰਬੁਕ[5] ਫਾਵੀਆਂ ।
ਸੈਯਦ ਸੇਖ ਪਠਾਣੀ, ਘਾਣੀ ਘੱਤੀਆ । ਤੇਲ ਮਨੋ ਮਿਝ ਜਾਨੀ, ਪਾਨੀ ਲੋਹੂਆਂ ॥ [੧੫੨॥]
ਬੈਲ ਭਏ ਕਿਰਪਾਨੀ, ਪੀੜੇ ਕਾਲ ਸੋ । ਤੇਲ ਮਨੋ ਤੁਰਕਾਨੀ, ਪੀੜਤ ਹੈਂ ਘਨੇ ।
ਦੇਵੀ ਆਪ ਹਸਾਨੀ, ਹਸੇ ਕਹ ਕਹਾ । ਦਿਸਾ ਭਈ ਰਕਤਾਨੀ[6], ਅੰਬਰ ਪੂਰਿਆ ॥
[੧੫੩॥]
ਰਾਤ ਨਾਗ[7] ਨਹਿ ਜਾਨੀ, ਭਜੈਂ ਤੁਰਕ ਯੌਂ । ਪਾਤ ਪੁਰਾਨੇ ਉਡਨ, ਮਾਨੋ ਪੌਨ ਸੋ ।
ਜਹ ਤਹ ਰੁੰਡ ਮੁੰਡਾਨੀ, ਸਰਿਤਾ[8] ਲੋਹੂਆਂ । ਆਏ ਤੁਰਕ ਮਹਾਨੀ, ਚੌਦਿਸ ਮੇਘ ਜਯੋਂ ॥
[੧੫੪॥]
ਨੇਜਾ ਲੈ ਸਿੰਘ ਆਯੋ ਬਡੋ ਕੋਪ ਹ੍ਵੈ । ਮਾਰੇ ਬੇਗ ਪਠਾਨੀ, ਨੇੜ ਨ ਆਂਵਦੀ ।
ਤੀਰ ਤੁਫੰਗ[9] ਚਲਾਹੀ, ਓਰਾ[10] ਜਯੋਂ ਤਬੈ । ਪੁਹਪਨ ਜਯੋਂ ਲਗ ਜਾਹੀ, ਕੀਨੋ ਐਸ ਤਨ ॥
[੧੫੫॥]
ਤੇਗ ਲਈ ਕਰ ਮਜਾਨੀ, ਕੀਤੀ ਵਾਢ ਸਬ । ਗਾਜੀ[11] ਗਜਯੋ ਭਾਰੀ, ਕੜਕਯੋ ਕਾਲ ਜਯੋਂ ।
ਹੋਏ ਤੁਰਕ ਹੈਰਾਨੀ, ਕਰਦੇ ਯਾ ਅਲਾ । ਕੇਹੇ ਸੂਰ ਮਹਾਨੀ[12] ਮੱਥਾ ਲਾਇਐ ॥ [੧੫੬॥]
ਹੈ ਅਵਤਾਰ ਸੁਜਾਨੀ, ਨਸੈ ਸਜਾਲ[13] ਜਯੋਂ ।
ਇਕ ਜੂਝੈਂ ਰਨ ਥਾਨੀ, ਮੁਹੋਂ ਨ ਮੋੜਦੇ ।
ਯਾ ਬਿਧਿ ਘਣੀ ਬਿਹਾਨੀ, ਤੁਰਕਾਂ ਸਾਰਿਆਂ ॥੨੭॥ [੧੫੭॥]

**ਝੂਲਨਾ** । ਯਾ ਭਾਂਤਿ ਸੋ ਦੋ ਲਖ ਕਟਕ[14] ਮਾਰਯੋ, ਪੁਨਿ ਐਤਨੌ ਜਾਨੀਓ ਔਰ ਮਾਰੇ ।
ਸਮਸੇਰ ਸੋ ਖਾਨ ਉਮਰਾਵ[15] ਮਾਰੇ ਪੁਨੰ, ਔਰ ਹੀ ਬੀਰ ਕਈ ਮਾਰ ਡਾਰੇ ।
ਪੁਨਿ ਜਾਤ ਭੇ ਅਮਰ ਪੁਰ ਸਿੰਘ ਭਾਰੀ, ਕਚ ਚਾਰ ਹੀ ਲਾਖ ਕੋ ਨਾਸ ਜਾਨੋ ।
ਤਬ ਦੇਵ ਜੈ ਗੀਤ ਉਚਾਰਤੇ ਹੈਂ, ਕੀਓ ਤਾਹਿ ਨੇ ਲੋਕ ਸੰਤਾਪ ਪਜਾਨੋ[16] ॥ [੧੫੮॥]
ਜਹ ਸਾਧ ਹੀ ਸੰਤ ਬਿਰਾਜਮਾਨੰ, ਸ੍ਰੀ ਨਾਨਕੰ ਬ੍ਰਹਮ ਬਿਰਾਜਤੇ ਹੈਂ ।
ਤਹਿ ਜਾਇ ਕੈ ਬਾਤ ਸਬ ਜਾ ਸੁਨਾਈ, ਅਬ ਤੁਰਕ ਕੋ ਨਾਮ ਧਰ ਸਾਜਤੇ ਹੈਂ ।
ਅਬ ਹੋਇ ਸੁਰ[17] ਧੇਨ[18] ਧਰ[19] ਸੁਖੀ ਸਾਰੀ, ਤਬ ਸੰਤ ਹਰਿਨਾਮ ਮੈ ਸੁਖ ਪਾਵੈ ।
ਤਬ ਦਿਨੰ ਏਕ ਘਟਿਕਾ[20] ਪਰਛਾਹੀ, ਇਹੁ ਭਾਂਤਿ ਕੋ ਪੇਖ ਗੁਰ ਤੋ ਲਸਾਵੈ[21] ॥੨੮॥ [੧੫੯॥]

**ਸਵੈਯਾ** । ਦੋਇ ਰਹੇ ਇਕ ਸੰਗਤ ਸਿੰਘਹਿ, ਤਾਇ ਕੋ ਪੇਖ ਕਹੀ ਗੁਰ ਬਾਨੀ ।
ਸੰਤਹਿ ਸਿੰਘ ਕੋ ਆਪ ਜੁਝਾਇ ਕੈ, ਬੋਲ ਲਿਯੋ ਜੁ ਬੰਗੇਸਰ[22] ਮਾਨੀ ।

---

1. ਫੜਨ । 2. ਕਮਾਨ । 3. ਬਹੁਤੇ । 4. ਗਿੱਧ ਦੀ ਨਸਲ ਦਾ ਇਕ ਪੰਖੀ । 5. ਗਿੱਦੜ । 6. ਰਕਤ-ਰੰਗੀ, ਲਾਲ । 7. ਦਿਨ । 8. ਨਦੀ । 9. ਬੰਦੂਕ । 10. ਗੋਲਾ । 11. ਧਰਮੀ ਯੋਧਾ । 12. ਮਹਾਨ ਸੂਰਮਿਆਂ ਨਾਲ । 13. ਸ਼੍ਰਿਗਾਲ, ਗਿੱਦੜ । 14. ਫ਼ੌਜ । 15. ਵੱਡੇ ਵੱਡੇ ਅਮੀਰ । 16. ਦੁਖ-ਸੰਤਾਪ ਉਡ ਗਇਆ । 17. ਦੇਵਤੇ । 18. ਗਊ । 19. ਧਰਤੀ । 20. ਘੜੀ । 21. ਸੋਹੰਦੇ, ਸੋਭਦੇ । 22. ਬੰਗਿਸ਼, ਕੁੱਰਮ ਅਤੇ ਕੁਹਾਟ ਦਾ ਇਕ ਇਲਾਕਾ ।

ਜੋਤ ਦਈ ਤਿਹ ਕੋ ਅਪਨੀ ਪੁਨਿ, ਦੀ ਕਲਗੀ ਔ ਜਿਗਾ ਸੁਖਦਾਨੀ।
ਸੰਗਤ ਸਿੰਘ ਹੈ ਨਾਮ ਜਿਸੈ ਕਛੁ, ਤਾ ਬਪੁ[1] ਹੈ ਕਰਿ ਸ੍ਰੀ ਗੁਰ ਸਾਨੀ[2] ॥੨੯॥ [੧੯੦॥]
ਮੁਕਟ ਦਯੋ ਅਸ ਬੈਨ ਕਹੈ, "ਤੁਮ ਮੋ ਪਰ ਜਾਇ[3] ਅਬੈ ਸੁਨ ਪਾਹੀ।
ਮੈ ਪਛ[4] ਆਵਹੁ ਕਾਮ ਰਹੈ ਕਛੁ", ਥਾਪੀ ਦਈ ਤਿਨ ਕੋ ਬਰ ਬਾਹੀ।
ਆਪਨੇ ਆਸਨ ਤਾਹਿ ਬੈਠਾਇ ਕੈ, ਕੀਨ ਖਸੀ ਅਤਿਸੈ[5] ਸੁਖ ਮਾਹੀ।
ਦ੍ਵੈ ਕਰ[6] ਬਾਨ ਕਰੋ ਖਲ ਖੰਡਨ, ਜਾਵਤ ਹੈਂ ਹਮ ਮਾਲਵ[7] ਤਾਹੀ ॥੩੦॥ [੧੯੧॥]

ਸ੍ਰੀ ਮੁਖ ਵਾਕ ਪਾਤਿਸਾਹੀ ੧੦ :

ਮਿਤ੍ਰ ਪਿਆਰੇ ਨੂੰ ਹਾਲੁ ਫਕੀਰਾਂ[8] ਦਾ ਕਹਣਾ।
ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣ, ਨਾਗ ਨਿਵਾਸਾ ਦੇ ਰਹਣਾ।
ਸੂਲ[9] ਸੁਰਾਹੀ ਖੰਜਰੁ ਪਿਯਾਲਾ, ਬਿੰਗ[10] ਕਸਾਈਯਾ[11] ਦਾ ਸਹਣਾ।
ਯਾਰੜੇ ਦਾ ਸਾਨੂ ਸਥਰੁ ਚੰਗਾ, ਭੱਠ ਖੇੜਿਆ ਦਾ ਰਹਣਾ ॥੧॥
(ਸ੍ਰੀ ਦਸਮ ਗ੍ਰੰਥ)

**ਦੋਹਰਾ।** "ਕਹਯੋ ਸੰਦੇਸਾ ਤਾਹਿ ਕੋ", ਸ੍ਰੀ ਮੁਖ ਐਸ ਬਖਾਨ।
"ਹੇ ਪ੍ਰਭੁ ! ਮੁੜੈ ਬੁਝਾਈਐ, ਤਬ ਆਵੈ ਸੁਖਦਾਨ" ॥੩੧॥ [੧੯੨॥]

**ਚੌਪਈ।** ਯੌਂ ਚਰਿਤ੍ਰ ਕਰ ਦੀਨ ਦਯਾਲਾ। ਧਨ[12] ਸਰ ਕਰ ਮੈ ਧਰਜੋ ਬਿਸਾਲਾ।
ਬਾਨ ਮੇਘ ਬਰਖਾ ਕਰ ਡਾਰੀ। ਨਖ ਸਿੰਘ[13] ਅਰਿ ਦਲ[14] ਦਏ ਸੁਮਾਰੀ ॥ [੧੯੩॥]
ਫਿਰੈ ਚਤੁਰ ਦਿਸ[15] ਗਢ[16] ਕੇ ਜਾਨਾ। ਹਨਤ ਬਾਨ ਪਰ ਬਾਨ ਬਿਧਾਨਾ।
ਜੋ ਦਿਵਾਰ[17] ਤੇ ਬਾਹਰ ਨਿਕਸਾ। ਤਾ ਕੋ ਮਾਰੈ ਸਰ ਅਤਿ ਬਿਗਸਾ ॥ [੧੯੪॥]
ਔਰ ਖਾਨ ਆਯੋ ਇਕ ਜ਼ਾਹਿਰ। ਤਾ ਕੋ ਮਾਰਜੋ ਕਰ ਜਗ ਸਾਹਿਰ[18]।
ਹੱਲਾ ਕਰ ਇਕ ਸੈਨਪ[19] ਧਾਵਾ। ਏਕ ਬਾਨ ਸੋ ਤਾਹਿ ਗਿਰਾਵਾ ॥ [੧੯੫॥]
ਤਾ ਤੇ ਲਾਖ ਹੋਇ ਅਰਿ ਆਈ। ਏਕ ਸਹੰਸ ਸਹੰਸ ਹੋਇ ਵਾਹੀ।
ਪੁਨਿ ਆਵੈਂ ਅਰਿਗਨ ਅਤਿ ਐਸੇ। ਸਾਵਨ ਨਦੀ ਪ੍ਰਵਾਹ ਸੁ ਤੈਸੇ ॥ [੧੯੬॥]
ਪੁਨਿ ਪੁਨਿ ਹਮਲਹਿ ਕਰਹਿ ਅਪਾਰਾ। ਅੰਤ ਲਗਤ ਸਰ ਮ੍ਰਿਤਕ ਪਧਾਰਾ।
ਗੁਰ ਤੀਰ ਲਗੈ ਤਨ ਐਸੇ। ਅੰਤਰ ਕੋਈ ਨ ਆਵਤ ਕੈਸੇ ॥ [੧੯੭॥]
ਖੁਆਜ ਮੁਹੰਮਦ ਗੋਪ[20] ਹੋਇ ਰਹਾ। ਲੁਪਤ ਬੀਚ ਮੁਰਦਨ ਕੇ ਗਹਾ।
ਜੇ ਕਰ ਕਬੀ ਤਾਹਿ ਮੁਖ ਪੇਖੇ। ਬਾਨ ਏਕ ਸੋ ਮਾਰੇ ਲੇਖੇ[21]।
ਯਾ ਬਿਧਿ ਗੁਰ ਸਭ ਸੈਨ ਸੰਗਰੀ। ਸਾਰੋ ਦਿਨ ਸੰਗਰ ਭਜੋ ਭਾਰੀ ॥੩੨॥ [੧੯੮॥]

---

1. ਤਾਂ। (ਉਸ ਦਾ) ਬਪੁ (ਸਰੀਰ)। 2. ਦੂਜਾ, ਬਰਾਬਰ, ਮੁਕਾਬਲੇ ਦਾ। 3. ਮੇਰੀ ਥਾਂ ਤੇ ਬੈਠੋ। 4. ਪਿਛੋਂ। 5. ਅਤਿਸ਼ਯ, ਬਹੁਤ ਅਧਿਕ। 6. ਦੋਹੀਂ ਹੱਥੀਂ। 7. ਮਾਲਵਾ (ਫ਼ੀਰੋਜ਼ਪੁਰ, ਬਠਿੰਡਾ ਆਦਿ ਜੰਗਲ ਦਾ ਇਲਾਕਾ)। 8. *ਦਸਮ ਗ੍ਰੰਥ* ਦੀਆਂ ਕਈ ਕਾਪੀਆਂ ਵਿਚ ਇੱਥੇ 'ਮੁਰੀਦਾਂ' ਪਾਠ ਹੈ। 9. ਨੇਜ਼ਾ। 10. ਟੇਢੀ ਬਾਂਕ, ਇਕ ਸ਼ਸਤ੍ਰ। 11. ਕਸਾਈਆਂ। 12. ਧਨੁਖ। 13. ਨਹੁੰਆਂ ਤੋਂ ਲਾ ਕੇ ਸ਼ਿਖਾ (ਚੋਟੀ) ਤਕ। 14. ਦੁਸ਼ਮਨ ਦੀ ਫ਼ੌਜ। 15. ਚਾਰੇ ਦਿਸ਼ਾਂ ਵੱਲ। 16. ਚਮਕੌਰ ਦੀ ਗੜ੍ਹੀ। 17. ਕੰਧ। 18. ਜਾਦੂ ਕਰਕੇ। 19. ਸੈਨਾਪਤੀ, ਫ਼ੌਜਦਾਰ। 20. ਗੁਪਤ। 21. ਜ਼ਫ਼ਰਨਾਮਾ ਪਾਤਸ਼ਾਹੀ ੧੦ ਦੀਆਂ ਅਸਲ ਤੁਕਾਂ, ਜਿਥੋਂ ਇਹ ਖ਼ਿਆਲ ਕਵੀ ਨੇ ਲਏ, ਇਹ ਹਨ—"ਦਰੇਗਾ ਅਗਰ ਰੋਇਓ ਦੀਦ ਮੇ, ਬਯਕ ਤੀਰ ਲਾਚਾਰ ਬਖ਼ਸ਼ੀਦਮੇ।"

**ਰਸਾਵਲ ਛੰਦ।** ਲਖੰ ਬੀਸ ਸੈਨੰ। ਭਜੀ ਅੰਤ ਐਨੰ[1]।
ਗੁਰੂ ਈਸ[2] ਰਾਖੈ, ਨ ਰੋਮੰਕ[3] ਭਾਖੈ ॥ [੧੬੯॥]
ਨਹੀਂ ਕੇਸ ਐਂਚਾ। ਤਿਸੈ ਕਾਲ ਖੈਂਚਾ।
ਕਰੀ ਐਸ ਮਾਰੰ। ਲਖੰ ਆਠ ਜਾਰੰ[4] ॥ [੧੭੦॥]
ਇਕੋ ਬਾਨ ਸੰਗੰ। ਮਰੈ ਐਤ[5] ਜੰਗੰ।
ਤਬੈ ਰਾਤ ਜਾਨੀ। ਰਵੰ[6] ਅਸਤ[7] ਠਾਨੀ ॥ [੧੭੧॥]
ਸਸਿ[8] ਆਨ ਰਾਜਾ[9]। ਬਜੈ ਜੀਤ ਬਾਜਾ।
ਤਬੈ ਮੇਘ ਆਏ। ਘਨੰ ਘੋਰ ਛਾਏ ॥ [੧੭੨॥]
ਮਹਾ ਪੌਨ ਭਾਰੀ। ਭਈ ਰਾਤ ਕਾਰੀ[10]।
ਸੁ ਨੈਨੰ ਚਿਤਾਰੀ। ਤਬੈ ਸੈਨ ਭਾਰੀ ॥ [੧੭੩॥]
ਤਹਾਂ ਆਪ ਆਏ। ਲਖੇ ਕਾਕ ਬਾਏ।
ਜੁਈ ਪੰਥ ਕਾਕੰ। ਤਿਨੈ ਮਾਰ ਬਾਕੰ ॥ [੧੭੪॥]
ਸੁਤੰ ਸੰਗ ਜੁਆਲਾ। ਚਿਤਾ ਸੰਗ ਭਾਲਾ।
ਅਰੰ ਪੇਖ ਅਗੰ। ਕਰੈ ਕੋਪ ਭਗੰ॥ [੧੭੫॥]
ਹਾਹਾਕਾਰ ਕੀਨੋ। ਤਲੈ ਅੰਤ ਬੀਨੋ।
ਇਤੇ ਆਪ ਆਏ। ਮਹਾਂ ਅੰਧ ਰਾਹੇ।
ਰਹੇ ਬਨੰ ਮਾਹੀ। ਮੀਨੰਵਾਰੇ[11] ਆਹੀ ॥੩੩॥ [੧੭੬॥]

**ਸਵੈਯਾ।** ਇਤ ਸ੍ਰੀ ਗੁਰ ਆਵਤ ਹੈ ਬਨ ਮੈ, ਅਤਿ ਰੈਨ ਸਮੋ ਤਮਕੇ ਗਨ[12] ਵਾਰੀ।
ਖੇਲ ਕਰੀ ਨਦ ਜਯੋਂ ਪ੍ਰਭੁ ਆਪਨ, ਹਾਥ ਪਸਾਰ ਲਖੈ ਨ ਜਹਾਰੀ।
ਅਸਿ ਪਾਨਿ[13] ਧਰੇ ਪ੍ਰਭੁ ਆਵਤ ਹੈ, ਘਨ ਘੋਰ ਘਟਾ ਅਤਿ ਬੀਜਲ ਭਾਰੀ।
ਕਹੂੰ ਭੂਤ ਪਿਸਾਚਨ ਪ੍ਰੇਤ ਨਚੈਂ, ਕਹੂੰ ਕੂਹਕਤ ਕਾਕ ਬਡੇ ਭੁਖਿਆਰੀ ॥੩੪॥ [੧੭੭॥]
ਕਹੂੰ ਗੋਖਰੂ[14] ਪਾਦ ਮੈ ਗਾਡਤ ਹੈ, ਅਤਿ ਘੋਰਤ ਮੀਲ[15] ਲਖਿਯੋ ਨਹੀਂ ਜਾਈ।
ਬਾਜਿ 'ਰੁ ਗਾਜ[16] ਸੁ ਤੰਤ੍ਰੀਅ[17] ਗਜਤ[18], ਸੇਵਕ ਦਾਸ ਗਨੇ ਨਹਿ ਜਾਈ।
ਅਕਾਸ ਕੇ ਮੱਧ ਮੈ ਬਾਦਲ ਏਕਠੇ, ਪੌਨ ਕੇ ਰੂਪ ਅਕਾਰ ਜਯੋਂ ਆਹੀ।
ਸੈਨ ਘਨੀ ਸਬ ਤਯਾਗ ਗਈ, ਅਬ ਏਕਲ ਆਨ ਰਹੇ ਭਵ ਮਾਹੀ ॥੩੫॥ [੧੭੮॥]

**ਚੌਪਈ।** ਨਾਮ ਰੂਪ ਸਭ ਝੂਠ ਸੰਜੋਗਾ। ਮ੍ਰੀਚ[19] ਮਾਹਿ ਜਯੋਂ ਨੀਰ[20] ਪ੍ਰਯੋਗਾ[21]।
ਸੱਤ ਬੁੱਧਿ ਜੋ ਨਿਰਯਾ[22] ਧਾਰੇ। ਪਾਵੈ ਦੂਖ ਘਨੇ ਜਿਮ ਬਾਰੇ ॥ [੧੭੯॥]
ਨਦੀ ਪ੍ਰਵਾਹ ਕਾਠ ਬਹ ਜੈਸੇ। ਘਾਸ ਤ੍ਰਿਨਾਤ੍ਰ[23] ਮੇਲ ਨ ਤੈਸੇ।

---

1. ਅਯਨ (ਘਰ) ਨੂੰ। 2. ਈਸ਼੍ਵਰ। 3. ਇਕ ਰੋਮ ਵੀ। 4. ਜਗ੍ਹਾ, ਥਾਂ। 5. ਇਤਨੇ। 6. ਰਵਿ, ਸੂਰਜ। 7. ਅਸਤ ਹੋਣਾ, ਛਿਪਣਾਂ। 8. ਚੰਦ੍ਰਮਾ। 9. ਸਜਿਆ। 10. ਕਾਲੀ। 11. ਮੀਨਵਾਰੇ (ਮਾਛੀਵਾੜੇ)। 12. ਸਖ਼ਤ ਅਨ੍ਹੇਰੇ ਵਿਚ। 13. ਪਨਿ (ਹੱਥ ਵਿਚ) ਅਸਿ (ਤਲਵਾਰ)। 14. ਭੱਖੜਾ। 15. ਅੱਖਾਂ ਦੀਆਂ ਪਲਕਾਂ ਥਾਣੀਂ। 16. ਬਾਜਿ (ਘੋੜੇ) ਤੇ ਗਜ (ਹਾਥੀ)। 17. ਤੰਦ੍ਰਾ (ਸੁਸਤੀ) ਦੇ ਮਾਰੇ ਹੋਏ। 18. ਸ਼ੋਭਦੇ ਹਨ। 19. ਮਰੀਚਿਕਾ, ਮ੍ਰਿਗ ਤ੍ਰਿਸ਼ਨਾ ਦਾ ਜਲ। 20. ਪਾਣੀ। 21. ਵਰਤੋਂ। 22. ਨਿਰਯਾਸ, ਨਿਰਜਾਸ, ਸਾਰ, ਤਤ੍ਵ ਜਾਂ ਨਿਰਣਯ। 23. ਘਾਹ ਤੇ ਤ੍ਰਿਣ ਅਥਵਾ ਤਿਣਕਾ।

ਨਦੀ ਕੰਠ[1] ਤਰ ਸਿਕਤਾ ਧਾਮਾ[2]। ਨੌਕਾਂ ਜਨ[3] ਸੋ ਜਿਨ ਹਿਤ ਠਾਨਾ ॥ [੧੮੦॥]
ਗੰਧ੍ਰਬ ਪੁਰ[4] ਤਰ ਹੇਤ ਸੁ ਸਾਰੇ। ਯਾ ਬਿਧਿ ਗ੍ਰਿਹ ਸਨਬੰਧ ਵਿਚਾਰੇ।
ਜਨਮ ਮਰਨ ਕੋ ਕਾਰਨ ਮੋਹਾ। ਹੰ[5] ਮਮ[6] ਤਜੇ ਲੋਭ ਪੁਨਿ ਕੋਹਾ[7] ॥ [੧੮੧॥]
ਸਤ ਰਜ ਤਮ[8] ਤੁਰੀਆ[9] ਗਤਿ ਪਾਵੈ। ਤੀਨ ਅਵਸਥਾ[10] ਤਜ ਥਿਰਤਾਵੈ।
ਜੀਵ[11] ਈਸ[12] ਕੋ ਵਾਚ[13] ਤਿਯਾਗੇ। ਸਾਖੀ[14] ਲਖ ਸ੍ਰੂਪ[15] ਮੈ ਪਾਗੈ ॥ [੧੮੨॥]
ਇਸ੍ਰਾਨਿਸ੍ਰ ਮਾਹਿ ਨਹਿ ਲੇਪਾ। ਦ੍ਵੈਤ[16] ਕਾਰਜੰ ਨਾਹਿ ਨ ਛੇਪਲਾ[17]।
ਨਾਲੀ ਏਕ ਸਮ ਨਜਾਰੇ ਹੋਈ। ਗਜਾਨੀ ਆਨ ਤਜੈ ਸੁਖ ਲੋਈ ॥ [੧੮੩॥]
ਤਜਾਗ ਗ੍ਰਹਨ ਨਹਿ ਤਾ ਮੈ ਕੋਯ। ਨਹਿ ਵੈਰਾਗ ਰਾਗ ਪੁਨਿ ਜੋਯ।
ਭੂਖਨ ਤਜੈ ਭਾਵ ਕਨਕੰ[18] ਧਰ। ਰਹੈ ਨਿਰਾਮੈ[19] ਬ੍ਰਹਮ ਸਮੰ ਬਰ॥ [੧੮੪॥]
ਇਉਂ ਵਿਚਾਰ ਗੁਰ ਸਮ ਸਦ ਰਹੈ। ਨਹਿ ਰਾਗੰ ਨਹਿ ਦੋਖੰ ਲਹੈ।
ਸਰਬ ਬਿਵਹਾਰਨ ਮਾਹਿ ਅਤੀਤਾ[20]। ਪਰਾਲਬਧ ਕਰ ਯਹਿ ਮਨ ਰੀਤਾ ॥ [੧੮੫॥]
ਗੁਰ ਕੋ ਪਰਾਲਬਧ ਨਹਿ ਕੋਯ। ਸਹਿਜੇ ਪਰ ਹਿਤ ਕਾਰਜ ਸੋਇ।
ਤਬ ਗੁਰ ਆਗੇ ਕਰਤਤ ਕੀਨਾ। ਪਟ[21] ਸੁਰਮੇ ਰੰਗੇ ਤਬ ਚੀਨਾ ॥ [੧੮੬॥]
ਉੱਚ ਪੀਰ ਗੁਰ ਹਾਜੀ ਭਏ। ਜਾ ਕਹੁ ਪੇਖ ਤੁਰਕ ਸਿਰ ਨਏ।
ਮਾਛੀਵਾੜੇ ਸਿੱਖਨ ਧਾਮਾ। ਤਾ ਗ੍ਰਿਹ ਸਿੱਖਨ ਕੇ ਮਨ ਕਾਮਾ॥ [੧੮੭॥]
ਵੈ ਨਿਤ ਮਨ ਮੈ ਕਰਤ ਬੀਚਾਰਾ। ਕੈਸੇ ਦਰਸ ਲਹੈਂ ਗੁਰ ਪਜਾਰਾ।
ਤਾ ਕਰ ਮਾਂਗਤ[22] ਰੂਪ ਬਨਾਏ। ਜਾ ਗੁਰ ਐਸੇ ਬੈਨ ਅਲਾਏ ॥ [੧੮੮॥]
"ਸੋਰਹਿ ਜਾਮ[23] ਹਮਹਿ ਕੋ ਭਏ। ਭੁਖ ਆਤਰ[24] ਤੁਮਰੇ ਗ੍ਰਿਹ ਅਏ।
ਦੇਹੁ ਅੰਨ ਹਮ ਪ੍ਰਾਨ ਸੁਧਾਰੇ।" ਯੌਂ ਸੁਨ ਨਾਰਿ ਕੋਪ ਕੀਓ ਭਾਰੇ ॥ [੧੮੯॥]
"ਹੇ ਭੀਖਕ[25]! ਗੁਰਸਿੱਖ ਪੁਜਾਂਊ। ਪਾਛੇ ਭੋਜਨ ਤੁਮ ਕਰ ਪਾਊ।"
ਤਬ ਸਾਹਿਬ ਬੋਲੈ ਕਰਨਾਈ[26]। "ਹਮ ਕੋ ਲਗੀ ਭੂਖ ਅਧਿਕਾਈ ॥ [੧੯੦॥]
ਹਮਰੇ ਜਾਵਤ ਪ੍ਰਾਨ ਬਿਸਾਲਾ। ਤੁਮਰੇ ਦਯਾ ਨ ਆਵਤ ਬਾਲਾ[27]।"
ਤਬ ਵੈ ਨਾਰਿ ਕੋਪ ਸੋ ਕਹਈ। "ਕਾਹੇ ਖਰੋ, ਜਾਵੈ ਦੁਖ ਸਹਾਈ ॥ [੧੯੧॥]
ਕਿਮ ਚੌਕਾਠ ਗਹੀ ਕਰ ਮਾਹੀ? ਔਰ ਧਾਮ ਤੁਹਿ ਨਜਰ ਨ ਆਹੀ?
ਚਾਰ ਘੜੀ ਅਬ ਤੋ ਕਹੁ ਭਈ। ਬਿਨਾ ਸਿਖ ਨਹਿ ਦੇਵਹੁ ਕਹੀ ॥ [੧੯੨॥]
ਤਬ ਗੁਰ ਐਸੇ ਬੈਨ ਬਖਾਨਾ। "ਬ੍ਰਹਮ ਜੋਤਿ ਸਭ ਮੈ ਇਕ ਸਾਨਾ[28]।
ਨਾਮ ਜਾਤ ਤਜ ਬ੍ਰਹਮ ਸੋ ਜਾਨੋ। ਅੰਨ ਦਾਨ ਦੇਹ ਅਤਿ ਸੁਖ ਮਾਨੋ ॥ [੧੯੩॥]
ਯਾ ਸਮ ਪੁੰਨ ਕੋਯ ਜਗ ਨਾਹੀ। ਸਰਬ ਜੀਵ ਮੈ ਕੋ ਲਖ ਪਾਹੀ।

---

1. ਕੰਢੇ। 2. ਰੇਤੇ ਦਾ ਘਰ। 3. ਨੌਕਾ (ਬੇੜੀ) ਚਲਾਉਣ ਵਾਲੇ ਮਲਾਹ। 4. ਗੰਧਰਵ ਨਗਰ। 5. ਹੰਕਾਰ। 6. ਮਮਤਾ। 7. ਕ੍ਰੋਧ। 8. ਸਤੋ, ਰਜੋ ਤੇ ਤਮੋ ਨਾ ਦੇ ਤਿੰਨ ਗੁਣ। 9. ਚੌਥੀ (ਗਿਆਨ ਦੀ) ਅਵਸਥਾ। 10. ਬਾਲ, ਯੁਵਾ ਤੇ ਬ੍ਰਿਧ। 11. ਜੀਵਾਤਮਾ। 12. ਪਰਮਾਤਮਾ। 13. ਵਚਨ, ਕਥਨ। 14. ਪ੍ਰਤੱਖ ਪ੍ਰਮਾਣ ਜਾਂ ਗਵਾਹ। 15. ਸ੍ਵਰੂਪ, ਪਾਰਬ੍ਰਹਮ। 16. ਭੇਦ ਭਾਵ, ਦੋ ਦਾ ਭਾਵ। 17. ਕਲੇਸ਼। 18. ਕਨਕ, ਸੋਨਾ। 19. ਰਾਗ ਦੋਖ ਤੋਂ ਰਹਿਤ। 20. ਤਿਆਰੀ। 21. ਕਪੜੇ, ਵਸਤ੍ਰ। 22. ਮੰਗਤੇ (ਭਿਖਾਰੀ) ਦਾ। 23. ਸੋਲਾਂ ਪਹਰ। 24. ਦੁਖੀ ਹੋ ਕੇ। 25. ਭਿਖਾਰੀ। 26. ਕਰੁਣਾ ਦੇ ਭਾਵ ਵਿਚ। 27. ਮੁਟਿਆਰ। 28. ਇਕੋ ਜੇਹੀ।

ਸੁੱਧ ਵਾਸਨਾ ਧਰ ਜੋ ਦੇਹੀ। ਅਤਿ ਹੀ ਭਲਾ ਹੋਇ ਤਿਹ ਏਹੀ ॥ [੧੯੪॥]
ਯੌਂ ਸੁਨ ਬੈਨ ਸੋ ਤਾਹਿ ਉਚਾਰੀ। ਹਮਰੇ ਗੁਰ ਯੌਂ ਕਹਜਾ ਉਚਾਰੀ।
ਸਿੱਖ ਸੋਈ ਜੋ ਸਿੱਖਹਿ ਮਾਨੇ। ਗੁਰ ਆਗੇ ਨਹਿ ਔਰਹਿ ਜਾਨੇ ॥ [੧੯੫॥]
ਜੋ ਗੁਰ ਕੋ ਬਚ ਜਾਨਤ ਭਾਰੇ। ਔਰ ਤਜੈ ਸਭ ਜਗਤ ਮੰਝਾਰੇ।"
"ਤੁਮ ਕੋ ਹਮ ਜਾਨਤ ਹੈ ਨਾਹੀ। ਕੋਨ ਠੌਰ ਵਸਤੋ ਹੈ ਕਾਹੀ?" ॥ [੧੯੬॥]
ਜਬੈ ਨਾਰਿ ਯੌ ਵਚਨ ਉਚਾਰੇ। ਤਬ ਊਹਾਂ ਤੇ ਨਿਕਸ ਸਿਧਾਰੇ।
ਚਲੈ ਸੁ ਜਾਤ ਆਪ ਸੁਖਕਾਰੀ। ਪਿਖਿਓ[1] ਭਰਤਾ[2] ਤਬ ਤਿਨ ਨਾਰੀ ॥ [੧੯੭॥]
ਘਟ[3] ਕੋ ਕੰਧਹਿ[4] ਹਾਥ ਉਚਾਈ। ਆਵਤ ਮੁਖ ਮੈ ਜਾਪ ਸੁਹਾਈ।
ਜਬ ਪ੍ਰਭੁ ਕੋ ਆਵਤ ਤਿਨ ਪੇਖਾ। ਮਨ ਮੈ ਐਸ ਬਾਤ ਤਿਨ ਲੇਖਾ ॥ [੧੯੮॥]
ਇਹੁ ਪ੍ਰਭੁ ਓਹ ਹੈ ਅਤਿ ਅਨੁਰਾਗੀ[5]। ਈਹਾ ਕਿਵ ਕਰ ਡੀਠਹਿ[6] ਲਾਗੀ।
ਉਲਟ ਰੂਪ ਅਵਰਨ ਕੋ ਧਾਰੀ। ਚਲੇ ਜਾਤ ਅਬ ਕਿਸਹਿ ਪ੍ਰਕਾਰੀ ॥੩੬॥ [੧੯੯॥]

**ਗੀਆ ਛੰਦ।** "ਦੀਨਾ ਨਾਥ ਦਯਾਲ ਅੱਚੁਤ[7] ਤੁਰਕ ਰਿਪੁ[8] ਪਿਯ[9] ਭਗਤ ਹੈਂ।
ਧਾਰ ਰੂਪ ਸੁ ਆਪਨੋ ਕਜਾ ਜਗਤ ਕੋ ਤੁਮ ਠਗਤ ਹੈਂ।
ਮਮ ਨਾਥ ਕ੍ਰਿਪਾ ਕੀਜੀਏ ਯਹਿ ਮੋਹ ਮਾਯਾ ਤੇਰੀਆ।
ਤ੍ਰੈ ਗੁਨੀ[10] ਰੂਪ ਸੁ ਧਾਰ ਕੈ, ਜਿਹ ਸਰਬ ਜਗ ਕੋ ਹੇਰੀਆ ॥ [੨੦੦॥]
ਫਟਕ ਮਾਹਿ ਨ ਰੰਗ ਜੈਸੇ, ਕੁਸਮ[11] ਸੰਗਤਿ ਜਜੋਂ ਗਹੈਂ।
ਤਿਉ ਵਿਕਾਰ ਨ ਆਤਮਾ ਮੈ, ਸੁੱਧ ਸਰਬਗ ਸੋ ਅਹੈ।
ਬੀਜ ਰੂਪ ਤਿਆਗ ਕੈ, ਕਛੁ ਔਰ ਰੂਪ ਦਿਖਾਵਹੀ।
ਵਿਚਾਰ ਕਰ ਨਹਿ ਭਾਸਹੀ, ਜਿਵ ਰਜ[12] ਭੁਜੰਗ[13] ਨ ਆਵਹੀ ॥੩੭॥ [੨੦੧॥]

**ਚੋਪਈ।** ਅਸੱਤ[14] ਵਸਤੁ ਕੋ ਸੱਤ ਉਰ[15] ਜਾਨ। ਯਹੀ ਵਸਤ ਹੈ ਭਵਹਿ ਮਹਾਨ।
ਸੁਤਹਿ ਨਾਰ ਕੀ ਸੰਗਤਿ ਮਾਨ। ਯਹੀ ਮਮਤਾ ਬਡੀ ਮਹਾਨ ॥ [੨੦੨॥]
ਮਨ ਇੰਦ੍ਰੀ ਕੀ ਸੰਗਤਿ ਪਾਈ। ਭੂਲ ਗਯੋ ਆਤਮ ਵਹੁ ਜਾਈ।
ਅਸਤ ਵਸਤ ਕੋ ਸਤ ਉਰ ਜਾਨਾ। ਯਹੀ ਵਸਤ ਹੈ ਭਵਹਿ ਮਹਾਨਾ॥ [੨੦੩॥]
ਆਪਨ ਕੋ ਯਹਿ ਦੇਹ ਸੁ ਮਾਨ। ਸੁਖ ਦੁਖ ਕੀ ਮਨੌਤ ਤਹਿ ਠਾਨ।
ਸਹਿਤ ਮਨੌਤ ਕਰਮ ਜੋ ਕਰੈ। ਬੀਚ ਚੌਰਾਸੀ[16] ਕੇ ਅਨੁਸਰੈ ॥ [੨੦੪॥]
ਤਾ ਕੇ ਰੱਖਕ ਹੋ ਤੁਮ ਸ੍ਵਾਮੀ। ਸਭ ਜੀਵਨ ਕੇ ਅੰਤਰਜਾਮੀ।
ਤਾ ਤੇ ਬਡੇ ਭਾਗ ਹਮ ਪਾਏ। ਤੁਮ ਸੇ ਸ੍ਵਾਮੀ[17] ਗ੍ਰਿਹ ਮੈ ਆਏ ॥ [੨੦੫॥]
ਨਾਹਿ ਜਨਮ ਹੋਵਗ ਭਵ[18] ਮਾਹੀ। ਚਰਨ ਕਮਲ ਤੁਮਰੇ ਨਿਰਖਾਹੀ।"
ਲੀਨੀ ਪਕੜ ਭੁਜਾ ਗੁਰਦੇਵਾ। ਲੈ ਗਯੋ ਤੰਬੂ ਮਾਹਿ ਅਭੇਵਾ ॥ [੨੦੬॥]

---

1. ਦੇਖਿਆ। 2. ਪਤੀ। 3. ਘੜਾ। 4. ਕੰਨ੍ਹੇ ਉੱਤੇ। 5. ਪ੍ਰੇਮੀ। 6. ਦ੍ਰਿਸ਼ਟੀ। 7. ਅਡਿਗ, ਜੋ ਚਜੁਤ ਨਹੀਂ ਹੋਇਆ, ਗਿਰਾਵਟ ਤੋਂ ਰਹਿਤ। 8. ਮੁਗ਼ਲਾਂ ਦੇ ਦੁਸ਼ਮਨ; ਮੁਗ਼ਲ ਤੁਰਕਿਸਤਾਨ ਤੋਂ ਆਏ ਹੋਣ ਕਰਕੇ ਉਸ ਸਮੇਂ ਤੁਰਕ ਕਹੇ ਜਾਂਦੇ ਸਨ। 9. ਪ੍ਰੀਤਮ (ਅਕਾਲ ਪੁਰਖ)। 10. ਸਤੋ, ਰਜੋ ਤੇ ਤਮੋ ਗੁਣ। 11. ਫੁੱਲ। 12. ਰੱਜੂ, ਲੱਸੀ। 13. ਭੁਜੰਗ, ਸੱਪ। 14. ਜੋ ਵਸਤੂ ਸਤਿ ਨਹੀਂ ਹੈ। 15. ਹਿਰਦੇ ਵਿਚ। 16. ਚੋਰਾਸੀ ਲੱਖ ਜੂਨਾਂ ਵਿਚ। 17. ਤੁਹਾਡੇ ਜੇਹੇ ਮਾਲਿਕ। 18. ਸੰਸਾਰ, ਜਗਤ।

ਭਾਮਨਿ[1] ਮਨਹਿ ਅਚੰਭਾ ਆਯੋ। ਮੈ ਇਨ ਕੋ ਭਲ ਭਾਂਤਿ ਹਟਾਯੋ।
ਪੈ[2] ਮੈ ਕੀਨ ਬਹੁਤ ਮੂਰਖਾਈ। ਕ੍ਰੂਰ ਦ੍ਰਿਸਟਿ ਨਹਿ ਵਾਕ ਉਚਾਰੀ।
ਲੂਕ[3] ਗਈ ਅੰਦਰ ਕੇ ਮਾਹੀ। ਸਤਿਗੁਰ ਕੋ ਯਹਿ ਵਾਕ ਅਲਾਹੀ[4] ॥੩੮॥ [੨੦੭॥]

**ਗੀਆ ਛੰਦ।** "ਕ੍ਰੂਰ[5] ਦ੍ਰਿਸਟ ਕੁਜਾਤ ਕਰਮਾ, ਨਾਰਿ ਕੀ ਮਤਿ ਮਾਨੀਐ।
ਮੈ ਨਾਹਿ ਲਖਿਯੋ ਗਾਤ ਤੁਮ ਕੋ, ਕਜਾ ਕਹੌਂ ਮਤਿ ਹਾਨੀਐ।
ਤੁਮ ਸੂਰ ਦ੍ਰਿਸਟਿ ਸੁਜਾਨ ਠਾਕੁਰ, ਮਮ ਅਲੋਕੀ[6] ਕਜਾ ਕਹੌਂ।
ਕੁਦ੍ਰਿਸਟ ਕੁਨਾਰਿ ਕੁਭਾਵਤੀ[7] ਮੈ, ਜਾਤ ਭ੍ਰਿਸਟੀ ਨਾਰਿ ਹੌਂ" ॥ [੨੦੮॥]
ਯੌਂ ਬਾਤ ਸੁਨ ਕ੍ਰਿਪਾਲ ਭੇ, ਤਬ ਆਪ ਸਾਹਿਬ ਉੱਚੇਰੇ।
ਕਿਮ ਨਿੰਦ ਹੋ ਨਿਜ ਮਾਨਨੀ[8], ਧਨ ਆਹਿ ਨਿਸਚਾ ਤੋ ਬਰੇ।
ਪਰਚੈ[9] ਸੇ ਪੂਜਾ ਹੋਇ ਕਲ, ਬਿਨ ਪਰਚੈ ਕੋਇ ਨ ਮਾਨਹੀ।
ਕਛੁ ਕਾਲ ਰਹਿ ਤਿਤ ਆਪ ਜੂ, ਪੁਨਿ ਚਲੈ ਤਾ ਤੇ ਜਾਨਹੀ ॥੩੯॥ [੨੦੯॥]

**ਚੌਪਈ।** ਮਾਛੀਵਾੜੇ ਮੈ ਤਬ ਗਏ। ਬਹੁਤੇ ਚਰਿਤ ਕਰਤ ਤਹਿ ਭਏ।
ਜੋ ਜੋ ਕੀਨੋ ਅਧਿਕ ਚਰਿਤ੍ਰਾ। ਬਰਨਨ ਆਵਤ ਅਧਿਕ ਬਚਿਤ੍ਰਾ ॥ [੨੧੦॥]
ਨਾਰਿ ਏਕ ਕੇ ਗ੍ਰਿਹ ਜਾ ਰਹੈ। ਊਹਾਂ ਅਨਿਕ ਚਰਿਤ੍ਰ ਸੋ ਕਏ[10]।
ਅਬ ਸੁਨ ਉਨ ਕੀ ਕਥਾ ਬਖਾਨੋ। ਗੜ੍ਹ ਚਮਕੌਰ ਭਈ ਜਿਮ ਜਾਨੋ।
ਆਧਿ ਰਾਤ ਜਬ ਰਹੀ ਅਪਾਰਾ। ਆਪ ਸੁ ਚਲੇ ਨਾਥ ਅਵਤਾਰਾ ॥੪੦॥ [੨੧੧॥]

**ਗੀਆ ਛੰਦ।** ਕੀਨ ਤਾਹਿ ਵਿਚਾਰ ਮਾਤਾ[11], ਪੂਤ ਕਾਹਿ ਸਿਧਾਰ ਹੀ।
ਉਠ ਠਾਢ ਭੀ ਚਢ ਕੋਟ ਕੈ, ਪਰ ਦ੍ਰਿਸਟ ਸਰਬ ਨਿਹਾਰ ਹੀ।
ਅੰਧ ਰੈਨ ਨਿਹਾਰ ਕਰ ਕੈ, ਭਈ ਬਹੁਤ ਦੁਖਾਰੀਆ।
"ਹਾਇ ਪੂਤ ! ਕਾਹਿ ਸਿਧਾਰਿਯੋ, ਮਮ ਤਜਾਗ ਦੂਖ ਮੰਝਾਰੀਆ" ॥੪੧॥ [੨੧੨॥]

**ਕਬਿੱਤੁ।** ਐਸੋ ਹੈ ਅੰਨੇਰ ਕਹੂੰ ਦ੍ਰਿਸਟ ਨ ਪਰੇ ਚਉਫੇਰ,
ਹਾਇ ਹਾਇ ਨੀਰ ਭਰ ਰੋਵੈ ਸੁ ਪੁਕਾਰਤੀ।
ਸੁਧ ਨਹਿ ਰਹੀ ਕਾਇ, ਆਪ ਗਈ ਕਹੂੰ ਧਾਇ,
ਕਾਲ ਹੀ ਕੀ ਬਾਤ ਕਹੈ ਕੰਨ ਐਸੇ ਭਾਵਤੀ।
ਦੁਈ ਬਾਲ ਲੀਨ ਸੰਗ ਕਾਂਖ[12] ਮੈ, ਬਰੀ ਨਿਸੰਗ,
ਲੋਥਨ ਕੇ ਢੇਰ ਤਾਹਿ ਹਾਥਨ ਸੌਂ ਟਾਰਤੀ[13]।
ਬਾਲ ਕੇ ਚੁਆਤੀ, ਤਾਹਿ ਫਿਰੇ ਘਿਘਿਆਤੀ[14] ਹਾਇ !
ਪੂਤ ਕਹਾ ਗਯੋ ਮੋਹ ਡਾਕ ਕੇ ਕੁਪਾਰਤੀ[15] ॥੪੨॥ [੨੧੩॥]

---

1. ਔਰਤ। 2. ਪਰ। 3. ਲੁਕ। 4. ਬੋਲੀ। 5. ਕੂੜ (ਖ਼ਾ. ਕਾ. ਆ. ੬੦੫)। 6. ਆਲੋਕਨ ਕਰ ਕੇ, ਦੇਖ ਕੇ। 7. ਜੋ ਭਾਉਂਦੀ ਜਾਂ ਚੰਗੀ ਨ ਲਗਦੀ ਹੋਵੇ। 8. ਮਾਨ ਵਾਲੀ। 9. ਪਰਿਚਯ, ਜਾਣ-ਪਛਾਣ। 10. ਕੀਤੇ। 11. ਮਾਤਾ ਗੁਜਰੀ ਜੀ। ਹੋਰ ਇਤਿਹਾਸਿਕ ਗ੍ਰੰਥਾਂ ਵਿਚ ਜੋ ਇਸ ਤੋਂ ਪਿਛੋਂ ਲਿਖੇ ਗਏ ਹਨ, ਇਹ ਘਟਨਾ ਕੁੱਝ ਹੋਰਵੇਂ ਰੰਗਣ ਦੇ ਕੇ ਲਿਖੀ ਹੈ ਤੇ ਦਸਿਆ ਹੈ ਕਿ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ ਮੁਰੰਡੇ ਦੇ ਲਾਗੇ ਪਿੰਡ ਖੇੜੀ ਵਿਚ ਗੰਗੂ ਬ੍ਰਾਹਮਣ ਦੇ ਇਤਲਾਹ ਦੇਣ ਤੇ ਹੋਈ ਸੀ। (ਦੇਖੋ *ਗੁਰ ਪ੍ਰਤਾਪ ਸੂਰਜ*, ਰੁੱਤ ੬, ਅੰਸੂ ੫੦)। 12. ਕੁੱਛੜ। 13. ਹਟਾਉਂਦੀ ਹੋਈ। 14. ਰੋਂਦੀ ਕੁਰਲਾਉਂਦੀ। 15. ਅਜੇਹੀ ਥਾਵੇਂ ਜਿਸ ਦਾ ਪਾਰਾਵਾਰ ਕੁੱਝ ਨ ਹੋਵੇ।

**ਸਵੈਯਾ।** ਖਾਇ ਤਵਾਰ[1] ਗਿਰੀ ਧਰਨੀ[2], ਨਹਿ ਸੁਧ ਰਹੀ ਕਹੂੰ ਦੇਹਿ ਕੇ ਮਾਹੀ।
ਹੋਇ ਸੁਚੇਤ ਸੋ ਲੋਚਨ ਟੋਰ ਕੈ ਤਾਤ ਕੋ ਸੀਸ ਸੁ ਦ੍ਰਿਸਟਿ ਨ ਆਹੀ।
ਸਾਹਿਬ ਮਹਲ[3] ਸੁ ਨਿਕਸ ਚਲੈ, ਨਹਿ ਉਨ ਕੋ ਸੰਭਾਰ ਰਹੀ ਤਨ ਮਾਹੀ।
ਕਾਲ ਬਲੀ ਤਹਿ ਆਇ ਪਰਜੋ, ਅਵਤਾਰਨ ਕੋ ਯਹਿ ਦੂਖ ਦਿਖਾਹੀ ॥੪੩॥ [੨੧੪॥]

**ਚੌਪਈ।** ਯੌਂ ਮਾਤਾ ਰੋਵੈ ਤਹਿ ਜਾਹੀ। ਜਿਉ ਕੁਰਰੀ[4] ਬਿਨ ਸੁਤ[5] ਦੁਖ ਪਾਹੀ।
"ਕਜੌ ਅਬ ਤੋਹੀ ਖਾਲਸਾ ਕੀਨਾ। ਨਾ ਕਰਤੇ ਤੌ ਕਜੌਂ ਦੁਖ ਚੀਨਾ।
ਮੂੜ੍ਹ ਮਨੁਖਨ ਕਹੈ ਕਹਾਏ। ਨਸ ਗਏ ਅਬ ਹਮ ਦੁਖ ਪਾਏ।
ਨਹਿ ਤੁਰਕਨ ਹਮ ਦੇਸ ਛਿਨਾਵਾ[6], ਮਾਂਗ ਖਾਨ ਮੈ ਲੰਗ[7] ਕਜੌਂ ਲਾਵਾ ॥ [੨੧੫॥]
ਜਿਹ ਮਿਲ ਲੁਟਤ ਦੇਸ ਤੂੰ ਪੂਤਾ। ਸੋ ਤੋ ਚਲੈ ਨਾਸ ਕੇ ਬਿਊਤਾ[8]।
ਦੁਹ ਪੋਤ੍ਰਨ ਕੀ ਖਬਰ ਨ ਬਾਰੀ। ਤੁਮਰੀ ਸੁਨੀ ਨ ਸ੍ਰਵਨ[9] ਮੰਝਾਰੀ।" ॥ [੨੧੬॥]
ਦੀਨ ਬਚਨ ਤਾ ਕੈ ਯੌ ਸੁਨੇ। ਆਏ ਤੁਰਕ ਅਗਨ[10] ਤਹਿ ਘਨੇ।
ਰੋਵਤ ਦੇਖ ਕਹੀ ਤਿਨ ਬਾਨੀ। "ਕੌਨ ਤਾਤ[11] ਤੇਰੋ ਦੁਖ ਸਾਨੀ? ॥ [੨੧੭॥]
ਕੌਨ ਮੂਯੋ ਕਿਹ ਰੋਵਤ ਭਾਰੀ?" ਯੌ ਸੁਨ ਮਾਤਾ ਬੈਨ ਉਚਾਰੀ।
"ਸੋਢੀ ਬੰਸ ਪਤੀ ਗੁਰੁ ਸੋਈ। ਗੋਬਿੰਦ ਸਿਘ ਨਾਮ ਸੁਤ ਸੋਈ ॥ [੨੧੮॥]
ਤਾ ਮਾਤਾ ਮੈ ਸੁਤਨਨ[12] ਸੰਗਾ। ਮੋਹ ਬਤਾਵਤ ਜੇ ਤੁਮ ਰੰਗਾ।
ਦੁਖ ਸਮੁੰਦ੍ਰ ਮੈਂ ਬੂਡਤ ਆਹੀ। ਕੋ ਮੁਹ ਪਾਰ ਲੰਘਾਵੈ ਜਾਹੀ" ॥ [੨੧੯॥]
ਸੁਨ ਮਲੇਛ ਮਨ ਹਰਖਤ[13] ਭਏ। ਢੂਢਤ ਸੇ ਸਹਜੈ ਹਮ ਲਏ।
ਤਾ ਖਿਨ ਗਹਿ ਲੀਨੀ ਸੰਗ ਬਾਲਾ[14]। ਜਿਮ ਸੁਰਮਾਤ[15] ਗਹਿ ਦਿਤਿ-ਬਾਲਾ[16] ॥ [੨੨੦॥]
ਕਛੁਕ ਕੋਟ[17] ਕੇ ਭੀਤਰ[18] ਗਏ। ਸਿੰਘਹਿ ਏਕ ਨਿਹਾਰਤ ਭਏ।
ਕਲਗੀ ਜਿਗਾ ਔਰ ਨਹਿ ਹੋਈ। ਗੋਬਿੰਦ ਸਿੰਘ ਇਹੈ ਹੈ ਜੋਈ ॥ [੨੨੧॥]
ਮਾਰ ਸੀਸ ਸਮਸੇਰ ਪਠਾਨਾ। ਸੀਸ ਸਹਿਤ ਕਲ ਗੀਲੀ ਮਾਨਾ।
ਏ ਸਭ ਬਾਤ ਮਨੰ ਜੀਅ ਧਾਰੀ।ਗੋ ਦਿਲੀਸ ਕੇ ਅਗ੍ਰ ਸੁ ਧਾਰੀ ॥ [੨੨੨॥]
ਸਭੀ ਖਾਨ ਹਰਖਤ ਮਨ ਭਏ। ਸਹਿਤ ਨਾਰਿ ਪਤਿ ਸੁਤ ਤਜ ਗਏ।
ਸਾਚੋ ਗੁਰੂ ਲਖਾਵਤ ਜੋਈ। ਗਯੋ ਤਜਾਗ ਖਿਨ ਭੀਤਰ ਸੋਈ ॥ [੨੨੩॥]
ਗਹਿ ਕੇ[19] ਗਏ ਸਿਰੰਦ ਮਝਾਰੀ। ਹਾਥਨ ਮੱਧ ਹਥੋੜੀ[20] ਡਾਰੀ।
ਪਦ ਮੈ ਤਾਹਿ ਜੰਜੀਰ ਧਰਾਏ। ਕੋਈ ਕਹੇ, "ਬਾਲਨ ਮਰਵਾਏ"[21] ॥ [੨੨੪॥]
ਕੋਈ ਕਹੈ ਯਾ, "ਬੰਦਹਿ[22] ਕੀਜੈ।" ਕੋਈ ਕਹੈ, "ਤੁਰਕ[23] ਇਨ ਕੀਜੈ।"

---

1. ਭੁਆਟਣੀ, ਘੇਰਨੀ, ਚਕ੍ਰ। 2. ਧਰਤੀ ਉੱਤੇ। 3. ਗੁਰੂ ਸਾਹਿਬ ਤੇ ਉਨ੍ਹਾਂ ਦੇ ਮਹਲ। 4. ਕੂੰਜ। 5. ਬੱਚੇ। 6. ਛੀਨਿਆ, ਖੋਹਿਆ। 7. ਲੰਗੜਾਪਣ। 8. ਵਿਉਂਤ। 9. ਕੰਨ। 10. ਗਿਣਤੀ ਤੋਂ ਰਹਿਤ। 11. ਪੁਤ੍ਰ। 12. ਪੁਤ੍ਰਾਂ (ਭਾਵ-ਪੋਤ੍ਰਿਆਂ) ਸਹਿਤ। 13. ਖ਼ੁਸ਼, ਪ੍ਰਸੰਨ। 14. ਇਸਤ੍ਰੀ ਅਰਥਾਤ ਮਾਤਾ ਗੁਜਰੀ ਜੀ। 15. ਦੇਵਤਿਆਂ ਦੀ ਮਾਤਾ (ਅਦਿਤਿ)। 16. ਦਿਤਿ ਦੇ ਬਾਲਾਂ (ਪੁਤ੍ਰਾਂ) ਅਰਥਾਤ ਦੈਂਤਾਂ ਨੇ। ਦੇਵ ਪ੍ਰਜਾਪਤਿ ਦੀਆਂ ਦੋ ਪੁਤ੍ਰੀਆਂ ਦਿਤਿ ਤੇ ਅਦਿਤਿ ਸਨ ਜੋ ਰਿਸ਼ੀ ਕਸ਼ਜਪ ਨੂੰ ਵਿਆਹੀਆਂ ਗਈਆਂ। ਅਦਿਤਿ ਦੇ ਪੇਟੋਂ ਦੇਵਤੇ ਜਨਮੇ ਸਨ ਤੇ ਦਿਤਿ ਦੇ ਪੇਟੋਂ ਦੈਂਤ। ਇੱਥੇ ਦੇਵਤਿਆਂ ਤੇ ਦੈਂਤਾਂ ਬਾਰੇ ਇਸੇ ਪੌਰਾਣਿਕ ਕਥਾ ਵੱਲ ਸੰਕੇਤ ਹੈ। 17. ਚਮਕੌਰ ਦੀ ਗੜ੍ਹੀ। 18. ਅੰਦਰ। 19. ਫੜ ਕੇ। 20. ਹੱਥਕੜੀ। 21. ਬੱਚਿਆਂ ਨੂੰ ਮਰਵਾ ਦਿੱਤਾ ਜਾਵੇ। 22. ਕੈਦੀ। 23. ਭਾਵ ਮੁਸਲਮਾਨ।

ਮਾਤਾ ਗੋਦ ਬਾਲ ਹੈ ਜੋਈ। ਕਰਤ ਵਿਸਾਹ ਰਤੀ ਨਹੀ ਤੇਈ ॥ [੨੨੫॥]
ਖੋਸ[1] ਗੋਦ ਤੇ ਲੇ ਗਏ ਵਾਹੀ। ਪ੍ਰਾਤ[2] ਕਚਹਰੀ ਮਾਹਿ ਤਹਾਂ ਹੀ।
ਨੀਲ ਝਗੁਰੀਆ[3] ਤਨ ਮੈ ਕੈਸੇ। ਬਿਜੁਲੀ ਸਜਾਮ ਅਭ੍ਰ[4] ਮੈ ਜੈਸੇ ॥ [੨੨੬॥]
ਕੋਮਲ ਅੰਗ ਹਥੋੜੀ ਹਾਥਾ। ਪਾਦ ਜੰਜੀਰ ਤਿਨੂ ਕੇ ਸਾਥਾ।
ਸੀਸ ਲੈ ਗਏ ਦਿਲੀ ਮਾਹੀ। ਭਯੋ ਸੋਰ ਨਗਰੀ ਕੋ ਤਾਹੀ ॥ [੨੨੭॥]
ਖਤ੍ਰੀ ਬ੍ਰਹਮਣ ਚਾਰ ਜੋ ਬਰਨਾ। ਉਭੇ ਸਾਹ ਲੈ ਜੀਅ ਅਤਿ ਜਰਨਾ।
ਚੋਰ ਮਾਤ ਜਜੌਂ ਸੋਕ ਕਰਾਈ। ਤੁਰਕ ਰਾਜ ਨਹਿ ਜੋਰ ਚਲਾਈ ॥ [੨੨੮॥]
ਸੁਨਤ ਸਾਹ ਅਸਚਰਜ ਜੋ ਰਹਾ। ਕਰਤ ਵਿਚਾਰ ਮਨੰ ਮੈ ਭਯਾ ॥੪੪॥ [੨੨੯॥]

**ਸਵੈਯਾ।** ਓਹ ਤੋ ਸਾਚ ਗੁਰੂ ਅਵਤਾਰ, ਮੁਹ ਰਾਜ ਕੋ ਖੋਸਨ ਕੋ ਜਗ ਆਯੋ।
ਬਾਤ ਭਈ ਇਹ ਕੀ ਅਵਰੇ, ਇਨ ਸੀਸ ਸੁ ਕਾਢ ਕੈ ਅਗ੍ਰ ਦਿਖਾਯੋ।
ਮਰਨ ਭਯੋ ਨਹਿ ਤਾਹਿ ਇਆ ਜਗ, ਸਿਰਰ[5] ਕਛੂ ਇਹ ਕੋ ਦ੍ਰਿਸਟਾਯੋ।
ਖਾਨਹਿ ਬੀਚ ਖੁਦਾਇ ਕੈ ਹਾਜਰ, ਪੀਰ ਭਵੈ[6] ਨਹਿ ਮੇਕ[7] ਰਦਾਜੋ[8] ॥੪੫॥ [੨੩੦॥]

**ਚੌਪਈ।** ਸਾਹਿ ਬੀਚ ਹੈਰਾਨਗੀ ਆਹੀ। ਸੀਸ ਰਖਜੋ ਅੰਦਰ ਕੇ ਤਾਹੀ।
ਜੋ ਅਵਤਾਰ ਗੁਰੂ ਹੈ ਜਾਨੀ। ਨਹਿ ਮੂਯੋ ਕੋ ਸਿਰਰ ਪਛਾਨੀ।
ਮਨ ਕੇ ਬੀਚ ਅਵਾਜ ਇਹੁ ਆਈ। ਰਾਜ ਕਰਤ ਖਾਲਸ ਅਧਿਕਾਈ।
ਊਹਾ ਨਗਰ[9] ਮੈ ਹਾਹਾਕਾਰਾ। ਈਹਾਂ ਸੁਠੋ ਸਿਰੰਦ ਮੰਝਾਰਾ ॥੪੬॥ [੨੩੧॥]

**ਸਵੈਯਾ।** ਕੇਸਰੀ ਅੰਗ ਪੋਸਾਕ ਮਹਾਬਰ, ਮੂਰਤ ਪੇਖ ਕਹੈ ਇਹੁ ਬਾਨੀ।
ਮਾਰਨ ਜੋਗ ਸੁ ਬਾਲਕ ਨਾਹਿਨ, ਦੀਨ ਲਿਆਵਨ ਮਾਹਿ ਬਖਾਨੀ।
ਭੂਪ ਬਖਾਨਤ ਹੈ ਅਸ ਭਾਂਤਨ, ਕੋਈ ਕਹੈ ਬਧ ਯਾ ਕਰ ਠਾਨੀ।
ਕੋਈ ਬਿਖੰ ਤਨ, ਕੋਈ ਕਹੈ ਅੰਨ, ਦੇਹਿ ਇਨੈ ਨਹਿ ਯਾ ਕਰ ਹਾਨੀ ॥੪੭॥ [੨੩੨॥]

**ਚੌਪਈ।** "ਜਿਮ ਲੂਟੇ ਇਨ ਦੇਸ ਹਮਾਰੇ। ਇਵ ਹੀ ਦੁਖ ਦੇਵਹਿ ਯਾ ਭਾਰੇ।
ਜੇ ਕਰ ਲਿਖਾ ਸਾਹ ਕਾ ਆਵੈ। ਨਹਿ ਛੋਡੇ ਯਹਿ ਬਾਤ ਸੁਨਾਵੈ॥ [੨੩੩॥]
ਦੀਨ ਮਾਹਿ ਲਜਾਵੈਂ" ਯੌਂ ਕਹੈਂ। ਬਾਨੀ ਪੁਨਿ ਬਾਲਨ ਕੋ ਕਹੈਂ।
"ਤੁਮੈ ਸਾਹ ਕੋ ਮੇਲ ਕਰਾਵੈਂ। ਬਹੁ ਦੇਸਨ ਕੋ ਰਾਜ ਦਿਵਾਵੈਂ ॥ [੨੩੪॥]
ਪਟ ਭੂਖਨ ਤੁਮ ਅਨਗਨ ਦੈਹੈਂ। ਦੁਖਤਰ[10] ਸਹਿਤ ਸੂਬਤਰ ਹ੍ਵੈ[11] ਹੈਂ।
ਜੇਤੀ ਨਾਰਿ ਚਾਹ ਹੋ ਦੇਹੀ। ਨੀਲ ਪਟੰਬਰ[12] ਧਾਰੇ ਏਹੀ" ॥ [੨੩੫॥]
ਯਾ ਬਿਧਿ ਕਹੈਂ ਲੋਕ ਪਤਿ ਭਾਰੇ। ਬਾਲਕ ਤਾ ਮਨ ਧ੍ਰਿਗ ਉਚਾਰੇ।
ਪੁਰਿ ਨਰ ਨਾਰਿ ਬਿਪ੍ਰ ਖਤ੍ਰਿਆਨੀ। ਪੇਖ ਲਹੈਂ ਦੁਖ ਅਤਿ ਹੀ ਮਾਨੀ ॥ [੨੩੬॥]
ਚਾਰ ਬਰਨ ਯਾ ਭਾਂਤਿ ਬਖਾਨੇ। ਇਹ ਅਨਜਾਯ ਨ ਕਾਹੂੰ ਠਾਨੇ।
ਬਾਲ ਲਾਲ ਜੁਗ[13] ਕੋ ਦੁਖ ਭਾਰੀ। ਲਖੇ[14] ਬਿਲਪਤੇ[15] ਸਭ ਨਰ ਨਾਰੀ ॥੪੮॥ [੨੩੭॥]

---

1. ਖੋਹ। 2. ਸਵੇਰੇ। 3. ਝੱਗੇ, ਕਮੀਜ਼। 4. ਬੱਦਲ। 5. ਗੁਪਤ ਭੇਦ। 6. ਹੋਵੇ। 7. ਇਕ। 8. ਰੱਦ 9. ਭਾਵ-ਦਿੱਲੀ। 10. ਧੀ, ਲੜਕੀ। 11. ਵੱਡੇ ਸੂਬੇਦਾਰ। 12. ਨੀਲੇ ਵਸਤ੍ਰ। 13. ਯੁਗਲ, ਦੋਵੇਂ। 14. ਦੇਖੇ। 15. ਰੋਂਦੇ।

**ਸਵੈਯਾ।** ਮਾਤ ਪਰੀ ਬਿਲਲਾਤ[1] ਇਤੈ[2] ਜੁਗ ਪਾਦਨ ਮੱਧ[3] ਜੰਜੀਰ ਹੀ ਡਾਰੇ।
ਗੋਰ[4] ਸਰੀਰ ਅਧੀਰ ਭਯੋ ਅਤਿ, ਦੂਖ ਪਯੋ ਮੁਖ ਤੇ ਨ ਉਚਾਰੇ।
ਸੂਕ ਗਏ ਅੰਗ ਯੌ ਤਿਨ ਕੇ, ਅਤਿ ਭੂਖ ਪਿਆਸ ਸਰੀਰ ਹੀ ਧਾਰੇ।
ਲੂਕ[5] ਮਹਾਜਨ[6] ਬਾਤ ਕਹੈਂ ਜਗ, ਚੋਰ ਕੀ ਮਾਤ ਜਜੋਂ ਬਾਤ ਉਚਾਰੇ ॥੪੯॥ [੨੩੮॥]

**ਗੀਆ ਛੰਦ।** ਤਬ ਆਇ ਕਾਜੀ ਬਾਤ ਭਾਖੀ, "ਇਨੈ ਮਜਬ[7] ਲਿਆਈਐ।
ਰਸੂਲ ਕੋ ਇਹ ਅਜਬ ਕੀਨਾ, ਖੁਦ ਖੁਦਾਇ ਬਤਾਈਐ।
ਭਿਸਤ[8] ਕੀ ਜੁ ਆਸ ਰਾਖੈ, ਮਜਬ ਮੁਹਕਮ[9] ਇਹੁ ਕਰੈ।
ਪਵਹਿ ਦੋਜਖ[10] ਆਦਮੀ ਜੋ ਕਾਫਰੀ ਸੋਭਾ ਰਰੈ ॥੫੦॥ [੨੩੯॥]

**ਦੋਹਰਾ।** ਸੁਨਿ ਕਾਜੀ ਕੀ ਬਾਤ ਕੋ, ਇਹ ਬਿਧਿ ਕਹੈ ਸੁਧਾਰ।
"ਮਜਬ ਕਬੂਲ ਸੁ ਇਹ ਕਰੋ, ਨਹਿ ਤੁਮ ਡਾਰੈਂ ਮਾਰ" ॥੫੧॥ [੨੪੦॥]

**ਸਵੈਯਾ।** ਯੌ ਸੁਨ ਕੈ ਤਿਨ ਕੀ ਅਤਿ ਬਾਤ ਕੋ, ਆਪ ਸੋ ਸਾਹਿਬ ਬੈਨ ਉਚਾਰੇ।
ਤੂਸਨੀ[11] ਏਕ ਮਹੂਰਤ[12] ਭੇ ਮੁਖ, ਸੂਖਬੇ ਪ੍ਰਾਨਨ ਬਾਤ ਬਿਚਾਰੇ।
ਏਕ ਸੁ ਸਾਹਿਬ ਬੋਲਤ ਭੇ, ਮੁਖ ਆਪਨ ਹਫਤਜ ਔਧ[13] ਹੈ ਧਾਰੇ।
"ਜਾਨਤ ਜਨਮ ਲਹਜੋ ਹਮ ਖਤ੍ਰਿਨ, ਔਰ ਬਨੈ ਨਹਿ ਵੇਸਹਿ ਧਾਰੇ ॥੫੨॥ [੨੪੧॥]

**ਚੌਪਈ।** ਸੁਨਿ ਕਾਜੀ ਅਸ ਬੈਨ ਹਮਾਰੇ। ਨਹਿ ਕਾਫਰ ਜੋ ਆਪ ਸਮਾਰੇ[14]।
ਜੋ ਖੁਦਾਇ ਕੀ ਬਾਤ ਸੋ ਮਾਨੇ। ਬੀਚ ਕਿਤਾਬਨ ਕਾਫਰ ਮਾਨੇ ॥ [੨੪੨॥]
ਕੀਤੀ ਬਾਤ ਖੁਦਾਇ ਕੀ ਜੋਈ। ਜਾਇ ਮੇਟ ਕਾਫਰ ਅਤਿ ਸੋਈ।
ਜੋ ਖੁਦਾਇ ਕੀ ਕੀਤੀ ਢਾਹੈ। ਕਾਫਰ ਆਪ ਨਬੀ ਯੌ ਕਹਾ ਹੈ" ॥ [੨੪੩॥]
"ਜਾਨਤ ਜਨਮ ਲਯੋ ਹਮ ਖਤ੍ਰਿਨ। ਆਪ ਖੁਦਾਇ ਦੀਓ ਧਰ ਅਤ੍ਰਿਨ[15]।
ਔਰ ਜਨਮ ਦੇਤੋ ਨਹਿ ਚੂਕਾ। ਤਾ ਕੀਤੀ ਹਨ ਕਾਫਰ ਮੂਕਾ ॥ [੨੪੪॥]
ਜੋ ਤਿਹ ਜਨਮ ਦੀਓ ਸੋ ਨੀਕੋ[16]। ਔਰ ਸਭੈ ਲਾਗਤ ਹੈ ਫੀਕੋ।
ਮਰਨ ਯਾਹਿ ਤੇ ਭਲਾ ਨਿਹਾਰੈ।" ਯੌਂ ਸੁਨ ਕਾਜੀ ਕੋਪਤਿ ਭਾਰੈ[17] ॥ [੨੪੫॥]
"ਇਹੁ ਹਿੰਦੂਅਨ ਕੋ ਪੀਰ ਅਪਾਰਾ। ਕਰ ਹੈ ਬਿਨਾ ਰਹੈ ਨਹੀਂ ਰਾਰਾ[18]।
ਬਾਤਨ ਬੀਚ ਜਾਨੀਐ ਏਈ।" ਪੁਰੀ[19] ਪਰੀ ਭਸਮੰ[20] ਮੁਖ ਸੋਈ ॥ [੨੪੬॥]
ਚੰਦੂ ਸੁਹਾਇ[21] ਕੇ ਨਾਤੇ ਭਾਈ। ਬੈਰ ਬਡਨ ਕੀ ਰੀਤ ਟਿਕਾਈ।
ਬੈਠੇ ਬੀਚ ਦਿਵਾਨ ਅਪਾਰਾ। ਖਤ੍ਰੀ ਜਨਮ ਚੰਡਾਲ ਬਿਚਾਰਾ।
ਤਬ ਹੀ ਭੀਮ ਚੰਦ[22] ਸੁ ਬਖਾਨੀ। "ਇਹ ਮੂਏ ਬਿਨ ਨਹਿ ਕਲਜਾਨੀ ॥੫੩॥ [੨੪੭॥]

---

1. ਮਾਤਾ (ਗੁਜਰੀ ਜੀ) ਪਈ ਕੁਰਲਾਉਂਦੀ ਹੈ। 2. ਏਧਰ। 3. ਬੱਚਿਆਂ ਦੇ ਦੋਹਾਂ ਪੈਰਾਂ ਵਿਚ। 4. ਗੋਰਾ। 5. ਲੁਕ ਕੇ। 6. ਸੇਠ ਲੋਕ। 7. ਮੁਸਲਮਾਨੀ ਮਜ਼ਹਬ ਵਿਚ। 8. ਸੁਰਗ। 9. ਪੱਕਾ ਮਜ਼ਬੂਤ। 10. ਨਰਕ। 11. ਚੁਪ, ਖ਼ਾਮੋਸ਼। 12. ਘੜੀ, ਪਲ। 13. 'ਯੋਧਾ' (ਸਿ. ਰੈ. ਲਾ. ੧੧੯੮)। 14. ਆਪੇ ਨੂੰ ਮਾਰੇ। 15. ਅਸਤ੍ਰ। 16. ਨੀਕ, ਠੀਕ, ਅੱਛਾ। 17. ਬਹੁਤ ਕ੍ਰੋਧਵਾਨ ਹੋਇਆ। 18. ਝਗੜਾ। 19. ਪੁਰੀ ਖਤ੍ਰੀ। 20. ਸੁਆਹ। 21. ਚੰਦੂ ਸ਼ਾਹੀ (ਸੁਆਹੀ), ਜਿਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦ ਕਰਵਾਏ ਜਾਣ ਬਾਰੇ ਸ਼ਾਹ ਜਹਾਂਗੀਰ ਦੇ ਕੰਨ ਭਰੇ ਸਨ। 22. ਸਹੀ ਨਾਮ ਸੁੱਚਾ ਨੰਦ। ਏਥੇ ਸੁੱਚਾ ਨੰਦ ਦੀ ਥਾਵੇਂ ਭੀਮ ਚੰਦ ਨਾਮ ਠੀਕ ਨਹੀਂ ਜਾਪਦਾ।

**ਸਵੈਯਾ।** ਹਾਥ ਨ ਬੀਚ ਹਥੋੜੀ ਇਨੈ, ਜੁਗ ਪਾਦਨ ਮੱਧ ਜੰਜੀਰ ਸੁ ਧਾਰੇ।"
ਕੋਪ ਕੈ ਸੰਗ ਸੁ ਬਾਤ ਕਹੈਂ, ਭਯ ਰੰਚਕ ਜੀਅ ਮੈ ਨੈਕ ਨ ਧਾਰੇ।
ਏਕ ਪਠਾਨ ਸੋ ਉਠ ਖਰੋ, ਮਨ ਕੋਪ ਭਰੋ ਕਰ ਖੱਗ[1] ਸੰਭਾਰੇ।
"ਜੀਵਤ ਕਾਹਿ ਰਖੈ ਇਨ ਕੋ ਅਬ?" ਯੌਂ ਕਰ ਤਾੜਤ ਤਾਹਿ ਅਪਾਰੇ ॥੫੪॥ [੨੪੮॥]
ਭੂਖੇ ਰਹੈ ਦਿਨ ਪੰਚਨ ਮੈ, ਨਹਿ ਸਾਰ ਸੁ ਆਬ[2] ਕੀ, ਬੰਦ[3] ਰਹਾਈ।
ਮਾਤ ਸਮੀਪ[4] ਸੋ ਜਾਨ ਦਿਹੈ ਨਹੀਂ, ਖਤ੍ਰੀ ਪੁਰੀਨ ਕੇ ਮੰਦਰ ਮਾਹੀ।
"ਕਾਲ ਕੀ ਫਾਸ ਮੋ ਕੈਸੇ ਪਰ ਹਮ", ਮਾਤ ਕਹੈ, "ਜਗ ਮੈ ਜੀਅ ਨਾਹੀ।
ਕਾਹੂ ਸੋ ਪੂਤ ਕੀ ਨਾਰਿ ਗਈ, ਅਬ ਤਾਹਿ ਕੇ ਪੂਤ ਯੋ ਦੂਖ ਸਹਾਈ ॥੫੫॥ [੨੪੯॥]

**ਛੰਦ।** ਅਬ ਆਇ ਦੇਖੈਂ ਪੂਤ ਅਪਨੇ, ਸੁਤਨ ਸੰਗ ਬਿਹਾਵਤੀ[5]।
ਕਿਹ ਦੂਖ ਮੈ ਅਬ ਆਨ ਡਾਰਜੋ, ਬਿਸਨ[6]" ਕਹਿ ਬਿਲਾਵਤੀ[7]।
ਇਹ ਭਾਂਤਿ ਸੋ ਤਰਫਤ ਰਹੈਂ, ਤਿਹ ਤੁਰਕ ਤਾੜਨ ਬਹੁ ਕਰੈਂ।
ਤੂਸਨੀ[8] ਤਹਿ ਹੋਇ ਸਾਹਿਬੁ, ਨਾਹਿ ਕਛੁ ਮੁਖ ਤੇ ਰਰੈਂ[9] ॥੫੬॥ [੨੫੦॥]

**ਦੋਹਰਾ।** ਸੀਰੰਦ[10] ਕੀ ਸੰਗਤਿ ਸਬੈ, ਮਨ ਮੈ ਕਰਤ ਬੀਚਾਰ।
"ਤੋਲ ਸੁ ਇਨ ਕਰ ਦੀਜੀਐ ਕਨਕ ਯਾਹਿ ਨਿਰਧਾਰ[11] ॥੫੭॥ [੨੫੧॥]
ਏਕ ਸਿੱਖ ਤਬ ਯੌਂ ਕਹੀ, "ਸ੍ਵਰਨ[12] ਲੇਹਿਗੇ ਲੂਟ।
ਹੋਵਗ ਸੋ ਗੁਰ ਨੇ ਠਟੀ, ਹਮਰੀ ਕਹਾ ਪਹੁਚ" ॥੫੮॥ [੨੫੨॥]

**ਚੋਪਈ।** ਸੰਗਤਿ ਜਬੈ ਦਰਸ ਕੋ ਜਾਵੈ। ਪੁਰੀ[13] ਸੁ ਚੁਗਲੀ ਜਾਇ ਸੁਨਾਵੈ।
ਸਰਬ ਮਹਾਜਨ ਭਏ ਇਕਤ੍ਰਾ। ਲਿਖੈ ਸ ਦਿੱਲੀ ਸ਼ਾਹ ਪੈ ਉਤ੍ਰਾ ॥ [੨੫੩॥]
"ਜੋ ਤੁਮ ਕਰਨੋ ਅਬ ਹੀ ਕੀਜੈ। ਨਾਤਰ[14] ਦਸਤ[15] ਸਾਹਿ ਪੈ ਲੀਜੈ।
ਮੁਹ ਕਾਲਾ ਪੁਰੀਅਨ[16] ਕਾ ਭਯਾ। ਸਾਕਾ ਗੁਰ ਕਾ ਤਿਨ ਜਗ ਲਯਾ।"
ਤਬ ਹੀ ਸਬ ਮਲੇਛ ਗ੍ਰਿਹ ਆਏ। ਅਸਟ ਰੋਜ[17] ਗੁਰ[18] ਐਸ ਬਿਤਾਏ ॥੫੯॥ [੨੫੪॥]

**ਦੋਹਰਾ।** ਅਸਟ ਰੋਜ ਮੈ ਆਇ ਕੈ, ਕੀਨੋ ਰੋਖ ਅਪਾਰ।
ਬੰਦ ਬੰਦ ਕਰੀਐ ਜੁਦਾ, ਯਾ ਬਿਧਿ ਕਹੈ ਸੁਧਾਰ ॥੬੦॥ [੨੫੫॥]

**ਚੋਪਈ।** ਤਬ ਹੀ ਸਭਾ ਮਾਹਿ ਲੈ ਆਏ। ਦੁਖਤ ਸੰਗਤਾ ਤਨ ਕੁਮਲਾਏ।
ਭੂਖੇ ਰਹੈ ਕਿਤਕ[19] ਦਿਨ ਮਾਹੀ। ਨੀਰ ਨਾਹਿ ਤਿਨ ਕਛੁਅਕ[20] ਪਜਾਹੀ ॥ [੨੫੬॥]
ਡਾਨ[21] ਪਰੀ[22] ਤਾ ਦਸਤ[23] ਅਪਾਰਾ। ਪਾਦਨ ਮੱਧ ਸੁ ਅਪਰ ਅਪਾਰਾ।
ਐਸੇ ਦੂਖ ਦੀਨ ਅਧਿਕਾਈ। ਸਾਹਿਬ ਜਾਨੈ ਆਪ ਸੁਭਾਈ ॥੬੧॥ [੨੫੭॥]

**ਸਵੈਯਾ।** ਖਾਨ ਪਠਾਨ ਮਹੀਪ[24] ਬਡੇ, ਇਤ ਮਾਤ ਕੋ ਦੇਖ ਦੁਖੀ ਹ੍ਵੈ ਅਪਾਰੀ।

---

1. ਖੜਗ, ਤਲਵਾਰ। 2. ਪਾਣੀ। 3. ਕੈਦ। 4. ਕੋਲ, ਪਾਸ। 5. ਆਪਣੇ ਪੁਤ੍ਰਾਂ ਨਾਲ ਕਿਵੇਂ ਗੁਜ਼ਰਦੀ ਹੈ। 6. ਪਰਮਾਤਮਾ। 7. ਰੋਂਦੀ। 8. ਚੁਪ, ਖਾਮੋਸ਼। 9. ਬੋਲਣ। 10. ਸਰਹਿੰਦ। 11. ਨਿਰਧਾਰ (ਨਿਰਣਯ) ਕਰਕੇ ਇਨ੍ਹਾਂ ਦੇ ਬਰਾਬਰ ਕਨਕ (ਸੋਨਾ) ਤੋਲ ਕੇ ਦੇ ਦਿਓ। 12. ਸ੍ਵਰਣ, ਸੋਨਾ। 13. ਦੀਵਾਨ। ਸੁੱਚਾ ਨੰਦ ਪੁਰੀ। 14. ਨਹੀਂ ਤਾਂ। 15. ਹੱਥ। 16. ਪੁਰੀ ਖਤ੍ਰੀ। 17. ਅੱਠ ਦਿਨ। 18. ਭਾਵ ਗੁਰੂ-ਪੁਤ੍ਰਾਂ (ਸ਼ਾਹਿਬਜ਼ਾਦਿਆਂ) ਨੇ। 19. ਕਿਤਨੇ ਹੀ। 20. ਕੁੱਝ ਵੀ। 21. ਦੰਡ, ਡੰਨ, ਸਜ਼ਾ, ਭਾਵ-ਮਾਰ। 22. ਪਈ। 23. ਉਨ੍ਹਾਂ ਦੇ ਹੱਥਾਂ ਨਾਲ। 24. ਮਹਾਰਾਜੇ।

ਹਾਥਨ ਮੱਧ ਹਥੋੜੀ ਤਿਨੈ, ਪੁਨਿ ਪਾਦਨ ਮੱਧ ਜ਼ੰਜੀਰ ਸੋ ਧਾਰੀ।
ਰੋਇ ਕੇ ਵਾਕ ਸੁ ਆਪ ਕਹੈ, "ਨਹਿ ਪੂਤ ਰਹੈਂ ਮਮ ਗੋਦਹਿ ਧਾਰੀ।
ਪੂਤ ਭਏ ਨ ਨਏ ਹਮਰੇ ਗ੍ਰਿਹ, ਸੰਗ ਸਭੈ ਤੁਮਹੂੰ ਪਰਿਵਾਰੀ" ॥੬੨॥ [੨੫੮॥]

**ਛੰਦ।** ਸਰਬ ਬੀਚ ਸੰਸਾਰ ਕੇ ਯਹ ਪੁਤ੍ਰ ਪੋਤ੍ਰੇ ਜਾਨੀਐ।
ਪੁਤ੍ਰ ਆਖਨ ਦੇਖ ਕੇ ਮਨ ਬੀਚ ਕਰਨਾ[1] ਆਨੀਐ।
ਬਾਂਧ[2] ਗ੍ਰਿਹ ਹਮ ਰਾਖੀਐ, ਲਿਖ ਸਾਹਿ ਬਾਤ ਪਠਾਈਐ।
ਜੋ ਲਿਖੈ ਬਾਲ ਨ ਮਾਰਨੇ, ਤਬ ਮੋਹਿ ਮਾਰ ਪਠਾਈਐ[3] ॥੬੩॥ [੨੫੯॥]

**ਸਵੈਯਾ।** ਯੌ ਸੁਨ ਮਾਤ ਕੀ ਬਾਤ ਸਭੈ, ਮਿਲ ਹਾਂਸੀ ਕਰੇਂ ਸਭ ਮਾਤ ਕੇ ਤਾਂਹੀ।
"ਜੋ ਨਿਜ ਆਪ ਕੋ ਸਾਚ ਲਖਾਵਤ, ਕਾਹਿ ਦੁਰਜੋ[4] ਮਿਲਿ ਗੋਰਨ[5] ਮਾਹੀ।
ਇਨ ਕੇ ਅਬ ਸੀਸ ਜੁਦਾ ਸੋ ਕਰੋ, ਕਿਹ ਕਾਰਨ ਬੇਰ[6] ਕਰੀ ?" ਯੌਂ ਰਟਾਹੀ[7]।
ਤਬ ਮਾਰਨ ਤਾਹਿ ਪਠਾਨ ਲਗੇ, ਤਬ ਏਕਨ ਕੇ ਮਨ ਮਿਹਰ ਸੁ ਆਹੀ ॥੬੪॥ [੨੬੦॥]
ਅਰ ਭਾਖਤ ਖਾਨ ਗਨੀ ਤਬ ਯੌ, ਅਰ ਸਾਥ ਬਿਰਾਦਰ[8] ਆਪ ਮਿਲਾਹੀ।
"ਖਤ੍ਰੀ ਰਹਜੋ ਨਹੀ ਐਨ[9] ਹੀ ਮੈ, ਅਰ ਸਾਹੀ ਪੁਰੀ ਭਏ ਅੰਤ ਸੁਵਾਹੀ।
ਜਬ ਸਾਹਿਬ ਕਾਜੀ ਸੁ ਆਪ ਹੁਵੈ, ਤਬ ਲੇਵਗੁ ਨਜਾਯ ਸੁ ਆਪ ਬਨਾਈ।
ਸੀਰ ਸੁ ਖੋਰ[10] ਦਰੋਗ[11] ਬਡੇ, ਤੁਮ ਮਾਰਤ ਤਾਹਿ ਸੁ ਕੈਸ ਉਪਾਈ ॥੬੫॥ [੨੬੧॥]

**ਚੌਪਈ।** ਜੋ ਹਮਰੇ ਸੰਗ ਰਫਤ[12] ਨ ਅਬ ਹੀ, ਦੋਜਕ ਬੀਚ ਚਲੈਂਗੇ ਸਬ ਹੀ।
ਇਨ ਕੋ ਪਿਦਰ[13] ਜੁੱਧ ਜੰਗ ਨਾਨਾ[14]। ਸੀਰ ਖੋਰ[15] ਇਨ ਬੈਰ ਨ ਜਾਨਾ"॥ [੨੬੨॥]
ਮਾਤਾ ਰੋਇ ਕਹਤ, ਤੁਮ ਸੰਗਾ। ਮਿਹਰ ਨ ਉਪਜਤ ਹੈ ਤੁਮ ਅੰਗਾ।
ਬਾਭਾ[16] ਜਾਤ ਸੁ ਖਤ੍ਰੀ ਭਾਈ। ਮੂਲਾ ਯੌ ਚੰਡਾਲ ਪੁਰੀ ਆਹੀ ॥ [੨੬੩॥]
ਅਬ ਹਮ ਇਹ ਜਾ[17] ਰਹੈਂ ਨ ਕਬੈ। ਯੌਂ ਕਹਿ ਉਠ ਖਰੇ ਮਿਲ ਸਬੈ।
ਕਛੁਕ ਮਲੇਰ ਕੋਟਲੈ ਆਏ। ਮਾਛੀਵੜੈ ਕਛੂ ਸਿਧਾਏ ॥ [੨੬੪॥]
ਦੇ ਕਰ ਦੁਖ ਬਹੁਤ ਅਧਿਕਾਏ। ਤਬ ਨੀਹੋਂ ਮੈ ਬਾਲ ਚਿਨਾਏ।
ਬਹੁਤ ਕਲੇਸ ਤੁਰਕ ਤਬ ਦੀਨਾ। ਮੁਖ ਸੇ ਨਾਹ ਉਚਾਰਨ ਕੀਨਾ ॥ [੨੬੫॥]
ਜੁਗ ਅਵਤਾਰ[18] ਸਹੀ ਮਿਲ ਪੀੜਾ। ਪਰਾਲਬਧ ਵਸ ਜਾਨ ਸਰੀਰਾ।
ਜਬੈ ਚਿਨਾਇ ਭੀਤ ਮੈ ਦੀਨੇ। ਰਹੀ ਨ ਭੀਤ, ਦ੍ਰਿਸਟਿ ਨਹੀ ਚੀਨੇ ॥ [੨੬੬॥]
ਭਏ ਬਿਸਮ[19] ਸਭ ਹਾਹਾਕਾਰੇ। ਨਹਿ ਕਛੁ ਚਿਹਨ[20] ਕਹਾ ਸੁ ਸਿਧਾਰੇ ?
ਸਰਬ ਸਹਰ ਮੈਂ ਹਾਹਾਕਾਰਾ। ਮੁਖੀ ਲੋਕ ਤਜ ਗੇ ਘਰ ਬਾਰਾ।
ਈਹਾ ਸ੍ਰਾਪ ਸਾਹਿਬ ਕਾ ਹੋਈ। ਰੋਵੈ ਨਰ ਨਾਰੀ ਸਭ ਲੋਈ ॥੬੬॥ [੨੬੭॥]

**ਸਵੈਯਾ।** ਹੋਇ ਕੇ ਲੋਪ[21] ਸੁ ਭੀਤ ਮੈ ਸਾਹਿਬ[22] ਦੇਹ ਤਿਆਗ ਬੈਕੁੰਠ ਸਿਧਾਰੇ।

---

1. ਕਰੁਣਾ, ਤਰਸ 2. ਬੰਨ੍ਹ ਕੇ। 3. ਮਾਰ ਸੁੱਟੋ। 4. ਲੁਕਿਆ। 5. ਕਬਰਾਂ। 6. ਦੇਰ। 7. ਬੋਲਣ ਲੱਗੇ। 8. ਭਾਈ। 9. ਅਯਨ, ਘਰ। 10. ਦੁੱਧ ਪੀਣ ਵਾਲੇ (ਬੱਚੇ)। 11. ਝੂਠੇ। 12. ਜਾਣਾ। 13. ਪਿਤਾ। 14. ਅਨੇਕ। 15. ਸ਼ੀਰ (ਦੁੱਧ) ਖੋਰ (ਪੀਂਦੇ)। 16. ਬਾਵਾ। 17. ਇਸ ਥਾਵੇਂ। 18. ਦੋਹਾਂ ਅਵਤਾਰ ਰੂਪ ਸਾਹਿਬਜ਼ਾਦਿਆਂ ਨੇ। 19. ਅਸਚਰਜ, ਹੈਰਾਨ। 20. ਨਿਸ਼ਾਨੀ। 21. 'ਅਲੋਪ' (ਮੋ. ਬਾ. ੭੧, ਖ਼ਾ. ਕਾ. ਆ. ੬੦੫)। 22. ਸਾਹਿਬਜ਼ਾਦੇ।

ਜਾਇ ਸੁ ਦੇਵਨ ਮੱਧ ਰਲੇ ਤਬ ਤੋ ਵਹਿ ਅੰਗ ਮਿਲੇ ਨਿਜ ਚਾਰੇ।
ਜਾਹਿ ਤੇ ਵੀਛੁੜ ਤਾਹਿ ਮਿਲੇ, ਦੇਹਿ ਕਾਰਨ ਤੇ ਇਹੁ ਵੇਸ ਹੀ ਧਾਰੇ।
ਵਿਸਨ ਸ੍ਰਾਪ ਉਮਾ[1] ਕੋ ਦਯੋ, ਤਬ ਚਾਰ ਹੀ ਜਨਮ ਸੁ ਏਕਠ ਧਾਰੇ ॥੬੭॥ [੨੬੮॥]
ਜਨਮ ਲਯੋ ਕਲ ਬੀਚ ਮੈ ਤਾ ਕਰ, ਔਰ ਬਿਵਾਹੁ ਨ ਨੇਤ ਬਿਚਾਰੇ।
ਕੰਸਨ ਕੇ ਕਰ ਬੀਚ ਜਥਾ ਤਨ, ਰਿਖਨ ਕੋ ਭਯੋ ਜੈਸ ਪ੍ਰਕਾਰੇ।
ਕਾਮ ਸੰਜੋਗ ਤੇ ਅਗ੍ਰ ਹੀ ਤੇ, ਅਸਵਾਰ ਭਏ ਯਹਿ ਪੰਥ[2] ਉਧਾਰੇ।
ਸੰਖਨ ਕੀ ਧੁਨਿ ਤਾਹਿ ਭਈ, ਮਨੋ ਤੁਰਕਨ ਦੀ ਜੜ ਆਪਿ ਉਪਾਰੇ[3] ॥੬੮॥ [੨੬੯॥]

**ਚੋਪਈ।** ਇਹ ਸੰਸਾ ਨਹਿ ਮਨ ਮੈ ਆਨੋ। ਏਕ ਬਿਵਾਹ ਕਹਜੋ ਮੈ ਬਖਾਨੋ।
ਲੱਛਨ ਕੇ ਘਰ ਪੂਤ ਬਖਾਨੇ। ਜਤੀ ਸੁ ਤਿਨ ਕੋ ਸਭ ਜਗ ਮਾਨੇ ॥ [੨੭੦॥]
ਇਵ[4] ਹੀ ਮਨ ਕਰ ਹਠ ਮੈ ਰਹੇ। ਤਿਨ ਕੀ ਟਹਲ ਰੀਝ ਵਰ ਦਏ।
ਤਾ ਕਰ ਤਿਨ ਕੋ ਪੂਤ ਬਖਾਨਾ। ਇਹ ਪੂਰਬਲੋ ਹੰਕ੍ਰਿਤ[5] ਮਿਟਾਨਾ ॥ [੨੭੧॥]
ਇਨ ਕੋ ਨਿਹਕਾਮਤਾ ਆਹੀ। ਤਾ ਕਰ ਜਨਮ ਦੇਹ ਅਬ ਪਾਈ।
ਭਯੋ ਪੂਤ ਅਖ ਦ੍ਰਿਸਟ ਮੰਝਾਰਾ। ਹਠ ਕਰ ਤਜਜੈ ਨੈਨ ਕੇ ਦ੍ਵਾਰਾ।
ਤਾ ਕਰ ਹਠੀ ਸਿੰਘ ਜਗ ਭਾਨੇ। ਅਸਤ ਬੀਰ ਨਹਿ ਕੁਸਲ ਪ੍ਰਮਾਨੇ ॥੬੯॥ [੨੭੨॥]

**ਛੰਦ।** ਇਹੁ ਵੇਖ ਕਾਰਨ ਤਾਹਿ ਕੋ, ਤਬ ਦੂਖ ਮਾਤਾ ਬਹੁ ਦਯੋ।
ਅਤਿ ਰੋਯ ਕਹੈ ਪੁਕਾਰ ਕੈ ਮੁਹ ਨਾਹਿ ਰੱਖਕ ਕੋ ਭਯੋ।
ਬਿਧਿ ਕਰਮ ਕੀਨੇ ਅਤਿ ਬੁਰੇ, ਮਮ ਤਜਾਗ ਸਰਬ ਚਲੈ ਸਬੈ।
ਤਬ ਮਾਰ ਭਾਲ ਉਪਾੜ ਵਾਲਨ[6], ਨਾਹਿ ਜੀਵਨ ਹੈ ਅਬੈ ॥੭੦॥ [੨੭੩॥]

**ਕਬਿੱਤੁ।** ਹਾਇ ਹਾਇ ਮਾਤ ਕਹਿ ਪ੍ਰਾਨ ਯੋ ਬਿਲਾਤ ਨਾਹਿ[7]।
ਕਾਹਿ ਈਹਾਂ ਬੈਠ ਰਹੇ, ਦ੍ਰਿਗਨ[8] ਸਿਚੋਰਤੀ[9]।
ਪੂਤ ਕਹਾ ਤਜਾਗ ਗਏ, ਬਿਨਾ ਤੋਹਿ ਦੂਖ ਭਏ,
ਤੁਮ ਕੋ ਸੁ ਦੇਖ ਦੇਹ ਪ੍ਰਾਨ ਸੰਗ ਜੋੜਤੀ।
ਐਸੇ ਦਏ ਦੂਖ ਮੋਹ, ਬਿਧਨਾ ਕਰੀ ਹੈ ਤੋਹ,
ਕਰਨਾ ਕੀ ਬਾਤ ਮਮ ਤੋਹ ਸੰਗ ਲੋੜਤੀ।
ਖਾਇ ਖਾਇ ਘੇਰਨੀ, ਲਏ ਸੁ ਮਾਤ ਉਲੇਰਨੀ,
ਦੂਖ ਸੰਗ ਮਾਤ ਦੇਹ ਪ੍ਰਾਨਨ ਬਿਛੋੜਤੀ ॥੭੧॥ [੨੭੪॥]

**ਛੰਦ।** ਤਬ ਚੇਤ ਮਾਤ ਸੰਭਾਰ ਆਪਨ, ਦੁਖ ਸੋ ਬਜਾਕੁਲ ਭਈ।
ਕਹਾ ਗਏ ਤਜਾਗ ਸੁ ਪੂਤ ਮੁਝ ਕੋ, ਨਾਹਿ ਕਰੁਨਾ ਕਿਨ ਪਈ।
ਤਬ ਏਕ ਹਾਥ ਕਟਾਰ ਪਕੜੀ, ਪੁਰਸ ਏਕ ਸੋ ਆਇਯੋ।
ਗਹਿ ਕਟਾਰੀ ਮਾਰਿ ਉਦਰੇ, ਤਨ ਸੋ ਆਪ ਬੰਧਾਇਯੋ[10] ॥੭੨॥ [੨੭੫॥]

---

1. ਸ਼ਿਵ ਜੀ ਦੀ ਪਤਨੀ (ਪਾਰਵਤੀ)। 2. ਪਥ, ਮਾਰਗ, ਰਸਤਾ। 3. ਉਖਾੜੇ, ਪੁੱਟੇ। 4. ਇਸੇ ਤਰ੍ਹਾਂ। 5. ਹੰਕਾਰ। 6. ਸਿਰ ਦੇ ਵਾਲ ਪੁੱਟੇ। 7. ਪ੍ਰਾਣ ਇਸ ਤਰ੍ਹਾਂ ਨਹੀਂ ਨਿਕਲਦੇ। 8. ਅੱਖਾਂ। 9. ਹੰਝੂ ਕੇਰਦੀ। 10. ਅਰਥਾਤ ਇਸ ਪ੍ਰਕਾਰ ਮਾਤਾ ਗੁਜਰੀ ਜੀ ਕਟਾਰੀ ਖਾ ਕੇ ਜ਼ਖ਼ਮੀ ਹੋ ਗਏ, ਪਰ ਸ਼ਹੀਦ ਨਹੀਂ ਹੋਏ ਤੇ ਹੋਰ ਇਤਿਹਾਸਕਾਰਾਂ ਨੇ ਮਾਤਾ ਜੀ ਦਾ ਹੀਰਾ ਚਟਕੇ ਜਾਂ ਬੁਰਜ ਤੋਂ ਛਾਲ ਮਾਰ ਕੇ ਸ਼ਹੀਦ ਹੋਣਾ ਲਿਖਿਆ ਹੈ।

**ਸਵੈਯਾ।** ਬਾਤ ਇਤੈ ਇਹ ਭਾਂਤਿ ਭਈ, ਉਤ ਬੀਰ ਬੈਰਾੜਨ[1] ਆਪ ਗਏ ਹੈਂ।
ਰੋਵਤ ਸਿੰਘ ਸੁ ਆਇ ਗਯੋ, ਤਿਨ ਆਨ ਹਜ਼ੂਰ ਸੰਦੇਸ ਦਏ ਹੈਂ[2]।
ਕਛੁ ਕਰਮ ਭਏ ਉਹਾਂ ਮਾਤਨ ਬਾਲਨ, ਜੋ ਕਛੁ ਪੀੜ ਸੁ ਦੇਹੁ ਭਏ ਹੈ।
ਭੁਅ[3] ਪਾੜ ਸੁ ਮਾਤ ਮਿਲੀ ਸਤ ਤੇ, ਜਿਮ ਗੋਰ ਬਨਾਇ ਕੇ ਦੇਹਿ ਛਏ ਹੈਂ ॥੭੩॥ [੨੭੬॥]
**ਚੌਪਈ।** ਅਤਿ ਹੀ ਲੁਪਤ ਭਈ ਤਹਿ ਮਾਤਾ। ਮਰਵਾਇਆ ਖਤ੍ਰੀ ਸਿੱਖ ਨਾਤਾ।
ਤਾ ਕੇ ਧਾਮ ਮਾਤ ਅਤਿ ਦੁਰੀ[4]। ਬਡੀ ਟਹਿਲ ਤਬ ਸਿੱਖ ਸੁ ਕਰੀ ॥ [੨੭੭॥]
ਜੇ ਕਹੁ ਗੁਰੂ ਸੁਨ ਸ੍ਵਨ ਮੰਝਾਰੀ। ਚਲੀਐ ਮਾਤ ਸਹਤ ਹਮ ਸਾਰੀ।
ਇਹੁ ਸਿੱਖਨ ਮਨ ਬੀਚ ਸੁ ਆਈ। ਲਖੇ ਤੁਰਕ ਮਰੀ ਮਾਤਾ ਯਾਹੀ[5] ॥ [੨੭੮॥]
ਖਾਨ ਗਏ ਤਹਿ ਅਗ੍ਰ ਸਿਧਾਰੀ। ਗੁਰ ਕੀ ਟਹਿਲ ਕਰੀ ਤਿਨ ਭਾਰੀ।
ਤਿਨ ਹੂੰ ਮ੍ਰਿਤ ਸੁਨੇਹਾ ਦੀਨਾ। ਮਾਤ ਕਹੈ ਗੁਰ ਦਿਸ ਦੇਹੁ ਛੀਨਾ ॥ [੨੭੯॥]
ਤਨੀ ਸਿੰਘ ਇਕ ਖਤ੍ਰੀ ਜਾਨੋ। ਮਾਨ ਸਿੰਘ ਦੂਜੋ ਪਹਿਚਾਨੋ।
ਕਥਾ ਬਡੀ ਕਹਿ ਅਲਪ[6] ਸੁਧਾਰੀ। ਮਿਲੇ ਮਹਲ ਗੁਰ ਕੋ ਸੁ ਅਗਾਰੀ[7] ॥੭੪॥ [੨੮੦॥]
**ਛੰਦ।** ਨਹਿ ਮਾਤ ਕਛੁਕ ਪੁਕਾਰ ਕੀਨੀ, ਤੁਸਨੀ[8] ਆਪਨ[9] ਭਈ।
ਸਤ ਧਰਮ ਕਾਰਨ ਆਪਨੇ, ਨਹਿ ਬਾਤ ਕਛੁ ਤਿਹ ਸੰਗ ਕਹੀ।
ਸੁਨ ਸਿੱਖ ਕੀ ਬਾਨੀ ਸਭੈ, ਅਤਿ ਦੁਖ ਸੰਗ ਵਜਾਕੁਲ ਭਏ।
ਸਰਬ ਸੰਗਤਿ ਸੋਚ ਲਖ ਤਿਹ, ਆਪ ਸਾਹਿਬ ਬਚ ਕਹੇ ॥ [੨੮੧॥]
ਤਬ ਦੀਨਾ ਨਾਥ ਦਯਾਲ ਅਚੁਤ, ਆਪ ਬਾਤ ਲਖਾਵਹੀ।
ਨਦੀ ਨਾਵ[10] ਪ੍ਰਸਗ ਜੈਸੇ ਐਸ ਕੈ ਬੀਤਾਵਹੀ।
ਤੱਤ ਤੱਤਨ ਸਗ ਮਿਲ ਕੈ ਹਿਰਨ ਗਰਭ[11] ਲਖਾਵਹੀ।
ਹਿਰਨ ਗਰਭ ਸੁ ਸੂਤ੍ਰ ਮੈ, ਸਭ ਬ੍ਰਹਮ ਰੂਪ ਲਖਾਵਹੀ ॥ [੨੮੨॥]
ਨਾਮ ਰੂਪ ਜੁ ਦੇਹ ਕੋ, ਸੋ ਮਾਨ ਤਾ ਕੋ ਹੋਵਹੀ।
ਨਹਿ ਕੋਇ ਹਮ ਕਿਸ ਕੇ ਨਹੀ, ਕਹਿ ਸੋਕ ਕਾ ਕੋ[12] ਜੋਵਹੀ ॥੭੫॥ [੨੮੩॥]
**ਦੋਹਰਾ।** ਅਬ ਸੁਨ ਗਾਥ ਸੁ ਨਾਥ ਕੀ[13], ਜਾ ਵਿਧਿ ਭੀ ਚਮਕੌਰ।
ਕਲਗੀ ਜਿਗਾ ਸਮੇਤ ਸਿਰ, ਲੈ ਗਏ ਵਾਹੀ ਠੌਰ ॥੭੬॥ [੨੮੪॥]
**ਚੌਪਈ।** ਹਜਰਤ ਪੈ ਸਿਰ ਲੈ ਗਏ ਜੋਈ। ਸੰਗਤ ਸਿੰਘ ਜਾਨੀਐ ਸੋਈ।

---

1. ਉਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੈਰਾੜਾਂ ਦੇ ਇਲਾਕੇ ਵਿਚ ਗਏ। 2. ਏਥੇ ਸਰਹਿੰਦ ਤੋਂ ਛੋਟੇ ਸਾਹਿਬਜ਼ਾਦਿਆਂ ਬਾਰੇ ਖ਼ਬਰ ਲਿਆਉਣ ਵਾਲਾ ਇਕ ਸਿੱਖ ਦੱਸਿਆ ਹੈ, ਪਰ ਕਈ ਹੋਰ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਜਦ ਗੁਰੂ ਦਸ਼ਮੇਸ਼ ਜੀ ਰਾਏਕੋਟ ਗਏ ਸਨ ਤਾਂ ਉੱਥੇ ਕਲ੍ਹਾਰਾਯ ਨੇ ਆਪਣਾ ਦੂਤ ਸਰਹਿੰਦ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਮੰਗਵਾ ਕੇ ਗੁਰੂ ਜੀ ਨੂੰ ਸੁਣਾਈ ਸੀ। (ਦੇਖੋ, *ਗੁਰੁਸ਼ਬਦ ਰਤਨਾਕਰ* ਮਹਾਨ ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ)। 3. ਪ੍ਰਿਥਵੀ। 4. ਅਰਥਾਤ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵੀ ਅਚਾਨਕ ਚਮਕੌਰੋਂ ਲੁਪਤ ਹੋ ਗਏ ਤੇ ਸਰਹਿੰਦ ਵਿਚ ਮਰਵਾਏ ਖਤ੍ਰੀਆਂ ਦੇ ਘਰ ਗੁਪਤ ਰੂਪ ਵਿਚ ਰਹੇ। 5. ਮੁਗਲਾਂ ਨੇ ਇਹ ਸਮਝ ਲਇਆ ਕਿ ਮਾਤਾ ਜੀ ਕਾਲਵਸ ਹੋ ਗਏ ਹਨ। 6. ਥੋੜੀ ਜੇਹੀ। 7. ਅਗਾੜੀ, ਅੱਗੇ 8. ਚੁਪ। 9. ਆਪਣੇ ਆਪ। 10. ਬੇੜੀ, ਕਿਸ਼ਤੀ। 11. ਬ੍ਰਹਮਾ, ਜੋ ਹਿਰਣ੍ਯ (ਸ੍ਵਰਣ) ਦੇ ਗਰਭ (ਅੰਡੇ) ਵਿਚੋਂ ਨਿਕਲ ਕੇ ਹਿਰਣ੍ਯਗਰਭ ਨਾਂ ਨਾਲ ਮਸ਼ਹੂਰ ਹੋਇਆ। ਉਸ ਆਂਡੇ ਵਿਚ ਰਹ ਕੇ ਬ੍ਰਹਮਾ ਜੀ ਨੇ ਇਸ ਬ੍ਰਹਮੰਡ ਨੂੰ ਸ੍ਵਰਗਲੋਕ ਤੇ ਮਾਤਲੋਕ (ਪ੍ਰਿਥਵੀ) ਨਾਮੀ ਦੋ ਹਿੱਸਿਆਂ ਵਿਚ ਵੰਡਿਆ ਸੀ। 12. ਕਿਸ ਨੂੰ। 13. ਭਾਵ ਸ੍ਰੀ ਦਸ਼ਮੇਸ਼ ਜੀ ਦੀ।

ਨਾਮ ਸੁਨਯੋ ਗੁਰ ਕੋ ਤਿਨ ਸਾਰੇ। ਅਸ ਵਿਧਿ ਰਈ ਸਹਰ ਮੈ ਭਾਰੇ ॥ [੨੮੫॥]
ਨਬੀ ਖਾਨ ਗਨੀ ਖਾਨ ਬਿਰਾਦਰ। ਗੁਰ ਕੇ ਸੰਗ ਭਏ ਤਬ ਹਾਜਰ।
ਬਡੀ ਟਹਿਲ ਗੁਰ ਕੀ ਤਿਨ ਕੀਨੀ। ਰਹੈਂ ਸੁ ਹਾਜਰ ਅਹਿਨਿਸ[1] ਭੀਨੀ ॥ [੨੮੬॥]
ਤਬ ਤਿਨ ਸੰਗ ਗੁਰੂ ਯੌ ਅਲਾਏ। "ਮਿਹਰ ਬੀਚ ਕੋਈ ਮਰਦ ਨ ਆਏ।"
ਇਨ ਹੀ ਸਾਥ ਬਖਾਨੀ ਬਾਨੀ। ਸੰਗਤ ਬੀਚ ਦਿਵਾਨ ਬਖਾਨੀ ॥ [੨੮੭॥]
"ਏਹੀ ਖਾਨ ਹਾਇ ਕਾ ਕੀਨਾ। ਨਹਿ ਵਸ਼ ਚਲੇ ਛੁਡਾਯੋ ਦੀਨਾ।
ਮਿਹਰ ਬੀਚ ਅਤਿ ਕਹਰ ਸੁ ਕੀਨੀ। ਸਹਰ ਉਜਾਰ ਡੁਬਤ ਨਹਿ ਚੀਨੀ ॥ [੨੮੮॥]
ਐਸੀ ਜਾਇ[2] ਵਸਨ ਕੀ ਨਾਹੀ। ਅਪਰਾਧ ਭਯੋ ਜਾ ਕੇ ਅੰਗ ਮਾਹੀ।"
ਤਬ ਦੋਨਹੁ ਕੋ ਬਚਨ ਸੁਨਾਏ। ਮਿਹਰ ਬੀਚ ਸਤਿਗੁਰ ਤਬ ਆਏ ॥ [੨੮੯॥]
"ਹਮਰਾ ਹੁਕਮ ਨਾਮ[3] ਯਹਿ ਲੀਜੈ। ਦਰਸਨ ਬੀਚ ਪੰਥ ਕਾ ਕੀਜੈ।"
ਹਾਥ ਜੋਰ ਤਿਨ ਬਚਨ ਸੁਨਾਏ। ਮਨ ਗਨ ਰਾਜ ਬਹੁਤ ਲਲਚਾਏ ॥ [੨੯੦॥]
"ਏਹੁ ਪਤ੍ਰ ਹਮਰੇ ਕਿਸ ਕਾਮਾ? ਖਿਜਮਤ ਕਰੀ ਖੁਦਾਇ ਕੈ ਨਾਮਾ।"
ਸਤਿਗੁਰ ਤਬ ਤਿਹ ਬਚਨ ਉਚਾਰੇ। "ਏਕ ਸਮਾਨ ਨਿਰਖੀਏ ਬਾਰੇ ॥ [੨੯੧॥]
ਰਾਜ ਬੀਚ ਮਨ ਆਜਿਜ ਕੀਜੈ। ਆਜਿਜ ਬੀਚ ਨ ਹਠ ਤਜ ਦੀਜੈ।
ਵਿਪਤਾ ਬੀਚ ਮੰਤ੍ਰ ਨਿਜ ਗਹੀਐ। ਸ਼ਾਂਤ ਸੀਲ ਕੀ ਪੋਟ[4] ਹੋਇ ਰਹੀਐ ॥ [੨੯੨॥]
ਗੁਣ ਔਗੁਣ ਕਾ ਤੁਲਾ ਸੋ ਕਰੀਐ। ਤੋਲਣਹਾਰ ਵਿਚਾਰ ਸੁ ਧਰੀਐ।
ਰਾਜ ਬਿਰਾਨਾ[5] ਜਾਨੈ ਜੋਈ। ਖਸਮ ਖੁਦਾਇ ਏਕ ਦਿਲ ਹੋਈ ॥ [੨੯੩॥]
ਸਵਾਧਾਨ ਮਨ ਅਪਨਾ ਕੀਜੈ। ਦਫਤਰ ਮੁਨਸੀ ਰੈਯਤ ਨ ਭੀਜੈ।
ਨਹਿ ਅਤਿ ਵੈਰ ਨ ਮਿਤ੍ਰਾਚਾਰੀ। ਨਿਪੁਨ ਸੁ ਕਾਰਜ ਮੈ ਨਿਰਧਾਰੀ ॥ [੨੯੪॥]
ਰੈਯਤ ਨਜਰ ਸਿੰਘ ਕੀ ਹੋਈ। ਅਪਨਾ ਮਿਤ੍ਰ ਨ ਜਾਨੈ ਕੋਈ।
ਆਜਿਜ ਮੈ ਹੋਇ ਗ੍ਰਾਲ ਪਛਾਨਾ। ਦਿਸ੍ਰ ਕਠੋਰ ਸੋ ਮਨ ਰਹਮਾਨਾ ॥ [੨੯੫॥]
ਕਰਮ ਪ੍ਰਤਾਪ ਆਪਨੋ ਜਾਨੈ। ਬੁਰੇ ਕਰਮ ਮੈ ਮਨ ਨਹੀ ਆਨ।
ਤਾ ਤੈ ਰਾਜਨੀਤ ਯੌਂ ਆਹੀ। ਸਬ ਹੀ ਗੁਨ ਲੀਜੈ ਅਵਿਗਾਹੀ[6] ॥੭੭॥ [੨੯੬॥]

**ਦੋਹਰਾ।** ਮਾਲੀ ਗੁਆਲੀ[7] ਪਾਸਰੀ[8], ਰਾਜਾ ਔਰ ਮਹੰਤ।
ਮਾਮ ਦਾਮ[9] ਗੁਨ ਜਾਹਿ ਮੈ, ਸੋ ਜਾਨੋ ਬੁਧਿਵੰਤ ॥੭੮॥ [੨੯੭॥]

**ਚੌਪਈ।** ਹਮ ਤੁਮ ਕੋ ਦੇ ਵਸਤੁ ਅਪਾਰਾ। ਤੁਮ ਜਾਨੈ ਨਹੀ ਮਨ ਨਿਰਧਾਰਾ।
ਜਬ ਹੀ ਰਾਜ ਖਾਲਸ ਕਾ ਹੋਈ।ਤਬ ਮਾਲੂਮ ਏਹ ਵਸਤ ਸੋ ਸੋਈ ॥ [੨੯੮॥]
ਤੁਮਰਾ ਜੋ ਹੰਕਾਰ ਹੈ ਜਾਨਾ। ਖਾਲਸ ਮੈ ਹੋਇ ਜੈ ਹੈ ਛਾਨਾ।
ਤੁਮਰੀ ਟਹਲ ਸਫਲ ਕੇ ਕਾਜਾ। ਤਬ ਹਮਰੇ ਮਨ ਭੀਤਰ ਛਾਜਾ" ॥ [੨੯੯॥]

---

1. ਦਿਨ ਰਾਤ। 2. ਜਗ੍ਹਾ, ਥਾਂ। 3. ਸਿੱਖ ਇਤਿਹਾਸ ਦੇ ਅਨੁਸਾਰ ਗ਼ਨੀ ਖ਼ਾਨ ਨੇ ਨਬੀ ਖ਼ਾਨ ਨੂੰ ਇਹ ਹੁਕਮਨਾਮਾ ਗੁਰੂ ਦਸ਼ਮੇਸ਼ ਜੀ ਨੇ ਪਿੰਡ ਹੇਹਰ (ਜ਼ਿਲਾ ਲੁਧਿਆਣਾ) ਵਿਖੇ, ਜਦ ਉਹ ਗੁਰੂ ਜੀ ਨੂੰ ਉੱਚ ਦੇ ਪੀਰ ਦੇ ਰੂਪ ਵਿਚ ਮਾਛੀਵਾੜੇ ਤੋਂ ਪਲੰਘ ਤੇ ਬਿਠਾ ਕੇ ਲੈ ਗਏ ਸਨ, ਬਖ਼ਸ਼ਿਆ ਸੀ (ਦੇਖੋ, *ਗੁਰੁਸ਼ਬਦ ਰਤਨਾਕਰ ਮਹਾਨਕੋਸ਼* ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ) 4. ਗੰਢ। 5. ਬਿਗਾਨਾ। 6. ਵਿਚਾਰ, ਖੋਜ। 7. ਗਵਾਲਾ, ਅਹੀਰ। 8. ਪਾਸਾ ਖੇਡਣ ਵਾਲਾ। 9. ਮਾਮ, ਦਾਮ, ਦੰਡ, ਭੇਦ ਆਦਿ।

ਯੌ ਸੁਨ ਖਾਨ ਲੀਨ ਸਿਰ ਮਾਹੀ। ਭਏ ਪ੍ਰਸੰਨ ਨਾਥ ਬਨ ਗਾਹੀ।
ਰੂਪ ਅਨੂਪ ਧਰਤ ਜੋ ਆਏ। ਕੌਨ ਕਹੈ, ਕੋ ਲਖੈ ਨ ਜਾਏ ॥ [੩੦੦॥]
ਅਨੇਕ ਸਾਂਗ ਕਰ ਅਏ ਸੁ ਤਾਰਨ। ਇਹ ਸ੍ਰੀ ਗੁਰ ਆਏ ਬੈਰਾੜਨ[1]।
ਜੀਵ ਕਹਾ ਤਿਹ ਸਕਤ ਸੁਨਾਏ। ਜੋ ਕਰਤੱਬ ਕੀਨ ਗੁਰ ਭਾਏ ॥ [੩੦੧॥]
ਸੁਨੋ ਸਿੰਘ ਯਹਿ ਕਥਾ ਸੁਨਾਊਂ। ਗ੍ਰਿੰਥ ਬਢਨ ਤੇ ਅਤਿ ਸਕੁਚਾਊਂ।
ਦੇਸ ਮਾਲਵਾ ਸੁਮਤਿ ਸੁ ਲੱਛਨ। ਕਾਂਗੜ[2] ਨਗਰ ਬਸਤ ਸੁਭ ਦੱਛਨ।
ਕੇਤਕ ਕਾਲ ਬਸੇ ਉਹ ਥਾਨੀ। ਦੇਸ ਦੇਸ ਮੈ ਖਬਰ ਸਿਧਾਨੀ[3] ॥੭੯॥ [੩੦੨॥]

**ਦੋਹਰਾ।** ਸਰਬ ਦੇਸ ਬੈਰਾੜ ਕੋ ਮਨ ਬਚ ਕਰਮ ਬਿਚਾਰ।
ਭਯੋ ਸਿੱਖ ਤਬ ਖਾਲਸਾ, ਸਤਿਗੁਰ ਕੈ ਦਰਬਾਰ ॥੮੦॥ [੩੦੩॥]

**ਚੌਪਈ।** ਇਕ ਸੰਗਤਿ ਆਵੈ ਇਕ ਜਾਈ। ਦਰਸਨ ਕੈ[4] ਨਖ ਸਿਖ[5] ਸੀਅਰਾਈ[6]।
ਇਹ ਬਿਧਿ ਅਦਭੁਤ ਦਰਸਨ ਦੀਨੇ। ਭੈ ਨਿਵਾਰ ਨਿਰਭੈ ਕਰ ਲੀਨੇ ॥ [੩੦੪॥]
ਬਖਸ ਕੀਨ ਤਿਹ ਦੇਸ ਅਪਾਰੋ। ਸੁਖੀ ਭਯੋ ਆਲਮ[7] ਤਬ ਸਾਰੋ।
ਅਧਮ[8] ਜੀਵ ਜੋ ਦਰਸਨ ਲਾਗੇ। ਸਤਿਨਾਮ ਤਿਹ ਹਰਿ ਅਨੁਰਾਗੇ ॥ [੩੦੫॥]
ਕ੍ਰਿਪਾ ਸਿੰਧੁ ਬਸਤ ਤਾ ਥਾਨਾ। ਅਦਭੁਤ ਰੂਪ ਸਗਲਸੁਖ ਦਾਨਾ।
ਯਾ ਬਿਧਿ ਕਹੈਂ ਖਾਲਸੇ ਤਾਈਂ। "ਹਨ ਹੈਂ[9] ਤੁਰਕ ਸੋ ਰਚੈਂ ਉਪਾਈ" ॥ [੩੦੬॥]
ਸੁਨ ਕਰ ਬੈਨ ਖਾਲਸਾ ਕਹਈ। "ਬਾਦਸ਼ਾਹ ਅਤਿ ਪ੍ਰਬਲ ਸੁ ਅਹਈ[10]।
ਤਾ ਸੋ ਕਈ ਲਾਖ ਹੈ ਸੈਨਾ। ਜਜੋਂ ਆਯਸ ਤੁਮਰੀ ਮਨ ਚੈਨਾ" ॥ [੩੦੭॥]
ਕਰੈ ਖਾਲਸਾ ਤਾਹਿ ਪੁਕਾਰੀ। ਗੁਰ ਤਬ ਲਿਖੀ ਪਤ੍ਰਿਕਾ ਭਾਰੀ।
'ਜਵਰ ਨਾਮ[11] ਹੈ ਸਭ ਜਗ ਜਾਨੈ। ਲਿਖੀ ਹਿਕਾਯਤ[12] ਦ੍ਵਾਦਸ[13] ਤਾ ਮੈ ॥ [੩੦੮॥]
ਸੂਬੇ ਉਮਰਾਵਨ[14] ਕੀ ਬਾਤਾ। ਤਾ ਮ੍ਰੈ ਲਿਖੇ ਸੁ ਪੁਰਖੁ ਬਿਧਾਤਾ।
ਬਾਦਸਾਹਨ ਕੀ ਕਥਾ ਸੁ ਜਾਨੋ। ਪੈਕੰਬਰ ਕੇ ਭੇਦ ਪ੍ਰਮਾਨੋ ॥ [੩੦੯॥]
ਕਸਮ ਕੁਰਾਨ ਝੂਠ ਜੋ ਖਾਈ। ਤਾ ਤੇ ਮੁਰ[15] ਸੁਤ ਸੈਨ ਪਰਾਈ।
ਜੁੱਧ ਕਿਧੋ[16] ਚਮਕੋਰ ਜੁ ਸਾਰਾ। ਭਿੰਨ ਭਿੰਨ ਤਾ ਮੈ ਲਿਖ ਡਾਰਾ ॥ [੩੧੦॥]
ਝੂਠ ਪੇਚ ਕੈ ਕਸਮ ਜੋ ਖਾਈ। ਅਗ੍ਰ[17] ਸੁ ਦਹਿ[18] ਲਖ ਸੈਨ[19] ਪਠਾਈ[20]।
ਗਾਫਲ ਹ੍ਵੈ ਕੀਓ ਕਾਮ ਗਵਾਰਾ। ਲੈ ਹੋ ਲੇਖਾ ਮੈ ਦਰਬਾਰਾ ॥ [੩੧੧॥]
ਇਹੁ ਸਭ ਸੀਸ ਬੋਝ ਹੈ ਤੇਰੇ। ਸਤਿ ਜਾਨ ਯਹਿ ਬਚਨ ਸੁ ਮੇਰੇ।
ਤੇਰੇ ਘਰ ਇਨਸਾਫ ਸੁ ਨਾਹੀ। ਸੁਨ ਬਚ ਕੂੜ ਗ੍ਵਾਰ[21] ਮਨ ਮਾਹੀ ॥ [੩੧੨॥]
ਸਾਹਿਬ ਸਦਾ ਅਦਾਲਤੀ ਜਾਨਾ। ਕਜਾਮਤ[22] ਰੋਜ ਕਰੈ ਸੁਧ ਮਾਨਾ।

---

1. ਬੈਰਾੜਾਂ ਦੇ ਦੇਸ਼ (ਮਾਲਵੇ) ਵਿਚ। 2. ਪਿੰਡ ਕਾਂਗੜ (ਜ਼ਿਲਾ ਬੰਠਿਡਾ ਦਾ ਇਕ ਪਿੰਡ), ਜੋ ਦੀਨੇ ਤੋਂ ਦੋ ਕੁ ਮੀਲ ਦੀ ਦੂਰੀ ਤੇ ਹੈ। 3. ਚਲੀ ਗਈ। 4. ਕਰ ਕੇ। 5. ਪੈਰ ਦੇ ਅੰਗੂਠੇ ਦੇ ਨਹੁੰਆਂ ਤੋਂ ਲੈ ਕੇ ਸਿਰ ਦੀ ਚੋਟੀ ਤਕ। 6. ਸੀਤਲ ਕਰਦੇ ਹੋਏ। 7. ਸੰਸਾਰ। 8. ਨੀਚ। 9. ਮਾਰਾਂਗੇ। 10. ਹੈ। 11. ਜ਼ਫ਼ਰਨਾਮਾ (*ਦਸਮ ਗ੍ਰੰਥ* ਦੀ ਇਕ ਪ੍ਰਸਿੱਧ ਫ਼ਾਰਸੀ ਰਚਨਾ)। 12. ਕਥਾ, ਕਹਾਣੀ। 13. ਦੋ ਤੇ ਦਸ ਬਾਰਾਂ। 14. ਅਮੀਰਾਂ। 15. ਮੇਰੇ (ਸ੍ਰੀ ਦਸ਼ਮੇਸ਼ ਜੀ ਦੇ)। 16. ਉਸ ਸਮੇਂ। 17. ਅੱਗੋਂ। 18. ਦਸ। 19. ਫ਼ੌਜ। 20. ਚੜ੍ਹਾਈ, ਭੇਜੀ। 21. ਗਵਾਰ, ਮੂਰਖ। 22. ਪ੍ਰਲੋ (ਪ੍ਰਲਯ) ਸਮੇਂ।

ਰੂਹ ਬੁਲਾਇ ਕਰੈ ਅਦਲਾਹੀ[1]। ਸਾਚੋ ਦੁਆਰ ਲਖੋ ਤਹਿ ਜਾਈ ॥ [੩੧੩॥]
ਤਿਹ ਠਾਂ ਜੁਾਬ ਕੌਨ ਸੋ ਦੇਹੀ। ਸੋਇ ਢੂੰਢ ਰਾਖੋ ਮਨ ਲੇਹੀ।
ਸੋ ਤਿਯਾਰ ਕਰ ਰਾਖੋ ਭਾਈ। ਜੇਤੇ ਦੋਜਕ ਈਸ[2] ਬਨਾਈ।
ਬੇਇਨਸਾਫ ਪਾਪੀਅਨ ਹੇਤਾ। ਰੰਕ[3] ਸਾਹਿ[4] ਜਿਹਿ ਸਮ ਨਿਰਖੇਤਾ[5] ॥੮੧॥ [੩੧੪॥]

**ਦੋਹਰਾ।** ਜੇ ਤੇਰੇ ਮਨ ਕੇ ਬਿਖੈ[6], ਯਾ ਬਿਧਿ ਹੋਇ ਗੁਮਾਨ।
ਮਿਹਨਤ ਕਰ ਕੈ ਖਾਤ ਹੋ, ਸੂਛਮ ਜਵ[7] ਕੋ ਧਾਨ ॥੮੨॥ [੩੧੫॥]

**ਚੌਪਈ।** ਜੋ ਖਾਧੇ ਤੇ ਭਿਸਤ[8] ਜੋ ਹੋਈ। ਹੈ[9] ਸਮ ਮਿਹਨਤ ਕਰੈ ਨ ਕੋਈ।
ਜੇ ਵਹਿ ਅੱਸਵ[10] ਭਿਸਤ ਸਿਧੈ ਹੈਂ। ਤਾ ਪਾਛੈ ਤੂੰ ਭੀ ਫਿਰ ਜੈ ਹੈਂ ॥ [੩੧੬॥]
ਜੇ ਤੇਰੇ ਮਨ ਮੈ ਸੁ ਗੁਮਾਨਾ। ਮੈ ਨਿਜ ਪੜੋ ਕਤੇਬ ਕੁਰਾਨਾ।
ਅਮਲਾਂ ਬਿਨਾ ਭਿਸਤ ਨਹਿ ਹੋਈ। ਮਨ ਕੋ ਕਰੇ ਖੁਾਰ ਸੋ ਸੋਈ ॥੮੩॥ [੩੧੭॥]

**ਦੋਹਰਾ।** ਬਦਰਾ[11] ਪੰਛੀ ਪਰਨ[12] ਪਰ, ਲਿਖਯੋ ਕੁਰਾਨ ਬਨਾਇ।
ਬਿਨ ਅਮਲਾਂ ਕੋਈ ਭਿਸਤ ਨਹਿ, ਦੇਖੋ ਮਨ ਚਿਤ ਲਾਇ ॥੮੪॥ [੩੧੮]

**ਚੌਪਈ।** ਜੇ ਤੇਰੇ ਮਨ ਮੈ ਯੌਂ ਆਈ। ਕਰੌਂ ਬੰਦਗੀ ਮੈ ਸੁ ਬਨਾਈ।
ਤਾ ਤੇ ਖਾਲਕ[13] ਬਖਸ ਸੁ ਲੈ ਹੈਂ। ਝੂਠਾ ਤੇ ਸਾਚਾ ਮੋ[14] ਕੈ ਹੈਂ[15] ॥ [੩੧੯॥]
ਸਾਚ ਬੰਦਗੀ ਇਸੈ ਨ ਜਾਨੋ। ਚਾਰ ਰੁਬਾਇਤ[16] ਪੜ੍ਹੀ ਜੁਬਾਨੋ।
ਮਨ ਤੋ ਰਹਾ ਖਿਲਤ[17] ਕਈ ਥਾਨਾ। ਮੁਖ ਤੇ ਪੜੀ ਕਤੇਬ ਕੁਰਾਨਾ ॥ [੩੨੦॥]
ਅਮਲਾਂ ਬਿਨਾ ਭਿਸਤ ਨਹਿ ਕੋਈ। ਬੇਦ ਪੁਰਾਨ ਪੁਕਾਰਤ ਸੋਈ।
ਮਨ ਕੀ ਖੁਸੀ ਕਾਜ ਯਹਿ ਜਾਨੋ। ਮਾਰੇ ਬਾਪ ਬਿਰਾਦਰ[18] ਮਾਨੋ ॥੮੫॥ [੩੨੧॥]

**ਦੋਹਰਾ।** ਜੋ ਤੇਰੇ ਨਿਜ ਮਨ ਬਿਖੈ, ਆਈ ਯਾ ਬਿਧਿ ਬਾਤ।
ਮੈ ਹੋ ਉਮਤ[19] ਪਿਕੰਬਰੀ, ਵਹ ਨਿਜ ਭਰਗੁ[20] ਸੁਫਾਤ[21] ॥੮੬॥ [੩੨੨॥]

**ਚੌਪਈ।** ਯਹਿ ਭੀ ਤੇਰੋ ਝੂਠ ਗੁਮਾਨਾ। ਪਿਕੰਬਰ ਯੌ ਕਰ ਕਰਤ ਬਖਾਨਾ।
ਜੋ ਮੇਰੇ ਬਚਨੋ ਮੈ ਐ ਹੈਂ। ਤਾ ਕੀ ਸਾਖ[22] ਪਿਕੰਬਰ ਦੈ ਹੈਂ ॥ [੩੨੩॥]
ਜਿਨ ਹੂੰ ਘਾਲ ਸਾਹਿਬ ਦਰ ਘਾਲੀ। ਤਿਨ ਕੋ ਸਹੀ ਪਿਕੰਬਰ ਵਾਲੀ।
ਜੋ ਤੂੰ ਇਹਿ ਬਿਧਿ ਬੈਨ ਬਖਾਨੈ। ਹਿੰਦੂ ਬੁਤ ਕਰੈ ਮੈ ਹਾਨੈ ॥ [੩੨੪॥]
ਯਹਿ ਭੀ ਤੇਰੋ ਝੂਰ ਪਵਾਰਾ[23]। ਤਾ ਕੋ ਸਾਹਦ[24] ਹੈ ਕਰਤਾਰਾ।
ਏਕ ਬੁਤ ਤੈਂ ਦਯੋ ਭਨਾਈ। ਘਰ ਘਰ ਪੂਜਾ ਬੁਤ ਬਨਾਈ ॥ [੩੨੫॥]
ਆਪ ਤਜਾਗ ਭੰਨੇ ਖੁਦ ਜੋਈ। ਖਾਲਕ ਤਾਹਿ ਪਰਾਪਤ ਹੋਈ।
ਇਹ ਬਿਧਿ ਪਾਤਸਾਹ ਕੇ ਸੰਗਾ। ਕਰੁਨਾ ਨਿਧਿ[25] ਲਿਖ ਹੁਕਮ ਨਿਸੰਗਾ ॥੮੭॥ [੩੨੬॥]

---

1. ਇਨਸਾਫ਼। 2. ਈਸ਼੍ਵਰ। 3. ਕੰਗਾਲ, ਗ਼ਰੀਬ। 4. ਸੇਠ, ਅਮੀਰ। 5. ਨਿਰਖ ਕਰਦਾ ਹੈ। 6. 'ਜੇ ਤੇਰੇ ਨਿਜ ਮਨ ਬਿਖੈ' (ਖ਼ਾ. ਕਾ. ਆ. ੬੦੫)। 7. ਜੌਂ। 8. ਸੁਰਗ। 9. ਘੋੜਾ। 10. ਘੋੜਾ। 11. ਹੁਮਾ ਪੰਛੀ ਦੀ ਤਰ੍ਹਾਂ ਇਕ ਜਾਨਵਰ। 12. ਖੰਭ। 13. ਖ਼ਲਕਤ ਦਾ ਮਾਲਿਕ, ਕਰਤਾਰ। 14. ਮੈਨੂੰ। 15. ਕਰੇਗਾ। 16. ਰੁਕਾਅਤ (ਕੁਰਾਨ ਦੀ)। 17. ਖੇਡਦਾ। 18. ਹੇ ਔਰੰਗਜ਼ੇਬ! ਤੂੰ ਆਪਣੇ ਬਾਪ (ਸ਼ਾਹਜਹਾਂ) ਤੇ ਬਹਾਦਰ (ਭਰਾ), ਦਾਰਾ ਸ਼ਿਕੋਹ ਆਦਿ ਮਰਵਾਏ। 19. ਕੌਮ। 20. ਭਰੇਗਾ। 21. ਸ਼ਿਫ਼ਾਅਤ, ਸਿਫ਼ਾਰਿਸ਼। 22. ਗਵਾਹੀ। 23. ਪੁਆੜਾ। 24. ਗਵਾਹ। 25. ਕਰੁਣਾ (ਦਯਾ, ਕ੍ਰਿਪਾ) ਨਿਧਿ (ਖ਼ਜ਼ਾਨਾ, ਭੰਡਾਰ)।

**ਦੋਹਰਾ।** ਜੇ ਤੇਰੇ ਨਿਜ ਮਨ ਬਿਖੈ, ਹੈ ਕਛੁ ਰਾਸ ਪ੍ਰਕਾਰ।
ਲੇ ਹਜਾਰ ਅਸਵਾਰ ਕੋ, ਆਉ ਹਮ ਪਾਹਿ ਸੁ ਧਾਰ ॥੮੮॥ [੩੨੭॥]

**ਚੌਪਈ।** ਕਰੁਨਾ ਅਧਿਕ ਤੋਹ ਪਰ ਕਰਹੋਂ। ਸਰਬ ਖਤਾ[1] ਤੁਮਰੇ ਪ੍ਰਹਰਹੋਂ[2]।
ਕਰੀਏ ਦੋਇ ਜੁਬਾਨੀ ਬਾਤਾ। ਤਬ ਹੋਵੈ ਇਤ ਉਤ[3] ਕੁਸਰਾਤਾ[4] ॥ [੩੨੮॥]
ਖਤਰਾ ਤਨਿਕ[5] ਰਾਹਿ ਤੁਹਿ ਨਾਹੀ। ਕੁਲ ਬੈਰਾੜ ਹੁਕਮ ਮੇ ਆਹੀ[6]।
ਕਸਬੇ ਕਾਂਗੜ ਮੱਧ ਜੇ ਆਵੈ। ਜੋ ਚਿਤ ਰੁਚੈ ਵਹੈ ਬਰ ਪਾਵੈ ॥੮੯॥ [੩੨੯॥]

**ਦੋਹਰਾ।** ਜਿਤਨੇ ਮੇਰੇ ਖੂਨ ਤੈਂ, ਕਰੇ ਗਾਫਲ ਹੈਵਾਨ[7]।
ਤਿਨ ਕਾ ਲੇਖਾ ਲੇਹੁਗੋ, ਸਾਹਿਬ ਸਰੈ ਦਿਵਾਨ[8] ॥੯੦॥ [੩੩੦॥]
ਇਹ ਬਿਧਿ ਕਥਾ ਅਨੰਤ[9] ਲਿਖ, ਭਾਂਤਿ ਭਾਂਤਿ ਬਿਸਥਾਰ।
"ਬਿਜੈ ਨਾਮ[10]" ਤਿਹ ਨਾਮ ਧਰ, ਸਿੱਕਾ ਹਨਜੋ[11] ਬਿਚਾਰ ॥੯੧॥ [੩੩੧॥]
ਪੂਰਨ ਭਯੋ ਸੋ ਖੋਰਸੋ[12], ਧਜਾਇ ਸੁਖਦ[13] ਪਰਮਾਨ।
ਯਾਹਿ ਕਥਾ ਸੁਨ ਹੈ ਭਲੀ, ਹੇਤ ਮੋਖ ਸੁਖ ਦਾਨ ॥੯੨॥ [੩੩੨॥]
ਇਤਿ ਸ੍ਰੀ ਗੁਰਬਿਲਾਸ ਬਰ[14] ਪਾਵਨ[15]। ਖੋੜਸ ਧਜਾਇ ਸੁਖਦ ਬਰ ਭਾਵਨ[16] ॥੧੬॥

---

1. ਗੁਨਾਹ, ਅਪਰਾਧ। 2. ਖ਼ਤਮ ਕਰਦਾ ਹਾਂ। 3. ਇੱਥੇ ਉੱਥੇ। 4. ਆਨੰਦ, ਕੁਸ਼ਲ। 5. ਥੋੜਾ ਜੇਹਾ। 6. ਹਨ। 7. ਪਸ਼ੂ। 8. ਸਾਹਿਬ (ਅਕਾਲ ਪੁਰਖ) ਦੀ ਭਰੀ ਅਦਾਲਤ (ਸਰੇ ਦੀਵਾਨ) ਵਿਚ। 9. ਅੰਤ ਤੋਂ ਰਹਿਤ, ਬਹੁਤ। 10. ਅਰਥਾਤ 'ਜ਼ਫ਼ਰਨਾਮਾ'। 11. ਮੋਹਰ ਲਾ ਦਿੱਤੀ। 12. ਸੋਲ੍ਹਵਾਂ। 13. ਸੁਖਦਾਇਕ। 14. ਸ੍ਰੇਸ਼ਟ। 15. ਪਵਿਤ੍ਰ। 16. ਚੰਗਾ (ਮਨ) ਭਾਉਂਦਾ।

ਸਤਾਰ੍ਹਵਾਂ ਅਧਿਆਇ

## ਭਾਈ ਦਯਾ ਸਿੰਘ ਜੀ ਔਰੰਗਜ਼ੇਬ ਪਾਸ ਜ਼ਫ਼ਰਨਾਮਾ ਲੈ ਕੇ ਗਏ

**ਦੋਹਰਾ।** ਯਾ ਸਤ੍ਰਹੇ ਅਧਜਾਇ ਮੈ, ਪਠੈਂ[1] ਦਯਾ ਸਿੰਘ ਆਪ।
ਪੁਨਿ ਹਜਰਤ[2] ਮ੍ਰਿਤੁ ਹੋਇਗੋ, ਕਥਾ ਸੁਖਦ ਬਰ ਥਾਪ ॥੧॥
**ਝੂਲਨਾ।** ਕਹੀ ਸਮਝਾਇ ਕਰਤਾਰ[3] ਤਾਹੀ ਸਮੈਂ, "ਲਿਖਾ ਔਰੰਗ ਕੇ ਹਾਥ ਦੀਜੇ।
ਸਾਥ ਸਹਾਇ ਯੌਂ ਜਾਨ ਮੇਰਾ ਬਚਨ, ਨਾਹਿ ਮਨ ਮਾਹਿ ਕਛੁ ਸ਼ੰਕ ਕੀਜੋ।
ਤੀਨ ਦੋ ਪਾਂਚ[4] ਤੇ ਪਾਸ ਤੇ ਖਾਲਸੇ, ਖਰਚ ਦਰਬਾਰ ਬੀਚਾਰ ਲੀਜੋ।
ਸਾਹਿ ਪੈ ਜਾਇ ਦਰਸਾਇ ਦਰਬਾਰ ਮੈ, ਬੇਗ ਫੁਰਮਾਨ ਤਯਾਰ ਕੀਜੋ" ॥੨॥
**ਦੋਹਰਾ।** ਇਹ ਬਿਧਿ ਅਤਿ ਸਮਝਾਇ ਕੈ, ਕ੍ਰਿਪਾ ਸਿੰਧ ਕਰਤਾਰ।
ਦਯਾ ਸਿੰਘ ਕੋ ਪਠਯੋ ਤਬ, ਹਜਰਤ ਤੀਰ[5] ਸੁ ਧਾਰ ॥੩॥
ਬਿਦਾ ਭਯੋ ਤਾਹੀ ਸਮੈ, ਗੁਰ ਪਦ ਸੀਸ ਨਿਵਾਇ।
ਅਹਿਦੀ ਭੇਸ ਬਨਾਇ ਕੈ, ਚਲਯੋ ਸਿੰਘ ਤਬ ਧਾਇ ॥੪॥
**ਚੌਪਈ।** ਅਹਿਦੀ ਭੇਸ ਕਰ ਸਿੰਘ ਸਿਧਾਯੋ। ਲੇਤ ਬਿਗਾਰ ਗਾਂਵ ਸਰ ਆਯੋ।
ਦਿੱਲੀ ਸਹਰ ਪਹੁਚਯੋ ਆਈ। ਕਿਤਕ ਕਾਲ[6] ਇਹ ਭਾਂਤਿ ਬਿਤਾਈ ॥ [੫॥]
ਦਿੱਲੀ ਦਯਾ ਸਿੰਘ ਜੋ ਆਯਸ[7]। ਸੁਨ ਸਬ ਖਬਰ ਖਾਲਸੇ ਪਾਇਸ[8]।
ਕਰਯੋ ਜੋੜ ਸੰਗਤ ਮੈ ਜਾਈ। ਸਰਬ ਖਬਰ ਸਤਿਗੁਰ ਕੀ ਪਾਈ ॥੫॥ [੬॥]
**ਭੁਜੰਗ ਛੰਦ।** ਮਿਲੀ ਸਾਧ ਸੰਗਤ ਬਡੋ ਸੁਖ ਪਾਯੋ। ਹੁਕਮ ਕਾਢ ਕੈ ਤਾਹਿ ਸੰਗਤ ਬਚਾਯੋ।
ਲਏ ਦਾਮ ਜੇਤੇ ਲਿਖੈ ਤਾਹਿ ਨਾਮੰ। ਚਲਯੋ ਕੂਚ ਕੈ ਕੈ ਕੀਯੋ ਨਾਹਿ ਕਾਮੰ ॥੬॥ [੭॥]
**ਚੌਪਈ।** ਜਬੈ ਸਾਹਿ ਅਗ੍ਰੇ[9] ਸੁਨਿ ਪਾਯੋ। ਚਲ ਤਬ ਸਿੰਘ ਆਗਰੇ ਆਯੋ।
ਸੁਨੀ ਖਬਰ ਹਜਰਤ ਕੀ ਸਾਰੀ। ਕਰਤ ਕਾਮ ਗਯੋ ਅਗ੍ਰ[10] ਸਿਧਾਰੀ ॥ [੮॥]
ਚੰਬਲ[11] ਪਾਰ ਗੁਲੇਰ[12] ਸਿਧਾਯੋ। ਨਰਵਰ[13] ਕਾਲੇ ਬਾਗ[14] ਸੁ ਧਾਯੋ।
ਛੋੜ ਸੁਰੋਜ[15] ਸੁ ਅਗ੍ਰ ਸਿਧਾਯੋ। ਪੁਰੀ ਉਜੈਨ[16] ਪਾਰ ਤਬ ਧਾਯੋ ॥ [੯॥]

---

1. ਭੇਜਦੇ ਹਨ। 2. ਸ਼ਾਹ ਔਰੰਗਜ਼ੇਬ। 3. ਕਰਤਾ ਪੁਰਖ ਸ੍ਰੀ ਦਸ਼ਮੇਸ਼ ਜੀ ਨੇ। 4. ਪੰਜ ਸਿੰਘ (ਗੁਰੂ ਜੀ ਨੇ ਭਾਈ ਦਯਾ ਸਿੰਘ ਦੇ ਨਾਲ ਭੇਜੇ)। 5. ਕੋਲ। 6. ਸਮਾਂ 7. ਆਇਆ। 8. ਪਾਈ। 9. ਅਗਾਂਹ, ਅੱਗੇ। 10. 'ਜਬੈ ਸਾਹਿ ਆਗ੍ਰੈ।' (ਸਿ. ਰੈ. ਲਾ. ੧੧੯੮)। 11. ਚੰਬਲ ਦਰਿਆ ਜੋ ਇੰਦੋਰ ਦੇ ਇਲਾਕੇ ਵਿਚ ਵਹਿੰਦਾ ਹੈ। 12. ਗਵਾਲੀਅਰ। 13. ਇਕ ਪ੍ਰਸਿੱਧ ਨਗਰ, ਜੋ ਗਵਾਲੀਅਰ ਤੋਂ ੪੦ ਮੀਲ ਦੱਖਣ-ਪੱਛਮ ਵੱਲ ਹੈ। ਇਹ ਨਗਰ (ਨਲਪੁਰ) ਕਿਸੇ ਸਮੇਂ ਰਾਜਾ ਨਲ ਦੀ ਰਾਜਧਾਨੀ ਸੀ। 14. ਉਜੈਨ ਦੇ ਲਾਗੇ ਇਕ ਨਗਰ। 15. ਸਹੀ (ਠੀਕ) ਨਾਮ ਸਿਰੌਂਜ। ਇਹ ਟਾਂਕੂ ਦੇ ਇਲਾਕੇ ਵਿਚ ਇਕ ਮਸ਼ਹੂਰ ਨਗਰ ਹੈ। 16. ਮਾਲਵੇ ਦਾ ਪ੍ਰਸਿੱਧ ਨਗਰ ਉੱਜੈਨ।

ਨਦੀ ਨਰਬਦਾ[1] ਪਾਰ ਸਿਧਾਯੋ[2] ।
ਜਾਹਿ ਮਾਲਵੇ[3] ਕੋਹ ਸੁ ਭਾਰੇ । ਲਗੀ ਸੁ ਅਚਵੀ[4] ਸਾਹਿ ਬੀਚਾਰੇ ॥ [੧੦॥]
ਤਾ ਤੇ ਸਿਰੀ ਸੇਰ ਗੜ੍ਹ[5] ਆਯੋ । ਪੁਰ ਬੁਰਹਾਨ[6] ਸੁ ਬਹੁੜ ਸਿਧਾਯੋ ।
ਹੋਰ ਸਵਾਰ ਤਹਾਂ ਤੇ ਧਾਵਾ । ਸਹਰ ਅਉਰੰਗਾਬਾਦ[7] ਸੁਹਾਵਾ ॥ [੧੧॥]
ਕੈ ਕਾਰਜ ਤਾ ਤੇ ਮਤਿਸਾਰਾ । ਨਗਰ ਅਹਿਮਦਾਬਾਦ[8] ਸਿਧਾਰਾ ।
ਉਤਰਾ ਤਵਨ[9] ਸਹਿਰ ਮੈ ਆਈ । ਹਜਰਤ[10] ਜਹਾਂ ਛਾਵਨੀ ਪਾਈ ॥ [੧੨॥]
ਤਨਿਕ ਭਨਕ[11] ਤਾਕੀ ਸੁਨ ਸਾਰੀ । ਜੇਠਾ ਸਿੰਘ[12] ਸੁ ਲੀਨ ਹੰਕਾਰੀ[13] ।
ਰਹੈ ਧਾਮ[14] ਤਾ ਕੇ ਬਰ ਮਾਹੀ । ਭੋਰ ਭਏ ਧਰਮਸਾਲ[15] ਸਿਧਾਹੀ ।
ਸੰਗਤ ਬੀਚ ਜਬੈ ਸਿੰਘ ਆਯੋ । ਹੁਕਮ ਕਾਢ ਕੈ ਤਿਨੈ ਦਿਖਾਯੋ ॥੭॥ [੧੩॥]

**ਝੂਲਨਾ ।** ਸਿੰਘ ਤਾਹੀ ਸਮੈ ਆਨ ਦੱਛਨ ਦਿਸਾ, ਮੇਲ ਸਤਿਸੰਗ ਬੀਚਾਰ ਕੀਨਾ ।
ਕਹੋ ਜਿਹ ਭਾਂਤਿ ਤਿਹ ਭਾਂਤਿ ਅਰਜੀ ਕਰੈਂ, ਸਾਹ ਕੋ ਲਿਖਾ ਗੁਰ ਆਪ ਦੀਨਾ ।
ਬਾਕ ਵੀਚਾਰ ਵਿਸਥਾਰ ਕੇਤਾ[16] ਭਯੋ, ਭਰਮ ਭਲੇ ਜਿਵੈ ਬੇਦਰੀਨਾ[17] ।
ਹੁਕਮ ਕਰਤਾਰ ਕਾ ਮਾਨ ਕੇ ਖਾਲਸੇ, ਪ੍ਰੀਤ ਸੋ ਆਪਨੇ ਸੀਸ ਲੀਨਾ ॥੮॥ [੧੪॥]

**ਦੋਹਰਾ ।** ਮਨ ਬਚ ਕਰਮ ਕਰ ਭਾਵਨੀ[18], ਅਤਿ ਚਿਤ ਮੋਦ ਬਢਾਇ ।
ਨਿਸ[19] ਦਿਨ ਸੇਵਾ ਸਿੰਘ ਕੀ, ਕਰੀ ਖਾਲਸੇ ਜਾਇ ॥੯॥ [੧੫॥]

**ਚੋਪਈ ।** ਮਾਇਆ ਕੇ ਮਦ ਸੋਂ[20] ਜੜ ਭੂਲੇ । ਐਂਡੇ ਫਿਰੈਂ ਹੁਕਮ ਨਹੀ ਘੂਲੇ ।
ਫੀਕੇ ਬੈਨ ਕਹੈਂ ਅਤਿ ਭਾਰੀ । ਪ੍ਰਭੁ ਕੀ ਕ੍ਰਿਆ ਨ ਕਿਨੇ ਨਿਹਾਰੀ ॥ [੧੬॥]
ਜਿਹ ਜਿਹ ਘਾਤ ਸਿੰਘ ਕਿਛੁ ਕਰੈ । ਜਿਹੀ ਉਪਾਵ ਅਰਜ ਕੋ ਧਰੈ ।
ਤਨਿਕ ਭਨਕ ਤਾ ਕੀ ਸੁਨ ਪਾਵੈ । ਅਗ੍ਰ ਸੁ ਜਾਇ ਮਨੇ ਕਰ ਆਵੈ[21] ॥ [੧੭॥]
ਅਨਿਕ ਉਪਾਇ ਸਿੰਘ ਨੇ ਕਰੈ । ਛੰਦ ਬੰਦ[22] ਕਿਛੁ ਕਾਜ ਨ ਸਰੈ ।
ਲਿਖ ਕੈ ਕਥਾ ਹਜੂਰ ਪਠਾਈ[23] । ਦਯਾ ਕਰੋ ਨਿਜ ਹੋਹੁ ਸਹਾਈ ॥੧੦॥ [੧੮॥]

---

1. ਸਹੀ ਨਾਮ ਨਰਮਦਾ। ਇਹ ਨਦੀ ਅਮਰ ਕੰਟਕ ਤੋਂ ਨਿਕਲ ਕੇ ਭੜੋਚ ਥੀਂ ਹੁੰਦੀ ਹੋਈ ੮੦੧ ਮੀਲ ਚੱਲ ਕੇ ਖੰਭਾਤ ਦੀ ਖਾੜੀ ਵਿਚ ਜਾ ਡਿਗਦੀ ਹੈ। 2. ਚਲਾ ਗਇਆ। 3. ਮਾਲਵਾ ਵਿਚ। 4. ਗਰਮੀ ਦੇ ਕਾਰਣ ਸਰੀਰ ਨੂੰ ਤੋੜ ਲੱਗਣੀ ਤੇ ਚਿਣਗਾਂ ਛੁਟਣੀਆਂ। 5. ਇਕ ਨਗਰ ਦਾ ਨਾਂ। 6. ਬੁਰਹਾਨਪੁਰ ਤਾਪਤੀ ਨਦੀ, ਕੰਢੇ ਜ਼ਿਲਾ ਨੀਮਾਰ ਦਾ ਪ੍ਰਸਿੱਧ ਸ਼ਹਰ। 7. ਔਰੰਗਬਾਦ ਸੰਮਤ ੧੭੧੦ ਬਿ. ਮੁਤਾਬਿਕ ਸੰਨ ੧੬੫੩ ਈ. ਵਿਚ ਸ਼ਾਹਜ਼ਾਦਾ ਪਿਛੋਂ (ਬਾਦਸ਼ਾਹ) ਔਰੰਗਜ਼ੇਬ ਦੇ ਨਾਂ ਤੇ ਆਬਾਦ ਹੋਇਆ ਸੀ। ਇਹ ਨਗਰ ਹੈਦਰਾਬਾਦ (ਦੱਖਣ) ਦੇ ਇਲਾਕੇ ਵਿਚ ਹੈ। 8. ਅਸਲ ਵਿਚ ਅਹਮਦ ਨਗਰ, ਕਿਉਂਕਿ ਸ਼ਾਹ ਔਰੰਗਜ਼ੇਬ ਉਸ ਸਮੇਂ ਅਹਮਦਾਬਾਦ ਨਹੀਂ ਸਗੋਂ ਅਹਮਦ ਨਗਰ ਠਹਰਿਆ ਹੋਇਆ ਸੀ। ਇਹ ਨਗਰ ਸੀਨਾ ਨਦੀ ਦੇ ਖੱਬੇ ਕੰਢੇ ਉੱਤੇ ਬਹਮਨੀ ਸਲਤਨਤ ਦੇ ਨਿਜ਼ਾਮ ਅਹਮਦ ਸ਼ਾਹ ਨੇ ਸੰਨ ੧੪੯੦ ਈ. ਵਿਚ ਵਸਾਇਆ ਸੀ। 9. ਉਸ। 10. ਭਾਵ ਸ਼ਾਹ ਔਰੰਗਜ਼ੇਬ ਨੇ। 11. ਥੋੜੀ ਜੇਹੀ ਕੰਨਸੋ। 12. ਅਹਮਦਾਬਾਦ ਦਾ ਇਕ ਪ੍ਰਸਿੱਧ ਸਿੱਖ। 13. ਬੁਲਾਇਆ। 14. ਘਰ। 15. ਗੁਰਦੁਆਰੇ। 16. ਕਿਤਨਾ ਹੀ। 17. ਬਿਨਾ ਦੇਰ। 18. ਸ਼ਰਧਾ ਭਾਵ। 19. ਰਾਤ। 20. 'ਕਰ' (ਮੋ. ਬਾ. ੭੧)। 21. ਇਹ ਤਿੰਨੇ ਤੁਕਾਂ ਮੋਤੀ ਬਾਗ਼, ਪਟਿਆਲਾ ਦੀ ਹੱਥ ਲਿਖਿਤ ਨੰ. ੭੧ ਤੋਂ ਲਈਆਂ ਹਨ ਤੇ ਇਹ ਛੰਦ ਪੂਰਾ ਕੀਤਾ ਗਇਆ ਹੈ। 22. ਵਲ ਛਲ, ਦਾਉ-ਪੇਚ। 23. ਭੇਜੀ।

**ਦੋਹਰਾ।** ਦਈ ਸਿੰਘ[1] ਅਰਦਾਸ ਲਿਖ, ਭੇਜਾ ਸਿਖ ਹਜੂਰ।
ਅਪਨਾ ਕਾਰਜ ਜਾਨ ਕੈ, ਕਰੀਐ ਆਪ ਜਰੂਰ ॥੧੧॥ [੧੯॥]

**ਚੌਪਈ।** ਜੋੜੀ ਕਾਸਦ[2] ਲੇ ਅਰਦਾਸ[3]। ਪਹੁਚੀ ਚਰਨ ਕਮਲ ਗੁਰ ਪਾਸ।
ਪਾਂਚ ਹੁਕਮ ਲਿਖ ਕੈ ਕਰ ਦੀਨੇ। ਆਪਨ ਯੋ ਫਿਰ ਕਾਰਜ ਕੀਨੇ ॥ [੨੦॥]
ਕਾਬੂ ਏਕ ਸਿੰਘ ਕਰ ਲਜਾਯੋ। ਸਿੰਘ ਸਾਥ ਉਨ ਭੇਦ ਜਤਾਯੋ।
ਜਾਹਿ ਛਾਵਨੀ ਸਾਹ ਜੋ ਆਹੀ। ਤਾਹਿ ਧਰੀ ਪਾਤੀ ਚਿਤ ਲਾਈ ॥ [੨੧॥]
ਸੋਵਤ ਸਾਹ ਇਕ ਸੁਪਨ ਨਿਹਾਰਾ। ਆਯੋ ਸੇਵਕ ਗੁਰ ਕਾ ਪਜਾਰਾ।
ਤਾਹਿ ਧਰੀ ਪਾਤੀ ਜੀਅ ਠਾਨਾ। ਤਾ ਪ੍ਰਕਾਰ ਖੋਜ ਤੇ ਨਾਨਾ ॥ [੨੨॥]
ਖਿਜਮਤਦਾਰ ਏਕ ਹੈਦੂਰੀ। ਤਾਹਿ ਵਿਚਾਰ ਅਰਜ ਇਹ ਕਰੀ।
ਖੋਜਤ ਪਤ੍ਰ ਚੜ੍ਹਯੋ ਸੋ ਡਰੀ। ਵਰ ਕੀ ਹਾਥ ਸਾਹ ਕੇ ਪਰੀ ॥੧੨॥ [੨੩॥]

**ਦੋਹਰਾ।** ਅਚੁਤ ਅਲਖ ਅਨੰਤ ਗੁਰ, ਗੋਬਿੰਦ ਸਿੰਘ ਅਵਤਾਰ।
ਤਾ ਕੋ ਸੇਵਕ ਦਯਾ ਸਿੰਘ, ਚਾਹਤ ਆਪ ਦੀਦਾਰ[4] ॥੧੩॥ [੨੪॥]

**ਚੌਪਈ।** ਯੋ ਲੀਲਾ ਤਿਹ ਲਿਖੀ ਅਪਾਰਾ। ਭਾਂਤਿ ਭਾਂਤਿ ਸੌ ਸਾਹ ਬੀਚਾਰਾ।
"ਜੇਠਾ ਸਿੰਘ ਗੰਜ[5] ਮੈ ਹੋਈ। ਤਾ ਕੇ ਧਾਮ ਦਯਾ ਸਿੰਘ ਸੋਈ ॥ [੨੫॥]
ਲਜਾਵਹੁ ਬੇਗ[6] ਤਾਹਿ ਮਮ ਤੀਰਾ[7]।" ਭ੍ਰਿਤਨਿ[8] ਕਹਯੋ ਸਾਹ ਮਤਿ ਧੀਰਾ।
ਬੇਗ ਦਾਸ ਤਿਹ ਧਾਮ ਸਿਧਾਏ। ਦਯਾ ਸਿੰਘ ਕੋ ਲੇਵਨ ਆਏ ॥ [੨੬॥]
ਪਾਂਚੋ ਸਸਤ੍ਰ ਅੰਗ ਛਕਾਈ[9]। ਆਵਤ ਪਾਛ[10] ਸਿੰਘ ਅਧਿਕਾਈ[11]।
ਸਸਤ੍ਰ ਸਹਿਤ ਵੜਨੇ ਨਹਿ ਦੇਹੀ। ਭਏ ਰੋਸ ਸੰਗ ਬੈਠਤ ਤੇਈ ॥ [੨੭॥]
ਭੂਲ ਗਈ ਸਾਹਨ ਸੋ ਬਾਤਾ। ਦਿਨ ਜਬ ਚੜ੍ਹਯੋ ਰਾਜ ਕੇ ਘਾਤਾ।
ਜਬ ਹੀ ਰੈਨ ਪਰੀ ਅਤਿ ਸੋਏ। ਭਾਂਤਿ ਭਾਂਤਿ ਕੈ ਸੁਪਨ ਬਿਲੋਏ[12] ॥ [੨੮॥]
ਪੀਛਲ[13] ਰਾਤ ਲਖਾ ਭੈ ਭਾਰੈ। ਇਤ ਉਤ[14] ਮੋਹਿ ਖਾਲਸਾ ਮਾਰੈ।
ਗਦਾ ਹਾਥ ਲੈ ਕਰਿ ਅਤਿ ਭਾਰੀ। ਤਾੜਤ[15] ਤਾਹਿ ਸ਼ਹੀਦ ਅਪਾਰੀ ॥ [੨੯॥]
ਗੁਰੂ ਨਾਨਕ ਕਾ ਰਾਜ ਸੁ ਦੀਨਾ। ਤੁੱਛ ਭਾਂਗ ਕੀ ਮੁਠੀ ਅਤਿ ਛੀਨਾ।
ਤਿਤ[16] ਗ੍ਰਿਹ ਕੇ ਤਵ ਔਗੁਨ ਕਏ। ਸਾਤ ਸੀਸ ਤਿਨ ਕੇ ਹਤਿ ਭਏ ॥ [੩੦॥]
"ਤ੍ਰਾਹਿ ਤ੍ਰਾਹਿ[17]" ਅਤਿ ਮੁਖੋ ਉਚਾਰੇ। 'ਮੋਤੇ ਔਗੁਨ ਭਏ ਸੁ ਭਾਰੇ।"
ਤਬ ਸ਼ਹੀਦ ਇਹ ਬਚਨ ਉਚਾਰਾ। ਦਰਸ[19] ਕਰੋ ਸਿੰਘਨ ਕਾ ਸਾਰਾ ॥ [੩੧॥]
ਤਾੜਤ ਪ੍ਰਾਤ ਭਯੋ ਅਤਿ ਸੋਈ। ਖਬਰ ਸੁ ਪਹੁਚੀ ਸੇਵਕ ਜੋਈ।
ਨਿਡਰ[20] ਸਿੰਘ ਸਾਹਨ ਤਟ ਜਾਈ। ਪ੍ਰਗਟ ਖਾਲਸੇ ਫਤੇ ਬੁਲਾਈ ॥ [੩੨॥]
ਹੁਕਮ ਧਰਾ ਹਜਰਤ ਕੇ ਆਗੇ। ਟਕ ਟਕ ਲੋਗ ਪੇਖਨੇ ਲਾਗੇ।

---

1. ਦਯਾ ਸਿੰਘ। (ਸਿ. ਰੈ. ਲਾ. ੧੧੯੮)। 2. ਚਿੱਠੀ ਰਸਾਂ, Postman। 3. ਅਰਜ਼ੀ, ਪ੍ਰਾਰਥਨਾਪਤ੍ਰ। 4. ਦਰਸ਼ਨ। 5. ਭਾਈ ਜੇਠਾ ਸਿੰਘ ਦੀ ਗੰਜ (ਦੁਕਾਨ ਅਥਵਾ ਹੱਟੀ) ਤੇ। 6. ਸ਼ੀਘਰ, ਜਲਦੀ। 7. ਕੋਲ, ਸਮੀਪ। 8. ਨੌਕਰਾਂ ਨੂੰ। 9. ਸਜਾ ਕੇ। 10. ਪਿੱਛੇ। 11. ਬਹੁਤੇ। 12. ਸੁਪਨਿਆਂ ਨਾਲ ਬੇਚੈਨ, ਹੋਏ। 12. ਪਿਛਲੀ। 14. ਇਧਰ ਉਧਰ। 15. ਮਾਰਦੇ। 16. ਉਸ। 17. ਭਾਵ—ਮੈਨੂੰ ਬਚਾਓ, ਮੈਨੂੰ ਬਚਾਓ। 18. ਮੈਥੋਂ। 19. ਦਰਸ਼ਨ। 20. ਨਿਰਭੈ ਹੋ ਕੈ।

ਪੂਤ ਪਠਾਨੀ[1] ਆਇਯੋ, ਲਖਯੋ ਨੈਨ ਗੁਰ ਵਾਹਿ ॥੧੨੪॥ [੨੪੪॥]

**ਚੌਪਈ।** ਤਬ ਸਤਿਗੁਰ ਤਿਹ ਬਚਨ ਉਚਾਰੇ। "ਰਹੋ ਇਹਾਂ ਤੁਮ ਧਾਮ ਹਮਾਰੇ।"

ਗੁਰਦਿਤ ਸਿੰਘ ਕੋ ਬਚਨ ਉਚਾਰਾ। "ਰੋਜ ਰੁਪੈਯਾ ਇਸੈ ਕਰ ਧਾਰਾ[2] ॥ [੨੪੫॥]

ਸਿੱਖਨ ਪੇਖ ਬਿਸਮ ਮਨ ਆਯੋ। ਤਬ ਸ੍ਰੀ ਗੁਰ ਸੋ ਬੈਨ ਸੁਨਾਯੋ।

"ਕੌਨ ਦੇਸ ਕੋ ਯਹ ਹੈ ਬਾਲਕ? ਜਾ ਪਰ ਮਯਾ[3] ਕਰੀ ਤਤਕਾਲਕ[4]" ॥੧੨੫॥ [੨੪੬॥]

**ਦੋਹਰਾ।** ਯੋ ਸੁਨ ਸਿੱਖਨ ਵਾਕ ਕੋ, ਸ੍ਰੀ ਗੁਰ ਦੇਵ ਉਮੰਗ।

ਪੂਰਬ[5] ਕਥਾ ਸੁ ਤੁਰਕ[6] ਕੀ, ਕਹਿ ਹੈ ਖੋਲ ਪ੍ਰਸੰਗ ॥੧੨੬॥ [੨੪੭॥]

ਬੀਸਮ ਧਜਾਇ ਬਖਾਨਿਯੋ, ਅਤਿ ਹੀ ਸੁੰਦਰ ਗਾਥ।

ਭੁਗਤਿ ਮੁਕਤਿ ਜਾ ਸੁਨ ਲਹੈ, ਹੋਤ ਬ੍ਰਹਮ ਮੈ ਬਾਸ ॥੧੨੭॥ [੨੪੮॥]

ਇਤਿ ਸ੍ਰੀ ਗੁਰ ਬਿਲਾਸ ਭਵਤੰਗ। ਬੀਸਮ ਧਜਾਇ ਗੁਰੂ ਜਸ ਰੰਗ ॥੨੦॥

---

1. ਇਕ ਪਠਾਣ ਦਾ ਪੁਤ੍ਰ (ਜਮਸ਼ੈਦ ਖ਼ਾਨ)। 'ਦੱਖਣ ਦੀਆਂ ਸਾਖੀਆਂ ਵਿਚ ਲਿਖਿਆ ਹੈ ਕਿ ਇਕ ਵੇਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਉਹ ਸਰਹਿੰਦ ਦੇ ਇਲਾਕੇ ਦਾ ਦੌਰਾ ਕਰ ਰਹੇ ਸਨ ਤਾਂ ਇਕ ਪਠਾਨ ਦੇ ਗੁਰੂ ਜੀ ਦੀ ਨਿੰਦਾ ਕਰਨ ਤੇ ਗੁਰੂ ਜੀ ਨੇ ਉਸ ਨੂੰ ਮਾਰ ਦਿੱਤਾ, ਪਰ ਜਦ ਅੱਗੋਂ ਮੁਸਲਮਾਨਾਂ ਨੇ ਰੌਲਾ ਪਾਇਆ ਤਾਂ ਸਿੱਖਾਂ ਦੇ ਸਮਝਾਉਣ-ਬੁਝਾਉਣ ਤੇ ਉਹ ਚੁਪ ਹੋ ਗਏ ਤੇ ਗੁਰੂ ਜੀ ਨੇ ਉਸ ਪਠਾਣ ਦੇ ਪੁਤ੍ਰ ਨੂੰ ਨੌਕਰੀ ਦੇਣ ਦਾ ਵਾਅਦਾ ਕੀਤਾ। ਇਸੇ ਵਾਅਦੇ ਦੇ ਅਨੁਸਾਰ ਉਹ ਪਠਾਣ-ਪੁੱਤਰ ਦੱਖਣ ਦੇ ਦੌਰੇ ਸਮੇਂ ਗੁਰੂ ਜੀ ਦੀ ਸੇਵਾ ਵਿਚ ਨੰਦੇੜ ਜਾ ਕੇ ਹਾਜ਼ਰ ਹੋਇਆ, ਜਿਵੇਂ ਕਿ ਏਥੇ ਇਸ ਪ੍ਰਸੰਗ ਵਿਚ ਜ਼ਿਕਰ ਆ ਰਹਿਆ ਹੈ, ਪਰ *ਗੁਰ ਪ੍ਰਤਾਪ ਸੂਰਜ* ਦੇ ਕਥਨ ਅਨੁਸਾਰ ਉਹ ਪਠਾਣ ਇਕ ਨਹੀਂ, ਸਗੋਂ ਦੋ ਸਨ ਜੋ ਪਠਾਣ ਪੈਂਦੇ ਖ਼ਾਨ ਦੇ ਪੋਤ੍ਰੇ ਸਨ ਜਿਸ ਨੂੰ ਸ੍ਰੀ ਦਸ਼ਮੇਸ਼ ਜੀ ਦੇ ਦਾਦੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਕਰਤਾਰ ਪੁਰ ਦੇ ਜੰਗ ਸਮੇਂ ਸੰਮਤ ੧੬੯੨ ਬਿ. ਵਿਚ ਮਾਰਿਆ ਸੀ। 2. ਪਾਠਾਂਤਰ—'ਰੋਜ਼ ਰੁਪੈਯਾ ਇਹ ਕਰ ਧਾਰਾ।' (ਮੋ. ਬਾ. ੭੧)। 3. ਕ੍ਰਿਪਾ। 4. ਉਸੇ ਵੇਲੇ। 5. ਪੂਰਬਲੀ, ਪਹਲੀ। 6. ਭਾਵ—ਪਠਾਣ।

ਇਕੀਵਾਂ ਅਧਿਆਇ

## ਅੰਤਿਮ ਸਮਾਚਾਰ

**ਦੋਹਰਾ।** ਅਬ[1] ਇਕੀਸਮੇ ਧਜਾਇ ਮੈ ਕਥਾ ਪਜਾਨ[2] ਗੁਰ ਕੇਰ[3]।
ਉਪਦੇਸ ਸੁਨਾਯੋ ਖਾਲਸਾ, ਜਾ ਕਰ ਸੁਨ ਸਿਖ ਢੇਰ ॥੧॥

**ਸਵੈਯਾ।** ਬਾਵਨੀ[4] ਦੇਸ ਮੈ ਜਾਂਹਿ ਚਲੇ, ਹਮ ਬਾਲ ਸਰੂਪ ਲਖੇ ਸੁਖ ਪਾਹੀ।
ਹਰਿ ਗੋਬਿੰਦ ਕੋ ਅਰਿ ਨਾਤੀ[5], ਨਿਸਸਤਹਿ[6], ਉਠ ਖਰੋ[7] ਯਹਿ ਬਾਤ ਸੁਨਾਹੀ।
"ਕੌਨ ਸੋ ਜਾਵਤ[8] ਹੈ ਇਹ ਰੂਪ ਮੈ, ਮੋਕਹੁ[9] ਯਹ ਬਾਤ ਕਹੋ ਸਮੁਝਾਹੀ?"
"ਗੋਬਿੰਦ ਸਿੰਘ ਬਲੀ ਪ੍ਰਗਟਜੋ, ਦਸ ਮਹਲਨ ਮੈ ਪਤਿਸਾਹ ਸੁ ਆਹੀ" ॥੨॥
ਚਸਮ[10] ਚਢਾਇ ਉਠਾਇ ਸੁ ਦਸਤ[11] ਕੋ, ਖਾਨ ਤੁਫਾਨ ਕੀ ਬਾਤ ਅਲਾਈ[12]।
ਕੇਤਕ[13] ਬਾਤ ਕਹੀ ਤਿਨ ਛੁਦ੍ਰ[14] ਹੀ, ਰੀਤਿ ਕਰੂਰ[15] ਪਠਾਨ ਸੁਨਾਈ।
ਫੇਰ ਸੁ ਅਸਵ[16] ਕੋ ਗੁਰ ਆਪ ਹੀ, ਜ੍ਵਲਿਤ[17] ਪ੍ਰਕਾਸ ਸੁ ਚਾਪ[18] ਚੜਾਈ।
ਛੋਕ ਕੇ ਬਾਨ ਅਭੇਦ ਪਰੋ, ਲਖ ਸੋਰ ਭਯਾਨਕ ਖਲਕ ਅੜਾਈ ॥੩॥
ਹੋਇ ਇਕਤ੍ਰ ਮਲੇਛ ਸਭੈ, ਬਾਦਸਾਹ ਪੈ ਜਾਨੇ ਕੀ ਰੀਤਿ ਚਲਾਈ।
ਸ੍ਰੀ ਗੁਰ ਜਾਹਿ ਬਿਰਾਜਤ ਹੈਂ, ਤਹਿ ਸਿੱਖਨ ਬਾਤ ਕਹੀ ਸਮਝਾਈ।
"ਹੋਇ ਇਕਤ੍ਰ ਮਲੇਛ ਸੁ ਜਾਵਤ, ਹੇਤ ਫਰਿਯਾਦ ਕੇ ਔਰੰਗ ਤਾਈ।"
ਨੇਬ[19] ਸਿਆਣਪ ਸਿੱਖ ਬਡੇ ਭਨ ਹੈਂ ਉਤਪਾਤ ਹੀ ਬਾਤ ਜਨਾਈ ॥੪॥

**ਚੌਪਈ।** "ਜਾਵਤ ਬਾਜ ਸਿਕਾਰ ਚਿੜੀ ਕਰ। ਤਦਪਿ[20] ਜੋਗ ਨ ਜਸ ਬਿੱਲੀ ਕਰ।
ਤਾ ਤੇ ਯਾ ਕੋ ਲੇਹੁ ਬੁਲਾਈ। ਮਾਇਆ ਕੀ ਫਾਸੀ ਇਨ ਪਾਈ" ॥ [੫॥]
ਤਬ ਸਤਿਗੁਰ ਯੌਂ ਬਚਨ ਉਚਾਰੇ। "ਹਮ ਕੋ ਭੈ ਨਹੀਂ ਭਵਨ[21] ਮੰਝਾਰੇ।
ਤੌ ਭੀ ਜੋ ਬਿਵਹਾਰ ਕੀ ਬਾਤਾ। ਸਮਝੋ ਤੌ ਹੀ ਭਲੀ ਹੈ ਘਾਤਾ[22] ॥ [੬॥]
ਤਬ ਤੌ ਸਿਖ ਚਲੈ ਤਿਹ ਗਏ। ਬਾਤਨ ਹੀ ਮੈਂ ਵਸਿ ਕਰ ਲਏ।
ਲਏ ਹਜੂਰ ਪਹੂਚੇ ਆਈ। ਕਰ ਅਰਦਾਸ ਬਖਸਿਯੋ ਸਾਈ ॥ [੭॥]
ਸਤਿਗੁਰ ਕੀ ਪ੍ਰੇਰਨ ਯਹਿ ਭਈ। ਬੁਧਿ ਮਲੇਛਨ ਕੀ ਵਸ ਕਈ[23]।

---

1. ਪਾਠਾਂਤਰ—'ਅਥ' (ਖ਼ਾ. ਕਾ. ਅ. ੬੦੫)। 2. ਪ੍ਰਲੋਕ ਗਮਨ ਦਾ ਪ੍ਰਸੰਗ। 3. ਦਾ। 4. ਸਰਹਿੰਦ ਬਾਵਨੀ ਦੇ ਇਲਾਕੇ ਵਿਚ। 5. ਸ੍ਰੀ ਗੁਰੂ ਹਰਿ ਗੋਬਿੰਦ ਜੀ (ਛੇਵੇਂ ਗੁਰੂ) ਦੇ ਅਰਿ (ਦੁਸ਼ਮਨ) ਪੈਂਦਾ ਖ਼ਾਨ, ਉਸ ਦਾ ਨਾਤੀ (ਪੋਤ੍ਰਾ)। 6. ਬੈਠਾ ਸੀ। 7. ਉੱਠ ਖੜਾ ਹੋਇਆ। 8. ਜਾਂਦਾ। 9. ਮੈਨੂੰ। 10. ਅੱਖਾਂ। 11. ਹੱਥ। 12. ਬੜੇ ਭੈੜੇ ਵਚਨ ਬੋਲਿਆ। 13. ਕਿਤਨੀਆਂ। 14. ਤੁੱਛ। 15. ਜ਼ਾਲਿਮ। 16. ਘੋੜਾ। 17. ਤੇਜ਼, ਪ੍ਰਚੰਡ। 18. ਕਮਾਨ 19. ਨਾਇਬ, ਸਹਾਇਕ ਅਧਿਕਾਰੀ। 20. ਤਾਂ ਵੀ। 21. ਸੰਸਾਰ, ਦੁਨੀਆ। 22. ਘਾਤ, ਦਾਉ। 23. ਕੀਤੀ।

ਮਾਯਾ ਜਾਲ ਦਿਯੋ ਤਿਹ ਪਾਯ। ਔਰ ਨ ਵਚਨ ਕੋਈ ਆਲਾਯ[1] ॥ [੮॥]
ਬਿਧਮਾਨ[2] ਹੋਵੈ ਜੋ ਬਾਲ। ਭੇਜੋ ਹਮ ਪੈ[3] ਯਾ[4] ਸੁਤ ਸਾਲ[5]।
ਤਬ ਹਮ ਗਏ ਸੁ ਪੁਰੀ ਅਨੰਦਾ। ਕਰ ਸੁਖ ਰਤਿ[6] ਅਤਿ ਸੁਖ ਕੰਦਾ[7] ॥ [੯॥]
ਹਮਰੇ ਬੈਨ[8] ਚਿਤਵ[9] ਵਹੁ ਨਾਰੀ। ਸੁਤੇ[10] ਪਠਾਯੋ[11] ਸਮਾ ਨਿਹਾਰੀ[12]।
ਜਬ ਏ ਗਯੋ ਮੋਦ ਪੁਰ[13] ਮਾਹੀ। ਹਮ ਆਏ ਦੱਖਨ ਦਿਸ ਤਾਹੀ।
ਤਾ ਤੇ ਹਮ ਪੈ ਹਿਤ ਕਰ ਆਯੋ। ਰਸਤ ਦਾਮ ਯਾ ਨਿਤ ਕਰਵਾਯੋ" ॥੫॥ [੧੦॥]

**ਸਵੈਯਾ।** ਯੌਂ ਤਬ ਬੈਨ ਸੁਨੇ ਗੁਰ ਕੇ ਤਬ ਸਿੱਖਨ ਕੇ ਮਨ ਭ੍ਰਾਂਤਿ[14] ਉਪਾਈ[15]।
"ਕੈਸ[16] ਕੇ ਨਾਹਿ ਰਖੈਂ ਅਪਨੇ, ਘਰ ਦੁਸਟ ਵਡੋ ਅਤਿ ਹੈ ਅਧਮਾਈ[17]।"
ਨੇਤ ਗੁਰ ਕੀ ਮੈ ਬੋਲ ਸਕੈਂ ਨਹਿ, ਖਾਨ ਸਮਾ[18] ਕੋ ਸੁਤ ਬਾਤ ਅਲਾਈ।
"ਰੋਜ ਪਲੈ ਨ ਪਵੈ ਇਨ ਕੋ, ਇਨ ਕੋ ਗੁਰ ਪੇਸ ਤੇ ਦੇਹੁ ਬਿਦਾਈ" ॥੬॥ [੧੧॥]
ਗੁਰਦਿਤ ਮ੍ਰਿਗਿੰਦ[19] ਸੁ ਅਰਜ ਕਰੀ ਤਬ, "ਸ੍ਰੀ ਗੁਰ ਜੀ! ਸੁਨ ਬੇਨਤਿ ਸਾਰੀ।
ਹੈ ਅਧਮਾ[20] ਅਤਿ ਤੁਰਕ ਲਖੋ ਪ੍ਰਭੁ, ਯਾਹਿ ਕੀ ਸੰਗਤਿ ਦੂਖਨ ਕਾਰੀ।
ਤਾ ਕਰ ਦੇ ਕਛੁ ਤਜਾਗ ਕਰੋ ਇਸ, "ਤੌ ਗੁਰ ਬੈਨ ਕਹੈ ਸੁਖ ਧਾਰੀ।
"ਯਾਹਿ ਚਹੈਂ ਹਮ, ਜਾਨਤ ਨਾ ਤੁਮ, ਰੋਜ ਦਿਜੈ ਭਿਦਨਾ[21] ਬੁਧਿ ਸਾਰੀ ॥੭॥ [੧੨॥]

**ਚੌਪਈ।** ਜਬ ਦਿਨ ਕਛੁ ਗੁਜਰੇ ਉਨ ਮਾਹੀ। ਪੂਤ ਪਠਾਨੀ ਯੌ ਲਖ ਪਾਈ।
ਸਮਾ ਪਾਹਿ ਕੈ ਅਰਜ ਚਲਾਈ। "ਰੋਜੀਨਾ ਇਹ ਦੇਵਤ ਨਾਹੀ[22] ॥ [੧੩॥]
ਤਬ ਸ੍ਰੀ ਸਤਿਗੁਰ ਬਚਨ ਉਚਾਰਾ। "ਹਮ ਤੁਮ ਦੈ ਹੈਂ ਆਪ ਸੁਧਾਰਾ।"
ਉਸ ਦਿਨ ਤੇ ਨਿਜ ਕਰ ਕਰਤਾਰਾ। ਦੇਵੈਂ ਜੇਬ ਦਸਤ[23] ਮੈ ਸਾਰਾ ॥ [੧੪॥]
ਏਕ ਰੋਜ ਲਿਖ ਤਾ ਕਰ ਤੀਰਾ[24]। ਬਹੁ ਪਸੰਦ ਆਏ ਬਰ ਬੀਰਾ।
ਦਾਮ ਜੁਗਲ[25] ਤਾ ਰੋਜ ਕਰਾਏ। ਜੇਬ ਨਿਕਾਰ ਦੇਤ ਗੁਰ ਭਾਏ ॥ [੧੫॥]
ਗੁਰਦਿਤ ਸਿੰਘ ਹੈ ਕੋਸਾਧਾਰੀ[26]। ਸੰਗਤਿ ਤਾਹਿ ਕਹੈ ਬਹੁ ਬਾਰੀ।
ਕੈਸੇ ਤੁਰਕ ਰਹੈ ਇਹ ਨਾਹੀ। ਤਾ ਕੇ ਪੇਸ ਨ ਜਾਵੈ ਵਾਹੀ ॥ [੧੬॥]
ਆਦਰ ਕਰੈ ਅਧਿਕ ਗੁਰ ਤਾਕਾ। ਯਾ ਬਿਧਿ ਬਿਤਯੋ ਕਾਲ ਬਹੁ ਵਾ ਕਾ[27]।
ਜਬ ਕਿਤਨਾ ਚਿਰ ਬੀਤਯੋ ਜਾਨਾ। ਤੀਰ ਗੁਦਾਵਰਿ ਆਏ ਖਾਨਾ ॥ [੧੭॥]
ਤੀਰ ਚਲਾਵਤ ਬਹੁ ਪ੍ਰਕਾਰ। ਜੋ ਨਦੇੜ ਕੇ ਤੁਰਕ ਅਪਾਰਾ।
ਤਾ ਕੋ ਪੇਖ ਖਾਨ ਸਭ ਵਾਰੇ। ਮਕਰ[28] ਆਬ[29] ਜਲ ਦੀ ਪ੍ਰਕਾਰੇ ॥ [੧੮॥]
ਤੀਰ ਤਾਹਿ ਕੇ ਲਖ[30] ਸਭ ਵਾਰੀ। ਆਸਕ ਭਏ ਮਸੂਕ ਪ੍ਰਕਾਰੀ।
ਭਾਖਤ ਹੈ ਤਾ ਕੋ ਤਬ ਬਾਨੀ। "ਕਹਿ ਵਾਸੀ ਤੁਮਰੀ ਮਨ ਭਾਨੀ[31]?" ॥ [੧੯॥]

---

1. ਕਹਿਆ, ਆਖਿਆ। 2. ਵੱਡਾ, ਸਿਆਣਾ, ਸੂਝ ਵਾਲਾ। 3. ਸਾਡੇ ਪਾਸ। 4. ਇਸ (ਪਠਾਣ) ਦਾ। 5. ਸ੍ਰੇਸ਼ਟ ਪੁਤ੍ਰ। 6. ਸੁਖ ਆਨੰਦ। 7. ਅਤਿ ਸੁਖਦਾਈ। 8. ਵਚਨ। 9. ਚੇਤੇ ਕਰਕੇ। 10. ਸੁਭਾਵਕ ਹੀ। 11. ਭੇਜਿਆ। 12. ਦੇਖ ਕੇ। 13. ਆਨੰਦ ਪੁਰ। 14. ਸ਼ਕ, ਸੰਦੇਹ। 15. ਪੈਦਾ ਹੋ ਗਇਆ। 16. ਕਿਉਂ, ਕਿਵੇਂ। 17. ਅਧਮ, ਨੀਚ। 18. ਖ਼ਾਨਸਾਮਾ, ਲਾਂਗਰੀ, 19. ਸਿੰਘ। 20. ਨੀਵਾਂ। 21. ਤੋੜਨਾ। 22. ਪਾਠਾਂਤਰ-'ਰੁਜੀਨਾ ਹਮ ਕੋ ਮਿਲਤ ਸੁ ਨਾਹੀ' (ਖਾ. ਕਾ. ਅ ੬੦੫)। 23. ਹੱਥ। 24. ਉਸ ਦੀ ਤੀਰ-ਅੰਦਾਜ਼ੀ ਦੇਖ ਕੇ। 25. ਦੋ। 26. ਖ਼ਜ਼ਾਨਚੀ। 27. ਉਸ ਦਾ। 26. ਮੱਛ। 29. ਜਲ, ਪਾਣੀ। 30. ਦੇਖ ਕੇ। 31. ਪਾਠਾਂਤਰ-'ਭਨਤਾਨੀ' (ਸਿ. ਰੈ. ਲਾ. ੧੧੯੮)

ਜੁਬਾਨੀ ਗੁਫਤ[1] ਖਾਨ ਯਹਿ ਬਾਤ। "ਗੁਰ ਕੇ ਪੇਸ ਰਹੋ ਦਿਨ ਰਾਤ।"
ਸਭ ਪਠਾਨ ਮਿਲ ਬਚਨ ਉਚਾਰੇ। "ਜਬ ਗੁਰ ਈਹਾਂ ਰਹੈਂ ਹਮਾਰੇ ॥ [੨੦॥]
ਤਬ ਲਗ ਤੀਰ ਚਲਾਵਤ ਭਾਈ। ਮਿਲ ਕੇ ਖੁਸੀ ਕਰੈਂ ਨਿਤ ਆਈ।"
ਸੁਨ ਮਨਜੂਰ ਕਰੀ ਤਿਨ ਬਾਨੀ। ਜਾਵੈ ਰੋਜ ਤੀਰ ਧਨੁ ਸਾਨੀ[2]।
ਇਕ ਦਿਨ ਕਹਯੋ ਖਾਨ ਧਰ ਪਾਦਾ। "ਭੋਜਨ ਭੁੰਚੋ[3] ਸੁਖ ਹਿਤ ਸਾਦਾ" ॥੮॥ [੨੧॥]

**ਸਵੈਯਾ।** ਯੌਂ ਮਨਜੂਰ ਕਰੀ ਤਿਨ ਬਾਤ ਸੁ, ਖਾਨ ਤਹਾਂ ਮਿਲ ਖਾਵਣ ਆਯੋ।
ਪੂਛਤ ਖਾਨ ਸਭਾ ਮਿਲ ਕੈ, ਜਬ ਖਾਵਣ ਕੋ ਜੀਅਰਾ[4] ਲਲਚਾਯੋ।
"ਖਾਨ! ਕਹੋ ਤੁਮ ਖਾਨਹਿ ਕਹਿਅਤ, ਖਾਨ ਗੁਰੂ ਕਿਹ ਹੇਤ ਰਹਾਯੋ?
ਛੋਡ ਕੈ ਦੀਨ ਮਹੰਮਦ ਕੋ, ਪੁਨਿ ਪੀਰ ਹਿੰਦੂ ਕਰ ਦਾਸ ਕਹਾਯੋ ॥੯॥ [੨੨॥]

**ਕਬਿੱਤੁ।** ਕੇਤੇ ਚਿਰ ਰਹੋ ਪਾਸ, ਘਰ ਤੇ ਉਦਾਸ ਆਸ,
ਚਾਕਰੀ[5] ਮਵਾਸ[6] ਤੁਮ ਕੈਸੇ ਕਰ ਪਾਵਤੇ?
ਬਾਪ ਤੇ ਮਰਨ ਤੀਕ ਕਥਾ ਕੋ ਪ੍ਰਸੰਗ ਨੀਕੁ[7],
ਸੁਨਤ ਹੀ ਖਾਨ ਸਭ ਥੂਕ ਥੂਕ ਜਾਵਤੇ।
"ਕਾਫਰ ਅਸੰਗ ਤੋਹਿ ਸੰਗ ਹਮ ਖੂਬ ਨਾਹਿ,
ਅੱਵਲ ਸੁ ਹਿੰਦ ਪੀਰ ਪੇਸ[8] ਹੀ ਰਹਾਵਤੇ।
ਬਾਪ ਜਾਹਿ ਮਾਰਯੋ ਤਾਹਿ ਵੈਰ ਨ ਉਤਾਰਯੋ ਯਾਹਿ,
ਨੌਕਰ ਹੀ ਹੋਇ ਕਰ ਕਾਲ ਹੀ ਬਿਤਾਵਤੇ ॥੧੦॥ [੨੩॥]

**ਦੋਹਰਾ।** ਵਾ ਸੰਗ ਤੋਹਿ ਖੁਰਾਕ ਕੋ, ਨਹਿ ਖਾਣਾ ਹਮ ਜਾਨ।"
ਤੁਰਤ ਖਾਨ ਡੇਰੇ ਅਯੋ, ਹੋਇ ਹਿਯੇ[9] ਪਰਿਸਾਨ[10] ॥੧੧॥ [੨੪॥]

**ਸੋਰਠਾ।** ਮਨ ਮਹਿ ਧਾਰ ਸੁ ਕੋਪ, ਤੁਰਤ ਆਨ ਡੇਰੇ ਰਹਯੋ।
ਜੀਵਣ ਨਹੀਂ ਸੁ ਓਪ[11], ਬਾਪ ਬੈਰ ਸੰਸੈ ਭਯੋ ॥੧੨॥ [੨੫॥]

**ਚੌਪਈ।** ਤਾਤੇ ਜੀਵਣ ਕੀ ਨਹੀ ਬਾਤ। ਬਦਲਾ ਲੈਣਾ ਹੈਗੁ ਸਫਾਤ[12]।
ਅਬ ਇਮਾਨ ਮੈ ਜੀਵਣ ਨਾਹੀ। ਗਣਤੀ ਮਾਹਿ[13] ਦਿਲੈ ਦਿਲ ਜਾਈ ॥ [੨੬॥]
ਕਮਰ ਛਕਾਇ[14] ਰਹੈ ਦਿਨ ਰਾਤ। ਪੇਖੇ ਗਰ ਕੋ ਸਾਸ ਗਿਰਾਸ।
ਖਲੇ ਚੌਪਰ ਦੀਦੇ[15] ਸੋਈ। ਨਹਿ ਵੇਲਾ ਹਥਿ ਆਵੈ ਕੋਈ।
ਤਬ ਸਤਿਗੁਰ ਬੈਠੇ ਜੀਅ ਜਾਨੇ। ਸੰਧਯਾ ਬਹਿ ਰਹਿਰਾਸ ਪ੍ਰਧਾਨੇ ॥੧੩॥ [੨੭॥]

**ਗੀਆ ਛੰਦ।** ਰਹਿਰਾਸ ਸੰਧਯਾ ਸਾਧਿ ਸਤਿਗੁਰ, ਦੀਦ ਚਸਮ[16] ਪਠਾਨ ਕੋ।
ਬਹ ਕੀਨ ਆਦਰ ਤਾਹਿ ਕੋ, ਸੁਨ ਬੈਠ ਯਾ ਅਸਥਾਨ ਕੋ।
ਰਹਿਰਾਸ ਭੋਗ ਸੁ ਪੜਤ ਹੈ, ਨਹਿ ਸੰਕ ਮਨ ਮਹਿ ਧਾਰੀਐ।
ਤਬ ਭੋਗ ਪਰਿਯੋ ਦਈ ਆਯਸ,[17] ਗਈ ਸੰਗਤਿ ਸਾਰੀਐ ॥ [੨੮॥]

---

1. ਕਹੀ, ਆਖੀ। 2. ਤੀਰ ਕਮਾਣ ਲੈ ਕੇ। 3. ਖਾਓ। 4. ਦਿਲ। 5. ਨੌਕਰੀ। 6. ਮਆਸ਼, ਰੁਜ਼ਗਾਰ। 7. ਠੀਕ। 8. ਪੇਸ਼, ਸਾਮ੍ਹਣੇ, ਕੋਲ। 9. ਹਿਰਦੇ ਵਿਚ। 10. ਦੁੱਖੀ, ਰੰਜ। 11. ਵਡਿਆਈ, ਸੋਭਾ ਜਾਂ ਪ੍ਰਸੰਸਾ ਜੋਗ। 12. ਸਿਫਾਰਿਸ਼। 13. ਪਾਠਾਂਤਰ-'ਮਹਾਂ' (ਸਿ. ਰੈ. ਲਾ. ੧੧੯੮)। 14. ਕਸ ਕੇ। 15. ਦੇਖੇ। 16. ਅੱਖਾਂ ਦੇਖ ਕੇ। 17. ਆਗਿਆ।

ਤਬ ਸੀਤ[1] ਤੇ ਕੰਪਤ ਭਏ ਗੁਰ, ਜਾਨ ਅੰਤਰ ਹੀਅ[2] ਕੇ।
ਮਿਸ[3] ਸੀਤ ਕੇ ਮਧ ਬੈਠ ਤੰਬੂ, ਏਕਲੇ ਗੁਰ ਜੀਅ ਕੇ।
ਤਬ ਖਾਨ ਸੁਤ ਆਵਤ ਭਯੋ, ਲਖ ਗੁਰੂ ਤਾਂ ਆਦਰ ਕਰੈ।
ਤਬ ਏਕ ਸਿਖ ਗੁਰ ਪਾਸ ਤੇ, ਸੁ ਰੁਮਾਲ ਅਤਿ ਹਿਤ ਸੋ ਕਰੈ ॥੧੪॥ [੨੯॥]

**ਚੌਪਈ।** ਤਬ ਕਠਾਨ ਸੁਤ ਅੰਤਰ ਆਯੋ। ਏਕ ਘੜੀ ਗੁਰ ਨਿਜਦ[4] ਰਹਾਯੋ।
ਤਬ ਸਤਿਗੁਰ ਬਰ ਦ੍ਰਿਸਟਿ ਚਲਾਈ। ਜੋ ਫੇਰਤ ਰੁਮਾਲ ਚਹੁੰਘਾਈ[5] ॥ [੩੦॥]
ਸਤਿਗੁਰ ਤਾ ਕੋ ਬਦਨ[6] ਅਲਾਯੋ। "ਅਮਕੋ[7] ਕਾਮ ਜਾਹਿ ਕਰ ਭਾਯੋ[8]।
ਅਰ ਹਫੀਮ ਕੀ ਪੀਨਕ[9] ਵਾਂਗ। ਦ੍ਰਿਗ[10] ਮੂੰਦੇ ਜਿਮ ਪੀਵਤ ਭਾਂਗ ॥ [੩੧॥]
ਤਬ ਮਲੇਛ ਨੇ ਦਾਵ ਵਿਚਾਰਾ। ਬੈਰ ਬਾਪ ਕਾ ਲੇਹੁ ਸੁਧਾਰਾ।
ਨਹਿ ਸਤਿਗੁਰ ਕੀ ਨੇਤ ਵਿਚਾਰੀ। ਦੇਵ ਸਸਤ੍ਰ ਮਹਿ[11] ਮ੍ਰਿਤ ਹਮਾਰੀ ॥ [੩੨॥]
ਸੋ ਉਹ ਸਮਾ ਪਹੂਚਯੋ ਆਈ। ਤਬੀ ਦੁਸਟ ਜਮ ਦਾਰੂ[12] ਚਲਾਈ।
ਯਦਯਪਿ[13] ਕਮਰ ਕਸੀ ਅਤਿ ਸੋਈ। ਤਦਪਿ[14] ਪਾਰ ਦੇਹ ਕੇ ਹੋਈ ॥੧੫॥ [੩੩॥]

**ਗੀਆ ਛੰਦ।** ਘਾਵ[15] ਮਾਰ ਕਟਾਰ ਕੋ, ਤਬ ਦੁਸਟ ਭਾਜਯੋ ਆਪ ਹੀ।
ਤਬ ਗਹਿ ਸੁ ਜਾਮਾ[16] ਤਾਹਿ ਕੋ, ਨਿਜ ਲੈ ਕਟਾਰ ਸੁ ਚਾਪ ਹੀ।
ਮਾਰਿਯੋ ਕਸ ਤਾਹਿ ਕੋ, ਤਿਹ ਪੇਟ ਕੋ ਚੂਰਣ ਕਰੈ।
"ਹਾ, ਮਾਉ! ਮੈ ਅਬ ਮਾਰਿਯੋ", ਇਹ ਭਾਂਤਿ ਵਾਕ ਸੋ ਤਾ ਧਰੈ ॥ [੩੪॥]
ਇਹ ਭਾਂਤਿ ਸੁਨ ਕੈ ਵਾਕ ਤਾ ਗੁਰ, ਆਪ ਬੈਨ ਉਚਾਰ ਹੀ।
"ਖੁਦ ਜਬਾਨੀ ਨਾਮ ਅਲਹਿ, ਕਹੋ ਜਿਹ ਭਵ[17] ਪਾਰ ਹੀ।"
ਤੀਨ ਵਾਰ ਕਟਾਰ ਤਿਹ ਕਰ, ਘਾਵ ਸਤਿਗੁਰ ਮਾਰਿਯੋ।
ਕਛੁ ਸਾਸ ਹਿਤ ਤੜਫਤ ਰਹਯੋ, ਤਬ ਸਿਖਨ ਬਾਹਰ ਡਾਰਿਯੋ[18]।
ਤਬ ਆਪ ਸਿਖ ਮਨੇ ਕਰੇ, ਕਹਯੋ, "ਯਾਹਿ ਕੋ ਨਹਿ ਘਾਇਯੋ[19]।"
ਹਰਿ ਨੇਤ ਜਾਨੇ ਭ੍ਰਾਂਤ ਗਤਿ, ਤਬ ਸਾਹ ਸੁਨ ਬਿਸਮਾਇਯੋ[20] ॥੧੬॥ [੩੫॥]

**ਸਵੈਯਾ।** ਕਾਲ ਉਸੀਹ[21] ਦਾਨਾਇ[22] ਫਿਰੰਗ[23] ਕੋ, ਸਾਹ ਹਕੀਮਨ ਯੌ ਫੁਰਮਾਯੋ।
ਖਿਜਮਤ ਜਾਇ ਕਰੋ ਗੁਰ ਕੀ, ਤਤਕਾਲ ਮੈ ਨੈਨਨ ਹੀ ਦਰਸਾਯੋ।
ਥੋਰ ਹੀ ਕਾਲ ਮੈਂ[24] ਬੈਦ ਬੁਲਾਇ ਕੈ, ਨੀਰ[25] ਨਵਾਇ ਦਿਵੈ[26] ਮਨ ਭਾਯੋ।
ਤਬ ਸ੍ਰੀ ਗੁਰ ਕੰਚਨ ਨਾਰ[27] ਦਈ, ਬਸ ਰੋਜ ਇਕਾਦਸ[28] ਮੈ ਸੁਖ ਪਾਯੋ ॥੧੭॥ [੩੬॥]
ਯਾਰਵੈ ਦਿਵਸ[29] ਭਏ ਸੁਖ ਕਾਰਨ, ਨਾਨ[30] ਕਰੋ ਪਟ[31] ਖੂਬ ਛਕਾਏ[32]।

---

1. ਸਰਦੀ, ਠੰਢ। 2. ਹਿਰਦੇ (ਜੀਅ) ਵਿਚ। 3. ਬਹਾਨੇ। 4. ਨਿਕਟ। 5. ਚਾਰੇ ਪਾਸੇ। 6. ਮੂੰਹੋਂ। 7. ਅਮਕਾ, ਫਲਾਣਾ। 8. ਭਾਈ। 9. ਮਸਤੀ ਦੀ ਹਾਲਤ। 10. ਨੇਤ੍ਰ, ਅੱਖਾਂ। 11. ਗੁਰੂਦੇਵ ਦੇ ਹਥਿਆਰ ਨਾਲ। 12. ਜਮਦਾੜ੍ਹ, ਜਮਧਰ (ਇਕ ਸ਼ਸਤ੍ਰ)। 13. ਭਾਵੇਂ। 14. ਤਾਂ ਵੀ। 15. ਘਾਉ, ਜ਼ਖ਼ਮ। 16. ਚੋਲਾ। 17. ਸੰਸਾਰ। 18. ਸੁੱਟ ਦਿੱਤਾ। 19. ਮਾਰੋ। 20. ਹੈਰਾਨ ਹੋਇਆ। 21. ਉਸੇ ਸਮੇਂ। 22. ਅਕਲਮੰਦ, ਸਿਆਣਾ। ਭਾਵ-ਡਾਕਟਰ। 23. ਇੰਗਲੈਂਡ। ਮੁਗ਼ਲ ਬਾਦਸ਼ਾਹਾਂ ਦੇ ਦਰਬਾਰ ਵਿਚ ਕਈ ਫ਼ਰੰਗੀ ਡਾਕਟਰ ਰਹੇ ਸਨ। 24. ਥੋੜੇ ਹੀ ਸਮੇਂ ਵਿਚ 25. ਪਾਣੀ। 26. ਦੇਂਦੇ ਹਨ। 27. ਕੰਚਨ (ਸੋਨੇ) ਦੀਆਂ ਨਾਰ (ਦੀਨਾਰ) ਮੋਹਰਾਂ। 28. ਗਿਆਰਾਂ ਦਿਨ। 29. ਪਾਠਾਂਤਰ—'ਦਯੋਸ' (ਮੋ. ਬਾ. ੭੧)। 30. ਇਸ਼ਨਾਨ। 31. ਵਸਤ੍ਰ। 32. ਸਜਾਏ।

ਕਲਗੀ ਪੁਨਿ ਔਰ ਪੁਸਾਕ ਬਨੀ, ਪੁਨਿ ਕਮਰ ਛਕਾਇ ਇਨਾਮ ਦਿਵਾਏ।
ਸਾਹ ਬਹਾਦੁਰ ਧੋ ਮਨ ਆਨੰਦ, ਆਨੰਦ ਸੌ ਅਤਿ ਪੂਰ ਲਸਾਏ[1]।
ਸੰਗਤਿ ਸਿਖ ਭਏ ਤਬ ਹਾਜਰ, ਮੇਲ ਭਯੋ ਅਗਨੋ ਮਨ ਭਾਏ ॥੧੮॥ [੩੭॥]

**ਚੌਪਈ।** ਲੋਪਜੋ[2] ਵਾਸੀ ਬ੍ਰਹਮਨ ਜੋਇ। ਮਜਲਸ ਰਾਇ ਕਹੀਅਤ ਹੈ ਸੋਇ।
ਨੈਬ[3] ਬਹਾਦੁਰ ਸਾਹ ਕੋ ਜਾਨ। ਤਾ ਕੋ ਭਾਖਤ ਅਹੈ ਦਿਵਾਨ ॥ [੩੮॥]
ਸੋ ਸਤਿਗੁਰ ਕਾ ਸੇਵਕ ਜਾਨੋ। ਆਯੋ ਦਰਸਨ ਕੋ ਲਲਚਾਨੋ।
ਤਾਂ ਹੀ ਸਮੈ ਜੋ ਦੇਸ ਪੰਜਾਬ। ਆਵਤ ਸਿਖ ਸੁ ਭਏ ਅਜਾਬ।
ਆਨ ਹਜੂਰ ਭੇਟ ਤਿਹ ਧਰੀ। ਦੇਸ ਦੇਸ ਕੀ ਸੰਗਤਿ ਵਰੀ ॥੧੯॥ [੩੯॥]

**ਦੋਹਰਾ।** ਦੇਸ ਪੰਜਾਬੀ ਜੇ ਨਗਰ, ਲਵਪੁਰ[4] ਅਰੁ ਮੁਲਤਾਨ।
ਚਾਪ[5] ਦੇਖ ਆਨੰਦ ਭਏ, ਸਤਿਗੁਰ ਪਰਮ[6] ਸੁਜਾਨ ॥੨੦॥ [੪੦॥]
ਤਬ ਸਤਿਗੁਰ ਆਗਜਾ ਦਈ, ਕਰ ਕਸੀਸ[7] ਸੁਤਿ[8] ਲਾਇ।
ਤਿਨ ਮਹਿ ਧਨੁਖ ਜੁ ਦੋ ਵਡੇ, ਨਹਿ ਖਿੰਚਤ ਅਕੁਲਾਇ[9] ॥੨੧॥ [੪੧॥]
ਤਬ ਸਤਿਗੁਰ ਨਿਜ ਹਾਥ ਲੈ, ਖਿੰਚਨ ਲਗੇ ਕਮਾਨ।
ਤਬ ਮਜਲਸ[10] ਕਰ ਜੋਰ ਕੇ, ਮੁਖ ਸੇ ਕੀਨ ਬਖਾਨ ॥੨੨॥ [੪੨॥]

**ਚੌਪਈ।** "ਗਰੀਬ ਨਿਵਾਜ ! ਸੁਨੋ ਹਿਅ ਲਾਇ। ਨਰਮ ਜਖਮ ਹੈ ਕਹੋ ਸੁਭਾਇ।
ਐਸਾ ਬਲ ਨਹਿ ਲਾਗੋ ਜੋਇ। ਖਿਚੰਤ ਜਖਮ ਟੂਟ ਹੈ ਸੋਇ ॥ [੪੩॥]
ਅਬ ਇਨ ਕੋ ਦੀਜੈ ਜੂ ਰਾਖ। ਬੋਲਤ ਬੈਨ ਕਰੋ ਜੀਅ ਮਾਫ।"
ਤਬ ਸਾਹਿਬ ਫੁਰਮਾਵੈਂ ਆਪ। "ਦੇਖਹੁ, ਰਾਜਾ ਜੀ ! ਯਹਿ ਚਾਪ[11] ॥੨੩॥ [੪੪॥]

**ਛੰਦ।** ਜੋ ਨਾਹਿ ਖਿੰਚੈਂ ਧਨੁਖ ਕੋ, ਤਬ ਜਗਤ ਮੈ ਅਪਜਸ ਮਈ।
ਮਜਲਸ[12] ਗੁਰੂ ਕੀ ਮਾਹਿ ਜੋ, ਕਮਾਨ ਖਿੰਚਤ ਨਹਿ ਭਈ।
ਸਾਹਿ ਬਹਾਦੁਰ ਨੇਬ[13] ਜੋ ਅਮਾਤ[14] ਮਿਲ ਸਾਰੇ ਕਹੈਂ।
ਇਹ ਭਾਂਤਿ ਰਿਦ ਮਹਿ ਜੋਇ ਦੀਦਮ[15], ਤਾਹਿ ਕਰ ਖਿੰਚਨ ਚਹੈਂ"॥ [੪੫॥]
ਇਹ ਭਾਂਤਿ ਸੁਨ ਕੋ ਰਾਇ ਮਜਲਸ, ਜੋਰ ਕਰ ਗੁਰ ਕੋ ਕਹੀ।
"ਆਪ ਕਾ ਪ੍ਰਤਾਪ ਗੁਝਾ, ਨਾਹਿ ਜਾਨਤ ਜੋ ਭਈ।
ਉਲੂਕ[16] ਜੋ ਕਰ ਨਾਹਿ ਜਾਨੈ, ਤੌ ਨ ਕਛੁ ਹੈ ਭਾਨੁ ਕੋ[17]।"
ਯਾ ਭਾਂਤਿ ਸੁਨ ਕੈ ਭਏ ਆਨੰਦ, ਕਰੀ ਰਹਮ ਦੀਵਾਨ ਕੋ ॥ [੪੬॥]
ਬਿਨੈ ਉਸ ਕੀ ਮਾਨ ਕਰ ਤਬ, ਛੋਡ ਦੀਨੀ ਚਾਪ ਕੋ।
ਇਸ ਮਾਹਿ ਜੋ ਘਟਿਕਾ[18] ਬਿਹਾਈ[19], ਪੁਨਿ ਅਨਤਤਾ ਲਖ ਆਪ ਕੋ।
ਦੋ ਚਾਪ ਇਕ ਹੀ[20] ਬਾਰ ਸਾਹਿਬ, ਆਪਨੇ ਕਰ ਮੈ ਲਏ।

---

1. ਸੁਭਾਇਮਾਨ ਹੋਏ। 2. ਪਿੰਡ ਲੋਪੋਂ ਕੇ ਜ਼ਿਲਾ ਅੰਮ੍ਰਿਤਸਰ। 3. ਨਾਇਬ। 4. ਲਾਹੌਰ। 5. ਧਨੁਖ, ਕਮਾਨ। 6. ਪਾਠਾਂਤਰ—'ਪੁਰਖ' (ਮੋ. ਬਾ. ੭੧)। 7. ਕਸ਼ਿਸ਼, ਖਿੱਚ। 8. ਕੰਨ। 9. ਦੁਖੀ ਹੋਏ। 10. ਦੀਵਾਨ ਮਜਲਿਸ ਰਾਇ। 11. ਧਨੁਖ, ਕਮਾਨ। 12. ਸਭਾ। 13. ਨਾਇਬ। 14. ਆਮਾਤਜ, ਮੰਤ੍ਰੀ ਵਜ਼ੀਰ। 15. ਮੈਂ ਦੇਖਿਆ 16. ਉੱਲੂ। 17. ਸੂਰਜ। 18. ਘੜੀ। 19. ਗੁਜ਼ਰੀ। 20. ਪਾਠਾਂਤਰ-'ਏਕੈ' (ਮੋ. ਬਾ. ੭੧)।

ਤਬ ਦੀਨ ਦੰਡ ਕਦੰਡ[1] ਦੋਨੋ, ਨਿਮਖ[2] ਮੈ ਤੋੜਤ ਭਏ ॥੨੪॥ [੪੭॥]

**ਦੋਹਰਾ।** ਸਹਿਤ ਕਾਰਮਕ[3] ਜਖਮ ਹੀ, ਟੂਟ ਗਏ ਪਲ ਮਾਹਿ।
ਆਲਮ[4] ਰਾਜਾ[5] ਪੇਖ ਕੇ, ਹੀਏ ਮਾਹਿ ਬਿਸਮਾਹਿ[6] ॥੨੫॥ [੪੮॥]
"ਬੇ ਪ੍ਰਵਾਹ ਸੁਾਮਿ ਜੀ ! ਇਹ ਕਜਾ ਕੀਨ ਬਿਲਾਸ?"
ਕਹਿ ਸਤਿਗੁਰ, "ਜੀਅ ਜਾਨੀਐ, ਨੇਤ[7] ਮਾਹਿ ਹਮ ਬਾਸ ॥੨੬॥ [੪੯॥]
ਜੋ ਚਿੰਤਾ ਚਿਤ ਮੈ ਨਹੀ, ਕਰ ਹੈ ਸਾਹਿਬ ਸੋਇ।
ਤਾ ਮੈ ਸੋਕ ਨ ਹਰਖ ਹੈ, ਯਹਿ ਸਮਝੋ ਮਨ ਜੋਇ" ॥੨੭॥ [੫੦॥]

**ਚੋਪਈ।** ਤਬ ਰਾਜਾ ਡੇਰੇ ਮਹਿ ਗਯੋ। ਵਹੀ ਹਕੀਮ ਪਠਾਵਤ ਭਯੋ[8]।
ਤਬ ਸਤਿਗੁਰ ਭਾਖੀ ਕਹਿ ਬਾਤ। "ਤੁਰਕ ਦਸਤ[9] ਨਹਿ ਲਾਵੈਂ ਸਾਤ[10] ॥ [੫੧॥]
ਔਰ ਇਲਾਜ ਨ ਕਰ ਹੈ ਹੋਇ। ਰਹਿ ਹੈ[11] ਨੇਤ ਮਾਹਿ ਸੁ ਖਲੋਇ।"
ਤਬ ਰਾਜਾ ਆਯੋ ਕਰ ਜਰ। ਤਿਨ ਕੋ ਬੈਨ ਕਹਾ ਨਹੀ ਔਰ ॥ [੫੨॥]
ਰਾਜਾ ਸੰਗਤਿ ਸੁਨ ਕਰ ਬਾਤ। ਤੂਸਨਿ[12] ਭਏ ਹਿਯੇ[13] ਅਕੁਲਾਤ[14]।
ਸੁਨ ਮੁਖ ਬੋਲ ਸਕੈ ਨਹੀ ਕੋਇ। ਸਤਿਗੁਰ ਨਜਰ ਹੀਏ ਮੈ ਜੋਇ।
ਰੁਧਿਰ[15] ਜਮਖ ਪੋਛਤ[16] ਸਿਖ ਜਾਇ। ਸਤਿਗੁਰ ਤਾ ਕੋ ਦੀਨ ਬੰਧਾਇ ॥੨੮॥ [੫੩॥]

**ਛੰਦ।** ਪੁਨਿ ਦੀਨ[17] ਆਗਜਾ ਤਾਹਿ ਕੋ, ਦੀਵਾਨ ਡੇਰੇ ਮਹਿ ਗਯੋ।
ਜਾਵਤੇ ਈ[18] ਕਾ[19] ਲਖੈ[20] ਤਬ ਸਾਹ ਸੋ ਉਚਰਤ ਭਯੋ।
ਤਬ ਸੁਨਤ ਸਾਹ ਬਜਾਕੁਲ[21] ਭਯੋ, ਏ ਬਾਤ ਵੈਦਕ[22] ਕੋ ਕਹੀ।
ਤਬ ਜਾਇ ਵੈਦਕ ਨਿਕਟ[23] [ਗੁਰ ਕੈ, ਜੋਰ ਕਰ ਬਿਰਥਾ ਕਹੀ ॥ [੫੪॥]
ਹੋ ਰਾਇ ਮਜਲਿਸ ਨੇ ਕਹਾ, ਸੋਈ ਬਾਤ ਸਤਿਗੁਰ ਤਿਹ ਭਈ।
ਤਬ ਜਾਇ ਬੈਦਕ] ਸੰਗ ਹਜਰਤ, ਬਾਤ ਸਤਿਗੁਰ ਕੀ ਕਹੀ।
ਤਾਹਿ ਕੇ ਪਾਛੇ ਗੁਰੂ, ਇਸਨਾਨ ਵੈਸੇ ਨਿਤ ਕਰੈਂ।
ਰੁਚਿਰ[24] ਅੰਬਰ[25] ਔ ਪੁਸਾਕੀ, ਪਹਰ ਕਰ ਖੇਲਤ ਚਰੈਂ ॥੨੯॥ [੫੫॥]

**ਸਵੈਯਾ।** ਪਹਰ ਸੁ ਕਾਮ ਕਰੈਂ ਜਗ ਕੇ ਸਬ[26] ਨੇਤ ਕੇ ਮਾਹਿ ਪ੍ਰਸੰਨ ਰਹਾਈ।
ਅਰ ਨ੍ਹਾਇ ਕੈ ਬਾਂਧ ਪਟੰਨਿ[27] ਸਰੋਜ ਮੈ, ਐਸੇ ਹੀ ਕਰਨ ਮੈਂ ਜਰਨ ਲਹਾਈ।
ਦਿਨ ਖੋੜਸ[28] ਤਾਹਿ ਬਿਤੀਤ ਭਏ, ਨਿਤ ਨਾਨ ਸੁ ਕਾਮ ਦਿਵਾਨ ਲਗਾਹੀ।
ਸਿਥਲ[29] ਸਰੀਰ ਭਯੋ ਤਿਹ ਕਾਰਨ, ਆਪ ਹਜੂਰ ਕਹਯੋ ਬਚਨਾਹੀ[30] ॥੩੦॥ [੫੬॥]

**ਦੋਹਰਾ।** "ਦਿਵਸ ਪੰਚਮੀ ਕੇ ਬਿਖੈ, ਸਤਿਗੁਰ ਧਰਮ ਸੁ ਕੇਤ[31]।

---

1. ਕੋਦੰਡ, ਧਨੁਖ, ਕਮਾਨ। 2. ਖਿਣ, ਪਲ। 3. ਬਾਂਸ ਦਾ ਧਨੁਖ। 4. ਸੂਝਵਾਨ ਲੋਕ। 5. ਦੀਵਾਨ ਮਜਲਿਸ ਰਾਇ। 6. ਹੈਰਾਨ ਹੋਇਆ। 7. ਭਾਣਾ (ਹੋਣਹਾਰ)। 8. ਭੇਜਿਆ। 9. ਹੱਥ। 10. ਸਾਇਤ, (ਇਸ) ਸਮੇਂ, (ਇਸ) ਵੇਲੇ। 11. ਹੋਣਹਾਰ, ਭਾਣਾ। 12. ਤੁਸ਼ਣੀ, ਚੁਪ, ਖ਼ਾਮੋਸ਼। 13. ਹਿਰਦੇ ਵਿਚ। 14. ਦੁਖੀ ਹੋ ਕੇ। 15. ਲਹੂ। 16. ਪੂੰਝਦੇ। 17. ਪਾਠਾਂਤਰ—'ਕੀਨ' (ਮੋ. ਬਾ. ੭੧)। 18. ਜਾਂਦਾ ਹੀ। 19. ਕੀ। 20. ਪਾਠਾਂਤਰ—'ਕਾਲ ਮੈਂ' (ਮੋ. ਬਾ. ੭੧)। 21. ਦੁਖੀ। 22. ਵੈਦ, ਹਕੀਮ। 23. ਇਸ ਤੋਂ ਅੱਗੇ ਬ੍ਰੈਕਟਾਂ ਵਾਲਾ ਪਾਠ ਹੈ, ਜੋ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਪ੍ਰਤੀ ਨੰ: ੬੦੫ ਵਿਚੋਂ ਪੂਰਾ ਕੀਤਾ ਹੈ। 24. ਮਨ ਭਾਉਂਦੇ। 25. ਕੱਪੜੇ। 26. ਪਾਠਾਂਤਰ—'ਜਬ ਹੀ ਪੁਨਿ' (ਮੋ. ਬਾ. ੭੧)। 27. ਜ਼ਖ਼ਮ ਬੰਨ੍ਹ ਕੇ। 28. ਸੋਲਾਂ। 29. ਢਿੱਲਾ, ਕਮਜ਼ੋਰ। 30. ਬਚਨ। 31. ਕੇਤੁ, ਧੁਜਾ, ਝੰਡਾ।

ਨਾਵੀ ਪਤਿਸਾਹੀ ਭਲੇ, ਬਧੀ ਧਰਮ ਕੀ ਸੇਤ[1] ॥੩੧॥ [੫੭॥]
ਤਾ[2] ਦਿਨ ਮੈ ਥਿਤ ਪੰਚਮੀ, ਸੋਊ[3] ਭਈ ਹੈ ਆਜ।
ਕਰੋ ਕਾਜ ਤੁਮ ਹੂੰ ਭਲੈ, ਹਮ ਅਸਵਾਰੇ ਸਾਜ[4]" ॥੩੨॥ [੫੮॥]

**ਕਬਿੱਤੁ।** ਗੁਰਦਿਤ ਸਿੰਘ ਭਾਈ ਤਾਹਿ, ਗੁਰ ਯੋ ਅਲਾਈ ਬਾਤ,
ਅੰਤ ਕੀ ਸੁਨਾਈ, ਜਾਹਿ ਸੀਘ੍ਰ ਹੀ ਧਾਵਹੀ।
ਪੱਕ ਜੋ ਪ੍ਰਸਾਦਿ ਤਾਹਿ ਲਜਾਈਐ ਤੱਯਾਰ ਕਰ,
ਐਸੇ ਤੋ ਉਚਾਰ ਕਾਰ ਉਦਮ ਮੈ ਲਾਵਹੀ।
ਸਭ ਹੀ ਪ੍ਰਮਾਨ ਭਾਖ ਉਠ ਖਰੇ ਚਤ੍ਰ ਚਾਖ,
ਸਰਬ ਹੀ ਸੰਗਤਿ ਮੈ ਪ੍ਰਗਟਿ ਜਨਾਵਹੀ।
ਤਾ ਮੈ ਜੋ ਪ੍ਰਧਾਨ ਸਿੰਘ ਆਏ ਸਵਾਧਾਨ ਕਰ।
ਜੋੜ ਕੈ ਹਜੂਰ ਤਨ[5] ਪ੍ਰਗਟ ਸੁਨਾਵ ਹੀ ॥੩੩॥ [੫੯॥]

**ਦੋਹਰਾ।** "ਹੇ ਸਾਚੇ ਗੁਰ! ਪੇਖੀਐ, ਸਿੱਖਨ ਕੋ ਅਹਿਵਾਲ।
ਕੋ ਅੰਚਰ[6] ਮੈ ਲਾਈਐ, ਹੇ ਗੁਰ ਦੀਨ ਦਯਾਲ ?॥੩੪॥ [੬੦॥]

**ਸਵੈਯਾ।** ਜੋ ਤੁਮ ਆਪ ਕਰਜੋ ਕਰਤਤ, ਸੋਈ ਸੁਭ ਬਾਤ ਜੋਈ ਮਨ ਭਾਵੈ।
ਤਦਪਿ ਖਾਲਸਾ ਪੰਥ ਵਧਜੋ, ਸੋਈ ਗੋਦ ਮੈ ਖੇਲਤ ਬਾਲ ਲਖਾਵੈ।"
ਤਬ ਸ੍ਰੀ ਮੁਖ ਆਪ ਉਚਾਰ ਕੀਉ, "ਅੰਗ ਸੰਗ ਸੁ ਸਿੱਖਨ ਮੈ ਨਿਜਕਾਵੈ[7]।
ਸਾਹਿਬ ਪੂਤ ਸੁਪੂਤ ਸੋ ਖਾਲਸਾ, ਬੈਰ ਲਏ[8] ਜੀਅ ਮੈ ਪ੍ਰਗਟਾਵੈ" ॥੩੫॥ [੬੧॥]

**ਦੋਹਰਾ।** ਤਬ ਸਿੱਖਨ ਉੱਚਾਰ ਕੀ, "ਸਾਹ ਬਹਾਦੁਰ ਜੋਇ।
ਜੋ ਭਾਖਤ ਹੈ ਬਦਨ[9] ਤੇ, ਨਾਹ ਕਰੀਅਤਿ ਸੋਇ ॥੩੬॥ [੬੨॥]
ਆਪ ਏਹ ਭਾਣਾ ਕੀਓ, ਨਹਿ ਕਰ ਸਕੈ ਸੁਮਾਰ[10]।
ਜੋ ਭਾਵੈ ਸੋ ਕੀਜੀਐ, ਹਮਰੇ ਕਾ ਇਖਤਜਾਰ" ॥੩੭॥ ੬੩॥]

**ਚੌਪਈ।** "ਸੁਨੋ ਸਿਖ ! ਤੁਮ ਏ ਮਿਰਜਾਦਾ। ਕਰਨ ਨ ਆਏ ਹਮ ਫਿਰੀਆਦਾ।
ਕਿਸੀ ਸਾਥ ਹਮ ਨਾਹਿ ਪ੍ਰਯੋਜਨ। ਜੋ ਕਛੁ ਹੋਇ ਸੁ ਹਮਰੇ ਓਜਨ[11] ॥ [੬੪॥]
ਯੱਦਪਿ [12] ਕਰੈ ਸੁਭਾਵ ਅਪਾਰਾ। ਤਦਪਿ[13] ਦੀਨ ਬੰਧਨ ਮੈ ਡਾਰਾ।
ਅਰੁ ਸਾਹਿਬਜਾਦੋਂ ਕੇ ਵੈਰ। ਲੇਤ ਖਾਲਸਾ ਕਰੈ ਬਡੇਰ ॥ [੬੫॥]
ਪੁਨਿ ਬੰਦੇ[14] ਕਉ ਆਯਸ[15] ਦਈ। ਕਰੇ ਕਾਰ ਹੁਇ ਕੈ ਨਿਰਭਈ।
ਜਬ ਬੰਦਾ ਗੁਰ ਕਾ ਸਿਖ ਭਯੋ। ਤਬ ਗੁਰ ਸਸਤ੍ਰ ਤਾਕੋ ਦਯੋ ॥ [੬੬॥]
ਚਾਰ ਬੀਰ[16] ਤਾ ਕੇ ਵਸ ਦੀਨੇ। ਸਸਤ੍ਰ ਦੇਇ ਕਰ ਸਿਖ ਕਰ ਲੀਨੇ।
ਤੁਮ ਲੇਵੋ ਸਭ ਬੈਰ ਸੁਧਾਰੀ। ਸਿੰਘਨ ਜੁੱਧ ਰਹਤ ਸੁ ਸਿਖਾਰੀ ॥ [੬੭॥]

---

1. ਸ੍ਰੀ ਗੁਰੂ ਤੇਗ ਬਹਾਦੁਰ ਜੀ ਨੌਵੇਂ ਪਾਤਸ਼ਾਹ ਨੇ ਧਰਮ ਦਾ ਸੇਤੁ ਅਥਵਾ ਪੁਲ ਬੰਨ੍ਹਿਆ ਸੀ। 2. ਉਸ। 3. ਉਹੋ। 4. ਅਸੀਂ ਅਸਵਾਰਾ ਸਜਾਉਂਦੇ, ਅਰਥਾਤ-ਚੜ੍ਹਾਈ ਕਰਦੇ ਹਾਂ। 5. ਪਾਠਾਂਤਰ—'ਬੀਚ' (ਮੋ. ਬਾ. ੭੧)। 6. ਪੱਲਾ, ਲੜ। 7. ਨਿਕਟ ਹੋਵੇ। 8. ਪਾਠਾਂਤਰ—'ਲੀਏ' (ਮੋ. ਬਾ. ੭੧)। 9. ਮੂੰਹ। 10. ਗਿਣਤੀ। 11. ਓਜ (ਤਾਕਤ) ਨਾਲ। 12. ਭਾਵੇਂ। 13. ਤਾਂ ਵੀ। 14. ਬਾਬਾ ਬੰਦਾ ਬਹਾਦੁਰ। 15. ਆਗਿਆ। 16. ਚਾਰ ਜੋਧੇ ਸਿੱਖ।

ਤਬ ਬੰਦਾ ਗੁਰ ਆਯਸ ਪਾਏ। ਪਾਛੈ ਕਰੈ ਜੁੱਧ ਮਨ ਭਾਏ।
ਸੀਰੰਦ ਦਿੱਲੀ ਤੁਰਕ ਸੰਘਾਰੇ। ਦੇਸ ਪੰਜਾਬ ਕਰੈ ਜੰਗ ਭਾਰੇ ॥ [੬੮॥]
ਕਛੁਕ ਮਾਨ[1] ਭਜੇ ਤਾ ਮਨ ਮਾਹੀ। ਰਹਤ ਭੰਗ ਕਛੁ ਕਰੀ ਤਹਾਂ ਹੀ।
ਸ੍ਰੀ ਗੁਰ ਰਹਤ ਸਹਾਯਕ ਤਾਹੀ। ਜਾ ਕਰ ਸਭੈ ਬੀਰ ਚਿਟਕਾਹੀ ॥ [੬੯॥]
ਜਾ ਕਰ ਪਾਦ ਬੀਚ ਸਬ ਲਾਗੇ। ਸੋ ਗੁਰ ਸੰਤ ਸਹਾਈ ਪਾਗੇ।
ਬੰਦਾ ਕਰੈ ਜੁੱਧ ਮਨ ਭਾਏ। ਕਛੁਕ ਨਿਦੇਸ[2] ਗੁਰੂ ਤੇ ਪਾਏ ॥ [੭੦॥]
ਅਹੰਕਾਰ ਤੇ ਗੁਰ ਨ ਸਹਾਈ। ਤਾਕਰ ਗਯੋ ਸੁਰਗ ਕੋ ਧਾਈ।
ਅਬ ਸੁਨ ਗਾਥ ਗੁਰੂ ਕੀ ਪਜਾਰੈ। ਜਾ ਵਿਧਿ ਸਿੰਘਨਿ ਕੋ ਬਿਧਿ ਸਾਰੈ ॥ [੭੧॥]
"ਅਹੋ ਖਾਲਸਾ ! ਅਸ ਬਿਧਿ ਕੀਜੈ। ਲਰ ਮਰ ਕੇ ਤੁਰਕਨ ਦੁਖ ਦੀਜੈ ॥
ਸਵਾ ਲਾਖ ਜਬ ਸੀਸ ਲਗਾਏ। ਤਬ ਹੀ ਅੱਛਰ ਮੁਹਰ ਚੜ੍ਹਾਏ[3] ॥ [੭੨॥]
ਸਭ ਬਰਨੌਂ[4] ਪਰ ਕਰਹੈਂ ਰਾਜ। ਪ੍ਰਗਟ ਗੋਦਿ ਮੈ ਯਦਪਿ ਬਾਜ।
ਅੰਗ ਸੰਗ ਯਾ ਕੈ ਮੈ ਰਹੌਂ। ਰਹਿਤ ਥਾਨ ਚਸਮੰ ਪਰ[5] ਚਹੌਂ ॥੩੮॥ [੭੩॥]

**ਸਵੈਯਾ।** ਜੇ ਕਰ ਰਹਤ ਰਹੈਂ ਨਿਸ ਬਾਸਰ[6], ਜਾਇ ਅਕਾਲ ਕੇ ਮਾਹਿ ਰਹਾਈ।
ਤੁਰਕ ਕੀ ਨਾਰਿ ਸੋ ਸੰਗ ਕਰੈਂ ਨਹੀਂ, ਸੰਧਿਆ ਆਦਿ ਰਹਰਾਸ ਧਰਾਹੀ।
ਦੀਵਾਨ ਲਗਾਵਤ ਹੈ ਸਵਧਾਨ ਸੁ, ਤੁਰਕ ਵਿਸਾਹ ਕਬੈ ਨਹਿ ਖਾਈ।
ਜੋਇ ਮਲੇਛ[7] ਕੀ ਨਾਰਿ ਭਜੈ[8], ਤਿਹ ਦੂਖਨ ਲਾਇ ਕੈ ਦੰਡ ਦਿਵਾਈ ॥੩੯॥ [੭੪॥]

**ਦੋਹਰਾ।** ਈਹਾਂ ਸੁ ਆਇ ਅਬਚਲ ਨਗਰ[9], ਬਖਸਾਵੈ ਨਿਜ ਥਾਪ।
ਨਾਹਿ ਜਨਾਵੈ ਬਦਨ[10] ਤੇ, ਹੋਵੈ ਬੰਦੀ[11] ਆਪ ॥੪੦॥ [੭੫॥]
ਜੇਕਰ ਆਵੈ ਨਾਹਿ ਇਹ, ਬਖਸਾਵੈ ਤਿਹ ਜਾਯ।
ਜਾ ਦਿਵਾਨ ਮੈ ਸਿੰਘ ਵਡ, ਸੰਧਜਾ ਬੰਦਨ[12] ਗਾਯ ॥੪੧॥ [੭੬॥]
ਜੇ ਕਰ ਬਖਸਾਵੈ ਨਹੀਂ, ਭਯੋ ਮਲੇਛੀ ਸੰਗ।
ਸੋ ਤਨਖਾਹੀਆ ਹੋ ਚਹੈ, ਜੋ ਕਰਤੋ ਤਿਹ ਅੰਗ ॥੪੨॥ [੭੭॥]
ਤੀਨ ਪਹਰ ਪਸਚਮ ਰਹੌਂ, ਏਕ ਦਛਨੰ ਮਾਹਿ।
ਤੁਰਕਨ ਫੋੜਤ ਰਹੌਂ ਮੈਂ, ਨਹਿ ਏਕਠ ਜੀਅ ਆਹਿ ॥੪੩॥ [੭੮॥]
ਵੈ ਆਪਸ ਮੈ ਲਰੈਂ ਬਹੁ, ਏਕ ਫੋੜ ਮਿਲ ਜਾਇ।
ਸੰਗ ਖਾਲਸੇ ਲੈ ਧਏ, ਸਗਲ ਕੁਟੰਬ ਪਰਾਇ ॥੪੪॥ [੭੯॥]
ਜੋ ਹੰਕਾਰ ਪੰਥ ਨ ਕਰੈ, ਸੋ ਦੁਖ ਪਾਵੈ ਬੀਰ।
ਹੋਇ ਮਿਤ੍ਰ ਪੁਨਿ ਤਾ ਪਿਛੈ, ਕਰ ਹੌਂ ਔਰ ਸੁ ਧੀਰ ॥੪੫॥ [੮੦॥]
ਜਨਮ ਮਰਨ ਦੋਨੋ ਨਹੀ, ਮੋਕਹੁ[13] ਜਾਨਹੁ ਬੀਰ।
ਅੰਤ ਭੀਰ ਜਬ ਪਰੈਗੀ, ਕਰੋਂ ਸਹਾਯਤਾ ਧੀਰ ॥੪੬॥ [੮੧॥]

---

1. ਅਹੰਕਾਰ। 2. ਹੁਕਮ, ਆਗਿਆ। 3. ਅਰਥਾਤ-ਖ਼ਾਲਸੇ ਦਾ ਸਿੱਕਾ ਚਲੇਗਾ। 4. ਭਾਵ-ਜਾਤਾਂ। 5. ਅੱਖਾਂ। 6. ਨਿਸ (ਰਾਤ) ਤੇ ਵਾਸਰ (ਦਿਨ)। 7. ਭਾਵ-ਮੁਸਲਮਾਨ। 8. ਭੋਗੇ। 9. ਗੁਰੂ ਕੀ ਨਗਰੀ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ (ਨੰਦੇੜ, ਦੱਖਣ)। 10. ਮੂੰਹ। 11. ਬੰਧੂਆ, ਕੈਦੀ। 12. ਸੰਧਜਾ ਵੰਦਨ, ਸੰਧਿਆ ਸਮੇਂ ਦੇਵਤਿਆਂ ਨੂੰ ਨਮਸਕਾਰ ਕਰਨ ਦੀ ਕ੍ਰਿਆ। 13. ਮੈਨੂੰ।

**ਚੌਪਈ।** ਜਹਿ ਤੁਰਕਨ ਕੇ ਹੋਇ ਅਖਾਰੇ[1]। ਜਾਹਿ ਸੀਸ ਲਾਗੇ ਬਹੁ ਪਜਾਰੇ।
ਤਾਹਿ ਖਾਲਸਾ ਕਰ ਹੈ ਰਾਜ। ਸੀਸ ਲਗੇ ਜੋ ਸਤਿਗੁਰ ਕਾਜ ॥ [੮੨॥]
ਏ ਮਾਯਾ ਕੀ ਲੀਲਾ ਜਾਨ। ਜਨਮ ਮਰਨ ਦੋਨੋ ਨਹਿ ਮਾਨੋ।"
ਸੁਨਤ ਸਿਖ ਏ ਸਤਿਗੁਰ ਪਾਸ। ਪੁਨਿ ਕਰ ਜੋੜ ਕਰੀ ਅਰਦਾਸ ॥ [੮੩॥]
"ਕਾਰਨ ਕਰਨ ਸਮਰਥ ਸੁਆਮੀ। ਤੁਮ ਕੋ ਬੰਦ ਨਮਾਮਿ ਨਮਾਮੀ[2]।
ਨਵ[3] ਸਰੂਪ ਸਤਿਗੁਰ ਜੋ ਧਾਰੈ। ਤਿਨ ਮੈ ਏ ਮਿਰਜਾਦ ਬਿਚਾਰੈ ॥ [੮੪॥]
ਆਪਨ ਜੋਤ ਰਖੈ ਜੋ ਆਹੀ। ਕਰੈ ਬੰਦਨਾ[4] ਸਗਤਿ ਤਾਹੀ।
ਜੋ ਆਪਨ ਭਾਣਾ ਵਰਤਾਯ। ਤੋ ਸੰਗਤਿ ਕੋ ਲੜ ਪਕਰਾਯ" ॥ [੮੫॥]
ਸੁਨ ਸਿਖਨ ਕੇ ਬਚਨ ਅਪਾਰ। ਹੁਕਮ ਕੀਨ ਮੁਖ ਤੇ ਕਰਤਾਰ[5]।
"ਅਬ ਕਲਜੁਗ ਕੀ ਸੁਨੀਏ ਰੀਤ। ਏਕਸ ਪਰ ਨਹਿ ਹੋਇ ਪ੍ਰਤੀਤ ॥ [੮੬॥]
ਸਵਰੈਂ ਸ੍ਵਾਰਥ ਅਪਨੇ ਜਾਹ। ਬੰਦਨ ਕਰੈਂ ਲੋਕ ਸਭ ਤਾਹ।
ਧਨ ਅਰ ਮੰਤ੍ਰ ਜੰਤ੍ਰ ਸਭ ਜਾਨੇ। ਤਾਹਿ ਕਰੈ ਸੋ ਗੁਰੂ ਪਹਿਚਾਨੇ ॥ [੮੭॥]
ਨਾਹਿ ਮੋਛ ਕੀ ਬਾਛਾ[6] ਕਰ ਹੀ। ਆਗਲ[7] ਲੋਕ ਨ ਮਨ ਮਹਿ ਧਰ ਹੀ।
ਸਰ ਪਰ[8] ਅਪਨੋ ਕਾਰਜ ਹੋਯ। ਔਰ ਵਲੇਵਾ[9] ਪਰਚਾ ਜੋਯ ॥ [੮੮॥]
ਸਮ ਦਮ[10] ਮੁਕਤ ਨ ਕਾਈ ਰੀਤ। ਸਰ ਪਰ ਅਪਨੇ ਸ੍ਵਾਰਥ ਚੀਤ।
ਵੇਖਾ ਵੇਖੀ ਹੈ ਸੰਸਾਰ। ਗ੍ਰਿਹ ਗ੍ਰਿਹ ਮਾਨੈਗੋ ਗੁਰ ਦਜਾਰ[11] ॥ [੮੯॥]
ਸਿੱਖਨ ਕੇ ਗ੍ਰਿਹ ਗੁਰ ਨਿਤ ਜਾਹੀ। ਮਾਂਗੈਂ ਭੇਟ ਮੁਖੈਂ ਨਿਜ ਪਾਹੀ।
ਗੁਰੂ ਸਿੱਖ ਕਾ ਝਗਰਾ ਪਰੇ। ਵਾ ਕੋ ਛੋਡ ਔਰ ਚਿਤ ਧਰੈ ॥ [੯੦॥]
ਯਾ ਬਿਧਿ ਤੀਰਥ ਬ੍ਰਿਧ ਅਸਥਾਨਾ। ਹੋਤ ਬਿਕਾਰ ਲੋਭ ਅਗਜਾਨਾ।
ਸਾਂਤਵੰਤ ਪੂਜਨ ਨਹਿ ਜਾਨੈ। ਬੰਚਕ[12] ਬ੍ਰਿਛਕ[13] ਖਿਕਾਰ ਨ ਮਾਨੈ ॥ [੯੧॥]
ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਹੀ। ਪੂਜਾ ਭਖਤ[14] ਭਜਨ ਨਹਿ ਗ੍ਰਾਹੀ[15]।
ਹਰਿ ਸਿਮਰਨ ਬਿਨ ਕਾਮ ਵਿਕਾਰੀ। ਸੰਤ ਕਹਾਵੈਂ ਚਿਤ ਪਰ ਨਾਰੀ ॥ [੯੨॥]
ਤਾਂ ਤੇ ਘੋਰ ਕਲੂ ਕੇ ਮਾਹੀ। ਸੰਤ ਦੁਰੈਂ[16] ਰਵਿ ਘਨੁ ਸਮ[17] ਤਾਹੀ।
ਤਾਂ ਤੇ ਜੋ ਮੁਹ ਸਿਖ ਸੁਜਾਨਾ। ਮਾਨੇ ਗੁਰੂ ਗ੍ਰੰਥ ਭਗਵਾਨਾ ॥ [੯੩॥]
ਮੋ ਨਿਜ ਬਪੁ[18] ਯਾ ਸਮ ਕੋ ਨਾਹੀ। ਪੂਰਬ ਸ੍ਰੀ ਗੁਰ ਨਾਨਕ ਆਹੀ।
ਪੂਰਬ ਸ੍ਰੀ ਗੁਰ ਨਾਨਕ ਦੇਵਾ। ਬਾਂਛਾ ਬੰਦ ਸਰੂਪ ਨ ਭੇਵਾ[19] ॥ [੯੪॥]
ਬੁਢੇ ਰਾਮ ਦਾਸ ਪ੍ਰਤਿ ਜੋਯ। ਆਗਜਾ ਕਰੀ ਆਪ ਗੁਰ ਸੋਯ।
ਦਸ ਅਵਤਾਰ ਹਮਾਰੇ ਜਾਨ। ਤੁਮਰੀ ਕੁਲ ਹੋਇ ਹੈ ਪਰਧਾਨ ॥ [੯੫॥]
ਦਸ ਅਵਤਾਰ ਗੁਪਤ ਹ੍ਵੈ ਜਾਂਹਿ। ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ।

---

1. ਜੰਗ, ਯੁੱਧ। 2. ਅਰਥਾਤ-ਮੈਂ ਤੁਹਾਨੂੰ ਨਮਸਕਾਰ ਕਰਦਾ ਹਾਂ। 3. ਨੌਂ; ੯। 4 ਨਮਸਕਾਰ। 5. ਕਰਤਾ ਪੁਰਖ ਸ੍ਰੀ ਦਸ਼ਮੇਸ਼ ਜੀ ਨੇ। 6. ਇੱਛਾ। 7. ਅਗਲੇ। 8. ਨਿਰਸੰਦੇਹ, ਬਿਨਾ ਸ਼ੱਕ। 9. ਧਨ-ਪਦਾਰਥ। 10. ਸਮ, ਦਮ ਆਦਿ ਖਟ ਸੰਪਦਾ। 11. ਕਰੁਣਾ ਵਾਲਾ, ਰਹੀਮ। 12. ਠੱਗ। 13. ਬਲੀ। 14. ਭਖਦੇ, ਖਾਂਦੇ। 15. ਗ੍ਰਹਿਣ ਨਹੀਂ ਕਰਦੇ। 16. ਲੁਕਣਗੇ। 17. ਜਿਵੇਂ ਰਵਿ (ਸੂਰਜ) ਘਨ (ਬੱਦਲਾਂ) ਵਿਚ ਲੁਕ ਜਾਂਦਾ ਹੈ। 18. ਸ਼ਰੀਰ। 19. ਪਾਠਾਂਤਰ—'ਬਾਂਛਾ ਥੀ ਦਸ ਰੂਪ ਨ ਭੇਵਾ' (ਮੋ. ਬਾ. ੭੧)।

ਗੁਰਿਆਈ ਕਾ ਨਹਿ ਅਬ ਕਾਲ[1]। ਤਿਲਕ ਨ ਦੇਵਹਿਗੇ ਕਿਸ ਭਾਲ[2]॥ [੯੬॥]
ਸਰਬ ਸੁ ਸੰਗਤਿ ਖਾਲਸ ਮਾਨ। ਸ੍ਰੀ ਅਸਿਕੇਤੁ[3] ਗੋਦ ਮੈ ਜਾਨ
ਲੜ ਪਕੜਾਇ ਸਬਦ ਕਾ ਰੂਪ। ਜੋ ਮਾਨੈ ਸੋ ਸਿੰਘ ਅਨੂਪ ॥ [੯੭॥]
ਦਰਸਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।
ਲੈ ਆਵੋ ਤਾ ਕੋ ਯਾ ਥਾਨਾ।" ਲੈ ਆਏ ਗੁਰ ਦਸਮ ਸੁਜਾਨਾ ॥ [੯੮॥]
ਸੁਨ ਕੈ ਕਹਾ ਏਹੁ ਇਤਿਹਾਸ। "ਚਲੋ ਆਦਿ ਸਤਿਗੁਰ ਕੇ ਪਾਸ।"
ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ ॥ [੯੯॥]
ਲੈ ਕੇ ਤਾਹਿ ਅਰਪ[4] ਕੀ ਬੰਦਨ[5]। ਪ੍ਰਦੱਖਨ[6] ਕਰਤੇ ਮਨ ਰੰਗਨ।
ਕਹਾ, "ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ ॥ [੧੦੦॥]
ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬਾਕ ਭਨਾਹੀ[7]।
ਯੱਦਪਿ[8] ਰਾਜੈ ਕੈ ਹੋਇ ਪਾਸ। ਤਦਪਿ[9] ਨ ਚਾਹੈ ਮਾਨਤ ਤਾਸ[10] ॥ [੧੦੧॥]

**ਐਸੇ ਕਹੈ ਹੈ :**

ਕਲਿ ਕਾਤੀ ਰਾਜੇ ਕਾਸਾਈ। ਬੁਰਾ ਭਲਾ ਨ ਮਾਨਤੇ ਹੈਂ।
ਯਾ ਬਿਧਿ ਔਰ ਗੁਰੂ ਨਹਿ ਕਹਿਹੀ। ਤਾਤੇ ਸਾਚੋ ਗੁਰ ਯਹਿ ਚਹਿਹੀ ॥ [੧੦੨॥]
ਯਾ ਦਰਸਨ ਤੇ ਪਾਪ ਨਸਾਹੀ। ਯਾ ਬਚ ਧਾਰੇ ਮੋਖ ਪਦਾ ਹੀ[11]।
ਸਬ ਸੰਗਤਿ ਕੋ ਕਹੈ ਸੁਨਾਈ। ਅਪਵਰਗ[12] ਆਦਿ ਪਦ ਚਾਰ[13] ਲਖਾਹੀ ॥ [੧੦੩॥]
ਰਿਧਿ ਸਿਧਿ ਸਭ ਸਾਧਨ ਗਜਾਨਾ। ਪ੍ਰਾਪਤਿ ਹੋਇ ਯਾਹਿ ਹਿਤ ਠਾਨਾ।
ਗਜਾਨ ਬੈਰਾਗ ਅਨੇਕ ਲਖਾਈ। ਅੰਮ੍ਰਿਤ ਵੇਲੇ ਯਾ ਦਰਸਾਈ ॥ [੧੦੪॥]
ਅੰਮ੍ਰਿਤ ਸਮੈ ਚਾਹੀਐ ਐਸੇ। ਕਰ ਸਨਾਨ ਮੁਖ ਮੰਜਨ ਵੈਸੇ।
ਸੁਚ ਪਾਵਨ[14] ਹੋਇ ਪੂਰਬ ਨਾਗਾ[15]। ਕਰੈ ਦਰਸ ਗੁਰ ਕੋ ਵਡ ਭਾਗਾ ॥ [੧੦੫॥]
ਸ੍ਰੀ ਜਪੁ ਪਠ ਮੰਤ੍ਰ ਗੁਰ ਕੇਰਾ[16]। ਵਾਤੋ ਪੁਨਿ ਕਾਰਜ ਚਹੈ ਬੇਰਾ।
ਐਸ ਗਉੜੀ ਵਾਰ[17] ਮਹਿ ਕਹਾ ਹੈ ਸੋ ਰਹਤ ਕਰੈਂ :
"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ [੧੦੬॥]
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ ॥ [੧੦੭॥]
ਫਿਰਿ ਚੜੈ ਦਿਵਸੁ ਗੁਰ ਬਾਣੀ ਗਾਵੈ, ਬਹਦਿਆ ਉਠਦਿਆ ਹਰਿਨਾਮੁ ਧਿਆਵੈ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰ ਸਿਖੁ ਗੁਰੂ ਮਾਨ ਭਾਵੈ ॥ [੧੦੮॥]
ਜਿਸ ਨੋ ਦਇਆਲ ਹੋਵੈ ਮੇਰਾ ਸੁਆਮੀ, ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ।

---

1. ਸਮਾਂ। 2. ਮੱਥੇ ਪਰ। 3. ਖੜਗ ਕੇਤੁ, ਅਕਾਲ ਪੁਰਖ। 4. ਭੇਟਾ। 5. ਨਮਸਕਾਰ। 6. ਪ੍ਰਕਰਮਾ। 7. ਭਨੇ (ਕਹੇ) ਹਨ। 8. ਭਾਵੇਂ, ਚਾਹੇ। 9. ਤਾਂ ਵੀ। 10. ਤਿਸ (ਉਸ) ਨੂੰ। 11. ਮੁਕਤ ਪਦਵੀ। 12. ਮੋਖ, ਮੁਕਤੀ। 14. ਧਰਮ, ਅਰਥ, ਕਾਮ ਅਤੇ ਮੋਖ। 15. ਪਵਿਤ੍ਰ। 16. ਨਾਗ (ਦਿਨ) ਚੜ੍ਹਨ ਤੋਂ ਪੂਰਬ (ਪਹਲਾਂ), ਸਵੇਰੇ ਹੀ। 16. ਗੁਰੂ ਦਾ ਮੰਤ੍ਰ ਪੜ੍ਹੇ। 17. ਮ. ੪। ਇਸ ਸ਼ਬਦ ਵਿਚ ਆਦਿ *ਸ੍ਰੀ ਗੁਰੂ ਗ੍ਰੰਥ* ਸਾਹਿਬ ਜੀ ਤਰਤੀਬ ਤੋਂ ਬਾਹਰ ਛੰਦ-ਅੰਕ ੧੦੩, ੧੦੪, ੧੦੫ ਤੇ ੧੦੬ ਲਗੇ ਹੋਏ ਹਨ ਜੋ ਕੇਵਲ ਛੰਦ ਦੀਆਂ ਚੌਂ ਤੁਕੀਆਂ ਦੇ ਪ੍ਰਤੀਕ ਹਨ। ਇਸ ਤੋਂ ਬਿਨਾਂ ਏਥੇ ਹੋਰ ਇਨ੍ਹਾਂ ਅੰਕਾਂ ਦਾ ਕੋਈ ਮਤਲਬ ਨਹੀਂ ਹੈ।

ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰ ਸਿਖ ਕੀ, ਜੋ ਆਪ ਜਪੈ ਅਵਰਹ ਨਾਮੁ ਜਪਾਵੈ।
ਯਾ ਬਿਧਿ ਰਹਿ ਰਾਸ ਜਪ ਮੰਤ੍ਰ ਰਹਤ ਚਾਹੈ ਕਰਨੀ[1] ॥ [੧੦੯॥]

**ਚੌਪਈ।** ਇਕ ਅੰਮ੍ਰਿਤ ਵੇਲਾ ਨਰ ਦੇਹੀ। ਸਵਾ ਜਾਮ[2] ਪੁਨਿ ਸੰਗਤਿ ਏਹੀ।"
ਤੇ ਅੰਮ੍ਰਿਤ ਵੇਲਾ ਕੋ ਪਾਯ। ਹਰਿ ਸਿਮਰਨ ਨਰ ਮਖ ਲਹਾਇ[3]" ॥੪੭॥ [੧੧੦॥]

**ਸਵੈਯਾ।** ਯਾ ਬਿਧਿ ਰਹਤ ਕਹੀ ਗੁਰ ਜੀ ਤਬ, ਰਾਤ ਬਿਤੀਤ ਭਈ ਸਬ ਸਾਰੀ।
ਤਾ ਸਮੈ ਆਨ ਪੜ੍ਹੀ ਗੁਰ ਸਿਖਨ, ਆਸਾ ਕੀ ਵਾਰ ਬਜੰਤ੍ਰ[4] ਅਪਾਰੀ।
ਵਾਰ ਸਮਪਤਿ ਪ੍ਰਾਤ[5] ਭਯੋ, ਤਬ ਬੀਸ ਸਹੰਸ੍ਰ[6] ਦਾਮ[7] ਉਚਾਰੀ।
ਕਨਕ ਸੁ ਭੂਖਨ[8] ਬਾਂਟ ਦਏ ਪੁਨਿ, ਚਾਰ ਪਦਾਰਥ ਭਾਵਨ ਭਾਰੀ ॥੪੮॥ [੧੧੧॥]
ਸੰਗਤਿ ਸਿਖ ਰਬਾਬੀ ਭਲੇ ਅਰੁ ਢਾਢੀ ਸੁ ਗਾਵਤ ਹੈਂ ਗੁਰ ਪਾਹੀ।
ਬਾਂਟਤ ਸੋ ਸੁਨ ਪਹਰ ਚੜ੍ਹਜੋ ਦਿਨ, ਸੰਗਤ ਕੋ ਪੁਨਿ ਐਸ ਅਲਾਈ।
ਪੰਚ ਭੂਤਕ ਦੇਹ ਬਿਨਾਸ ਕਹੈਂ ਪੁਨਿ ਆਤਮ ਜਾਨ ਅਲੋਪ ਰਹਾਂਹੀ।
ਜਜੋਂ ਨਲੀਏਰ ਫਲੰ ਗਤ ਦੂਖਨ, ਜਜੋਂ ਨਭ[9] ਜਾਨ ਘਟੰ ਮਟ[10] ਮਾਹੀ ॥੪੯॥ [੧੧੨॥]

**ਚੌਪਈ।** ਨੀਰ[11] ਬੁਦਾਬੁਦਾ[12] ਏਕੈ ਮਾਨੋ। ਤਾ ਕੋ ਭੇਦ ਸੁ ਵਾਚ ਪਛਾਨੋ।
ਤਜੋਂ ਈਸਰ ਮੈ ਕਲਪਿਤ ਜੀਵਾ। ਸ੍ਰਿਜ[13] ਪਾਲਨ ਸੰਘਾਰਨ[14] ਥੀਵਾ[15] ॥ [੧੧੩॥]
ਵਿਖੈ ਨੇਮ ਸਮ ਦਮ ਕੇ ਧਾਰੇ। ਸ੍ਰਵਨਲ ਸਿਮਰਨ ਮਨਲ ਨਿਹਾਰੇ[16]।
ਲਹਿ ਸਮਾਧ ਪੁਨਿ ਅਕ੍ਰੈ[17] ਹੋਈ। ਗਜਾਨੀ ਸੋਗ ਹਰਖ ਗਤ[18] ਸੋਈ ॥ [੧੧੪॥]
ਜੋ ਜੀਵਤ ਨਿਜ ਸਦਾ ਰਹਾਹੀ। ਤੌ ਪੁਨਿ ਸੋਗ ਹਰਖ ਧਰ ਭਾਈ।
ਜਿਮ ਨੌਕਾ[19] ਜਨ ਸੰਗਤ ਮਾਨਾ। ਤਜੌਂ ਸੰਸਾਰ ਸੁਤ ਬੰਧ[20] ਪਛਾਨਾ ॥ [੧੧੫॥]
ਖੇਤ੍ਰ ਮਾਹਿ ਬੀਰਜ[21] ਕੋ ਸੰਧ[22]। ਦੇਸ ਦੇਸ ਕੇ ਮਾਹਿ ਰਵੰਤ[23]।
ਨਟ ਤਰੰਗ[24] ਉਪ ਤਲੈ[25] ਕਹੂੰ ਜਨ। ਤਾਤੇ ਕਰਮ ਚਾਹੈ ਬੰਧਨ ਗਨ ॥ [੧੧੬॥]
ਤਾ ਪੰਥਨ ਤੇ ਜੂਨਨਿ ਮਾਹੀ। ਭੋ ਗਤ ਜੀਵ ਸੁ ਤਾ ਤਤ ਆਹੀ।
ਜਹਿ ਜਾਵੈ ਤਹਿ ਮਮਤਾ ਧਾਰੀ। ਭੋਗਤ ਦੇਹ ਚੈਤੰਨ ਪ੍ਰਕਾਰੀ ॥ [੧੧੭॥]
ਭੋਗ ਚੌਰਾਸੀ ਅੰਤ ਮਯਾ[26] ਕਰ। ਲਹਤ[27] ਦੇਹ ਮਾਨੁਖ ਕੀ ਆਤੁਰ[28]।
ਮਾਤ ਗਰਭ ਮੈ ਅਤਿ ਦੁਖ ਪਾਏ। ਜੇਰ ਗ੍ਰਿੰਥ[29] ਮੈ ਸਿਰ ਤਲਵਾਏ[30] ॥ [੧੧੮॥]
ਲੋਹ ਤਾਰ[31] ਜਿਮ ਜਨਮ ਲਹਾਈ[32]। ਪੁਨਿ ਬਾਲਕ ਮੈ ਅਤਿ ਦੁਖ ਪਾਈ।
ਜਵਾ ਬ੍ਰਿਧ ਪੁਨਿ ਦੂਖਨ ਧਾਮਾ। ਇਕ ਸਤਿਸੰਗਤਿ ਮੈ ਬਿਸ੍ਰਾਮਾ ॥੫੦॥ [੧੧੯॥]

---

1. ਏਥੇ ਮੂਲ ਪੁਸਤਕ ਵਿਚ ਕੋਈ ਕ੍ਰਮ-ਅੰਕ ਨਹੀਂ ਹੈ। 2. ਪਹਰ। 3. ਲਹੇ, ਪ੍ਰਾਪਤ ਕਰੇ। 4. ਵਾਜੇ, ਸਾਜ਼। 5. ਸਵੇਰਾ ਪ੍ਰਾਤਹਕਾਲ। 6. ਵੀਹ ਹਜ਼ਾਰ। 7. ਤਾਂਬੇ ਦਾ ਇਕ ਪੁਰਾਣਾ ਸਿੱਕਾ, ਜੋ ਰੁਪਏ ਦਾ ੪੦ਵਾਂ ਜਾਂ ੫੦ ਵਾਂ ਹਿੱਸਾ ਸੀ। 8. ਕਨਕ (ਸੋਨੇ) ਦੇ ਭੂਖਨ (ਗਹਣੇ)। 9. ਆਕਾਸ਼। 10. ਘਟਾਕਾਸ਼ (ਘੜੇ ਦਾ ਆਕਾਸ਼ ਅਥਵਾ ਪੁਲਾੜ) ਤੇ ਮਟਾਕਾਸ਼ (ਮਟ ਦਾ ਆਕਾਸ਼ ਅਥਵਾ ਪੁਲਾੜ) 11. ਪਾਣੀ। 12. ਬੁਲਬੁਲਾ 13. ਸਾਜਣਾ। 14. ਨਾਸ਼ ਕਰਨਾ। 15. ਹੋਇਆ। 16. ਪਾਠਾਂਤਰ—'ਕਟਾਰੇ' (ਮੋ. ਬਾ. ੭੧)। 17. ਅਕ੍ਰਿਯ, ਕ੍ਰਿਆ ਰਹਿਤ। 18. ਹਰਖ ਸੋਗ ਤੋਂ ਰਹਿਤ। 19. ਬੇੜੀ, ਕਿਸ਼ਤੀ। 20. ਸਤ (ਪੁ) ਤੇ ਬੰਧੁ (ਭਾਈ)। 21. ਬੀਜ। 22. ਸੰਧੀ, ਜੋੜ। 23. ਰਵਦੀ (ਚਲਦੀ) ਹੈ। 24. ਨਟ ਦੀ ਤਰੰਗ ਵਾਂਗੂ। 25. ਉਪਰ ਤੇ ਹੇਠਾਂ। 26. ਕ੍ਰਿਪਾ। 27. ਪ੍ਰਾਪਤ ਕਰਦਾ ਹੈ। 28. ਦੁਖੀ ਹੋ ਕੇ। 29. ਜੇਰ ਦੀਆਂ ਗੰਢਾਂ ਵਿਚ। 30. ਉਲਟਾ ਹੋ ਕੇ। 31. ਲੋਹੇ ਦੀ ਤਾਰ ਵਾਂਗੂ। 32. ਜਨਮ ਲੈ ਕੇ।

**ਦੋਹਰਾ।** ਜਬ ਬਿਬੇਕ[1] ਪ੍ਰਗਟੈ ਰਿਦੈ, ਖਟ ਗੁਨ[2] ਕਰੈ ਨਿਵਾਸ।
ਜਨਮ ਮਰਨ ਭ੍ਰਮ ਭਾਸ[3] ਹੈ, ਜਿਮ ਰਜੁ[4] ਲਖ ਅਹਿ[5] ਨਾਸ ॥੫੧॥ [੧੨੦॥]

**ਚੋਪਈ।** ਯਹਿ ਉਪਦੇਸ ਕਰਤ ਬਹੁ ਬਾਰਾ। ਗੁਰਦਿਤ ਸਿੰਘ ਆਯੋ ਮਤਿ ਸਾਰਾ।
ਕਰੀ ਅਰਜ, "ਏ ਸਾਚੇ ਸਾਹ। ਅਬ ਦਿਨ ਜਾਮ[6] ਚੜਯੋ ਹੈ ਆਹ।
ਖੁਦ ਜੋ ਹੁਕਮ ਕੀਆ ਕਰਤਾਰ। ਸੋ ਪ੍ਰਸਾਦਿ ਭਯੋ ਤਈਆਰ" ॥੫੨॥ [੧੨੧॥]

**ਸਵੈਯਾ।** ਯੌਂ ਤਬ ਆਇਸ ਕੀ ਗੁਰ ਦੇਵ ਜੀ, "ਸਿੱਖਨ ਮੈ ਅਰਦਾਸ ਕਰਾਵੈਂ।
ਦੀਨ ਅਨਾਥਨ ਕੋ ਬਹੁ ਭਾਂਤਿਨ, ਬਾਂਟਨ ਹੇਤ ਸੁ ਸਿਖ ਪਠਾਵੈਂ।
ਇਸੀ ਪ੍ਰਕਾਰ ਸੁ ਬਾਂਟਤ ਬਾਂਟਤ, ਪਹਰ ਰਹਯੋ ਦਿਨ ਤਾਹ ਤੇ ਆਵੈਂ।
ਤੀਰ ਕਮਾਣ ਸੁ ਲੈ ਕਰ ਹਾਥ ਮੈ, ਤੀਰ ਚਲਾਇ ਨੀਸਾਨ ਬਤਾਵੈਂ ॥੫੩॥ [੧੨੨॥]
ਯੌਂ ਸੁਨ ਤੁਰਕ ਬਡੇ ਤਹ ਆਵਤ, ਸਾਹਿਬ ਕੋ ਇਹ ਭਾਂਤਿ ਅਲਾਵੈਂ।
"ਗੁਰਸਤਾਨ[7] ਮਹਾਨ ਸੁ ਪੀਰਨ ਕੋ ਇਹ, ਜਾਇ[8] ਨਹੀਂ ਇਹ ਭਾਂਤਿ ਸੁਨਾਵੈਂ।"
ਯੌਂ ਸੁਨ ਬਾਕ ਨੀਸਾਨ ਦਈ ਤਹਿ, ਦੀਦ[9] ਜਿਮੀ ਦਰ[10] ਖੇਦ ਮਿਟਾਵੈਂ।
ਨਗੀਨ ਅਸਥਾਨ ਕਰੀ ਸੁ ਕਨਾਤਹ, ਚੰਦਨ ਬੀਚ ਚਿਤਾ ਮੈ ਧਰਾਵੈਂ ॥੫੪॥ [੧੨੩॥]
ਪੂਰਬ[11] ਕਾਲ ਮੈ ਚੰਦਨ ਲੈ ਕਰ, ਸਿਖ ਲਬਾਨਾ ਤਹਾ ਮਿਲ ਆਏ।
ਪਾਂਚ ਸਹੰਸ੍ਰ[12] ਸੋ ਰੋਕਨ[13] ਕੋ ਅਤਿ[14], ਚੰਦਨ ਲੇ ਇਕ ਠੋਰ ਧਰਾਏ।
ਤਹ ਕੀ ਪ੍ਰਵਾਨਗੀ ਆਪ ਦਈ, ਅਤਿਸੈ[15] ਕਰ ਸਿੱਖ ਚਿਤਾ ਸੁ ਬਨਾਏ।
ਆਪ ਸਨਾਨ ਕਰਯੋ ਸਹ ਕੇਸਨ[16], ਕੇਸਰੀ ਖਜੋਮ ਪਟੰ[17] ਪਹਿਰਾਏ ॥੫੫॥ [੧੨੪॥]

**ਛੰਦ।** ਕਲਗੀ ਜਿਗਾ ਪਟ ਭੂਖਨੰ ਯੁਤ, ਸਯੰਕਾਲ[18] ਬਿਹਾਵਹੀ।
ਸਨੱਧ ਬੱਧਨ[19] ਕਰਮ ਸਰ ਧਰ, ਮਾਰ ਜਾਇ ਬਿਤਾਵਹੀ।
ਤਾ ਸਮੈ ਮਜਲਸ ਰਾਇ ਭੀ, ਕਰ ਜੋੜ ਸੰਗਤਿ ਸਹਿ ਭਏ।
ਤਾ ਸਮੈ ਨੈਨ ਬਿਰਾਗ ਕੇ ਯਹਿ ਰੂਪ ਪੇਖਤ ਗੁਰ ਠਏ।
ਯਾ ਭਾਂਤਿ ਸੰਗਤਿ ਕੋ ਬਿਆਕੁਲ, ਪੇਖ ਬੈਨ ਅਲਾਵਹੀ।
"ਸਰਬ ਸੰਗਤਿ ਰੂਪ ਮੇਰੋ, ਜੋ ਆਬੈ ਨ ਕਮਾਵਹੀ।
ਉਪਦੇਸ ਮੇਰੋ ਚਿਤ ਮੈ ਅਰੁ ਰਹਤ ਸਿੰਘਨ ਕੀ ਕਰੈ।
ਮੈਂ ਅੰਗ ਸੰਗ ਸੁ ਤਾਹਿ ਕੇ, ਯਹਿ ਬਾਤ ਸਾਚੋ ਹੈ ਰਰੈ[20] ॥੫੬॥ [੧੨੫॥]

**ਝੂਲਨਾ।** ਤਹਿ ਕਾਲ ਮੋ ਸਿੰਘ ਅਰਦਾਸ ਕੀਨੀ, "ਸੱਚੇ ਸਾਹ ਜੀ, ਮਾਤ ਸਾਹਿਬ ਜੋ ਦੇਵੀ।
ਆਪ ਵਿਜੋਗ ਸਹਾਰ ਜਾਨੈ ਨਹੀ, ਹੁਕਮ ਦਰਗਾਹ ਕਾ ਸਹੇ ਖੇਵੀ[21]।
ਲਿਖੇ ਜੋ ਅੰਕ ਵਿਧਿ[22] ਅੰਕ ਪਰਪੰਚ ਨੇ, ਤਾਹਿ ਕੇ ਬੈਨ ਮਿਟਾਇ ਦੇਵੀ।"

---

1. ਗਿਆਨ, ਵਿਚਾਰ। 2. ਨੀਤੀ ਦੇ ਛੇ ਅੰਗ- ਸੰਧਿ (ਮੁਲਾਕਾਤ, ਸੁਲਾ) ਵਿਗ੍ਰਹ (ਜੰਗ), ਯਾਨ (ਦੁਸ਼ਮਨ) ਉਤੇ ਚੜ੍ਹਾਈ ਆਸਨ (ਕਿਸੇ ਥਾਂ ਆਸਨ ਜਮਾਉਣਾ), ਸੰਸ਼੍ਰਯ (ਕਿਸੇ ਬਲਵਾਨ ਦਾ ਆਸਰਾ ਲੈਣਾ) ਤੇ ਦ੍ਵੈਧੀ ਭਾਵ (ਫੋਟਕ ਪਾਉਣਾ)। 3. ਮਾਲੂਮ ਹੁੰਦਾ। 4. ਰੱਸੀ। 5. ਸੱਪ। 6. ਪਹਲ। 7. ਗੋਰਿਸਤਾਨ, ਕਬਰਿਸਤਾਨ। 8. ਜਗ੍ਹਾ, ਥਾਂ। 9. ਦੋਖ। 10. ਵਿਚ। 11. ਪਹਲੇ ਸਮੇਂ। 12. ਪੰਜ ਹਜ਼ਾਰ। 13. ਨਕਦ। 14. ਪਾਠਾਂਤਰ—'ਸੁਭ' (ਮੋ. ਬਾ. ੭੧)। 15. ਅਤਿਸ਼ਯ, ਬਹੁਤ ਅਧਿਕ। 16. ਕੇਸਾਂ ਸਮੇਤ। 17. ਰੇਸ਼ਮੀ ਕੱਪੜੇ। 18. ਸ਼ਾਮ। 19. ਹਥਿਆਰ ਬੰਦ ਹੋ ਕੇ। 20. ਬੋਲੇ। 21. ਗੁਜ਼ਾਰਨਾ। 22. ਕਰਤਾਰ, ਵਿਧਾਤਾ।

ਯਹਿ ਭਾਂਤਿ ਜੋ ਹੁਕਮ ਹਜੂਰ ਆਗਜਾ ਦਈ, ਬਾਤ ਸੋ ਮਾਨ ਕੇ ਸੀਸ ਲੇਵੀ ॥੫੭॥ [੧੨੬॥]
ਯਹਿ ਭਾਂਤਿ ਹਜੂਰ ਨੇ ਤਾਹਿ ਅਗਜ ਦਈ, "ਸੰਗ ਨਹੀ ਜਲਨਾ ਜੋਗ ਮੇਰੇ।
ਯਾ ਲਿਖੇ ਜੋ ਅੰਗ ਵਿਜੋਗ ਜਾਨੋ, ਸਹੀ ਰਹੈਂਗੇ ਕਾਲ ਕਛੁ ਸਾਸ ਤੇਰੇ।
ਮੋਹ[1] ਤੇ ਅਲਪ[2] ਕਛੁ ਕਾਲ ਪੀਛੈ ਰਹੈਂ, ਬਾਤ ਕੋ ਮਾਨੀਐ ਛਾਡ ਧੋਰੇ[3]।
ਤਾਹਿ ਮੋ ਜਾਇਕੈ ਪ੍ਰਾਨ ਛੂਟੈਂ ਜਬੈ, ਗਾਂਠ ਸੰਦੇਹ ਕੀ ਦੇਹ ਛੋਰੇ" ॥੫੮॥ [੧੨੭॥]

**ਦੋਹਰਾ।** ਏਕ ਸਿੰਘ ਕਲਾਲ ਕੋ, ਔਰ ਪੰਚ ਪੁਨਿ ਜਾਨ।
ਮਾਤਾ ਕੀ ਅਤਿ ਟਹਿਲ ਮੋ, ਸੌਂਪੇ ਅਤਿ ਹਿਤ ਮਾਨ ॥੫੯॥ [੧੨੮॥]
ਮਾਤਾ ਜੀ ਤਬ ਆਇ ਕੇ, ਰਹੇ ਦਿਲੀ ਬਰ ਗਾਹਿ।
ਸੁਧਾ ਸਰੋਵਰ ਗਏ ਦੋ, ਪੂਤ ਜੋ ਤਿਨ ਕੇ ਆਹਿ ॥੬੦॥ [੧੨੯॥]
ਏਕ ਸਿੰਘ ਹੈ ਥਾਨ ਸਿੰਘ, ਮਾਨ ਸਿੰਘ ਦੁਈ ਮਾਨ।
ਜਾਤਿ ਕਲਾਲ ਸੁ ਤਾਹਿ ਕੀ, ਰਹੈਂ ਹਜੂਰ ਪ੍ਰਮਾਨ ॥੬੧॥ [੧੩੦॥]
ਵੇਖ ਵਿਚਿਤ੍ਰ ਵਿਲਾਸ ਕੋ, ਬਿਸਮ[4] ਭਏ ਮਨ ਮਾਹਿ।
ਨੈਨਨ[5] ਮੋ ਕਰੁਨਾ[6] ਅਏ, ਵਜਾਕੁਲ[7] ਭਏ ਲਖਾਹਿ ॥੬੨॥ [੧੩੧॥]

**ਚੌਪਈ।** ਤਬ ਹਜੂਰ ਯਾ ਭਾਂਤਿ ਅਲਾਏ। ਸੁਖਮਨੀ ਕੋ ਬਾਕ ਸੁਨਾਏ।
"ਨਾਹਿ ਕਿਛੁ ਜਨਮੈ ਨਹ ਕਿਛੁ ਮਰੈ। ਆਪਨ ਚਲਿਤੁ ਆਪ ਹੀ ਕਰੈ[8]" ॥ [੧੩੨॥]
ਤੀਨੋ ਕਾਲ ਦੇਹਿ ਹੈ ਨਾਹਿ। ਆਤਮ ਮੈ ਕਲਪਿਤ ਜਗ ਆਹਿ।
ਰਵਿ ਮਰੀਚ ਨਹਿ ਨੀਰ ਸੋ ਮਾਨ। ਸਤ ਅਰੁ ਅਸਤ ਦੁਤੀ ਨਹਿ ਮਾਨ ॥ [੧੩੩॥]
ਸੁਪਨ ਲੀਨ ਅਗਜਾਨੀ ਸਾਚਾ। ਜਾਗਤ ਗਜਾਨੀ ਮੈ ਭ੍ਰਮ ਕਾਚਾ।
ਮਾਖਨ ਛਾਛ[9] ਮਾਹਿ ਜਸੋਂ ਅਹੈ। ਜੀਵਨ ਮੁਕਤਿ ਤਿਵੈ ਨਿਰਬਹੈ ॥ [੧੩੪॥]
ਜੋ ਸਿਖ ਰਹਤ ਧਰੈ ਮੋ ਪਜਾਰਾ। ਅੰਗ ਸੰਗ ਤਾਕੇ ਹੌ ਸਾਰਾ।
ਤੁਰਕ ਸੰਗ ਤਜ ਪਰਧਨ ਨਾਰੀ। ਧਜਾਨ ਨਾਥ[10] ਕੀਰਤਿ[11] ਗੁਰ ਧਾਰੀ ॥ [੧੩੫॥]
ਗ੍ਰੰਥ ਗੁਰੂ ਮੈ ਨਿਹਚਾ ਧਾਰੇ। ਤਾ ਬਿਨ ਚਾਹ ਨ ਧਰੇ ਪਿਯਾਰੇ।
ਤਾਕੀ ਵਾਂਛਾ[12] ਸਭ ਗੁਰ ਪੂਰੈ। ਯਾ ਪਰ ਨਿਸਚਾ ਭ੍ਰਮ ਸਭ ਦੂਰੈ ॥ [੧੩੬॥]
ਯਾ ਬਿਧਿ ਸ੍ਰੀ ਗਿਰੰਥ ਸਿਰ ਨਜਾਈ। ਕਰ ਅਰਦਾਸ ਪ੍ਰੇਮ ਜੁਤ ਭਾਈ।
ਦਾਮ ਅਨੰਤ ਦਏ ਜੋ ਰਬਾਬੀ। ਮਾਨੋ ਚੜੀ ਗ੍ਰੰਥ ਬਚ ਆਬੀ[13] ॥ [੧੩੭॥]
ਖੁਸੀ ਕਰੋ ਸਭ ਕੋ ਕਹਿ ਐਸੇ। ਅੰਗ ਸੰਗ ਲਖ ਭੀਰ ਮੋ ਵੈਸੇ।"
ਯ ਕਹਿ ਨਿਜ ਬਪੁ[14] ਧਜਾਨ ਲਗਾਏ। ਸ੍ਰੀ ਮੁਖ ਤੇ ਯੌ ਵਾਕ ਸੁਨਾਏ ॥ [੧੩੮॥]

**ਮਾਰੂ ਮਹਲਾ ੫[15]**

ਖੁਲਿਆ ਕਰਮੁ[16], ਕ੍ਰਿਪਾ ਭਈ ਠਾਕੁਰ, ਕੀਰਤਨ ਹਰਿ ਹਰਿ ਗਾਈ।

---

1. ਮੇਰੇ। 2. ਥੋੜਾ। 3. ਆਸਰੇ, ਸਹਾਰੇ। 4. ਅਸਚਰਜ। 5. ਅੱਖਾਂ, ਨੇਤ੍ਰ। 6. ਦਯਾ, ਕ੍ਰਿਪਾ-ਭਾਵ। 7. ਦੁਖੀ। 8. ਗਉੜੀ ਸੁਖਮਨੀ ਮ. ੫, ਅ. ੧੪,੬। 9. ਲੱਸੀ। 10. ਨਾਥ (ਸੁਾਮੀ) ਅਕਾਲ ਪੁਰਖ ਦਾ ਧਿਆਨ। 11. ਜਸ, ਵਡਿਆਈ। 12. ਇੱਛਾ, ਮਨੋਕਾਮਨਾ। 13. ਆਭਾ। 14. ਆਤਮ ਸ੍ਵਰੂਪ ਵਿਚ। 15. ਪਾਠਾਂਤਰ 'ਮਾਰੂ ਪਾਤਿਸਾਹੀ ਪ' (ਖ਼ਾ. ਕਾ. ਅ. ੬੦੫)। 16. ਪੁੰਨ ਕਰਮ, ਭਾਗ।

ਸ੍ਰਮੁ[1] ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ[2] ॥੧॥
ਅਬ ਮੋਹਿ ਜੀਵਨ ਪਦਵੀ ਪਾਈ।
ਚੀਤਿ ਆਯੋ ਮਨਿ ਪੁਰਖੁ ਬਿਧਾਤਾ, ਸੰਤਨ ਕੀ ਸਰਨਾਈ ॥੧॥ ਰਹਾਉ॥
ਕਾਮੁ ਕ੍ਰੋਧ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ।
ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ।
ਪਾਵਨ ਪਤਿਤ ਕੀਏ ਕੀਏ ਬਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ, ਗੋਬਿੰਦ ਚਰਣ ਓਟਾਈ।
ਨਾਨਕੁ ਜਸੁ ਗਾਵੈ ਠਾਕੁਰ ਕਾ, ਰੈਣਿ ਦਿਨ ਸੁ ਲਿਵ ਲਾਈ[3] ॥੪॥੬੩॥ [੧੩੯॥]

**ਸਵੈਯਾ।** ਇਹ ਭਾਂਤਿ ਉਚਾਰ ਸੁ ਬਾਂਟਤ ਹੈ ਅਤਿ, ਰੋਕ ਮੁਠੀ ਭਰ ਮੁਹਰ ਸੁ ਲੇਹੀ।
ਸਵਾ ਜਾਮ[4] ਸੁ ਰਾਤ ਗਈ ਬਿਧਿ ਯਾਹਿ ਸੁ, ਵਾਹਿਗੁਰੂ ਮੁਖ ਜਾਪੁਚਰੇਹੀ[5]।
ਨਾਮ ਸੁਨੇ ਬਸ ਕੋ ਸਭ ਕਾਂਪਤ, ਸਿੰਘ ਭਏ ਅਤਿ ਆਤੁਰ[6] ਤੇਹੀ।
ਸਿੰਘ ਅਚਾਰਜ[7] ਏਕ ਗੁਰੂ ਲਖ, ਤਾਹਿ ਕੋ ਅਗਨਿ ਲਗਾਵ[8] ਕਹੇਹੀ ॥੬੪॥ [੧੪੦॥]

**ਦੋਹਰਾ।** "ਮੋ ਸੁਗੰਧ ਹੈ ਤੋਹ ਕੋ, ਜੋ ਨਹਿ ਮਾਨੋ ਬੈਨ।
ਬਾਹਰ ਕਰੋ ਕਨਾਤ ਤੇ, ਸੰਗਤਿ ਸਾਰੀ ਚੈਨ" ॥੬੫॥ [੧੪੧॥]

**ਸਵੈਯਾ।** ਬਾਹਰ ਜਾਇ ਖੜੀ ਸਭ ਸੰਗਤਿ, ਅਗਨਿ ਪ੍ਰਚੰਡ[9] ਲਖਯੋ ਵਿਸਮਾਵੈ।
ਊਰਧ[10] ਤੇਜ ਪ੍ਰਚੰਡ ਚਲਯੋ, ਲਖ ਕੈ[11] ਨਿਜ ਮੈ ਯਹਿ ਬੈਨ ਅਲਾਵੈ।
ਪਰ ਹੇਤ ਭਯੋ ਤਨ ਯਾ ਗੁਰ ਕੋ, ਹਤ ਦੂਰ ਕਰੇ ਸੁਖ ਸੰਤ ਮਨਾਵੇ।
ਤਾਵਤ[12] ਦੇਵ ਅਏ ਸਗਰੇ[13], ਧੁਨਿ ਸੰਖਨ ਬਜੂਹ[14] ਸੁ ਪੁਹਪ ਬ੍ਰਸਾਵੈ ॥੬੬॥ [੧੪੨॥]
ਜੈ ਕਾਰ ਉਚਾਰਤ ਸੰਗ ਲਏ ਹਰਿ, ਲੋਕ ਸਭੈ ਤਬ ਤਾ ਗੁਨ ਗਾਵੈਂ।
ਰੈਨ ਸਮੈ ਇਹ ਕਾਰਨ ਤੇ, ਅਰ ਦੇਵ ਕੁਲਾਹਲ ਤੇ ਸੁਖ ਪਾਵੈਂ।
ਹਤ ਦੁਸ੍ਰ ਕਰੀ ਪ੍ਰਤਿਪਾਲ ਹਮੈ, ਅਬ ਗੋ ਦ੍ਵਿਜ ਹਿੰਦਨ ਰੱਖ ਸੁਨਾਵੈਂ।
ਮਗ[15] ਦੇਵ ਮਿਲੈਂ ਗੁਨ ਗਾਵਤ ਜਾਵਤ, ਸੰਗਤਿ ਯਾਹਿ ਸੁ ਰੈਨ ਬਿਤਾਵੈਂ ॥੬੭॥ [੧੪੩॥]
ਸਭ ਰੈਨ ਜੁਹਾਰਤ[16] ਭੇ ਨਭ[17] ਕੋ, ਚਤੁ[18] ਪ੍ਰਾਤ[19] ਭਏ ਦੁਧ ਨੀਰ[20] ਰਲਾਵੈ।
ਖੋਜ ਚਿਤਾ ਬਿਸਮੈ[21] ਮਨ ਮੈ, ਤਹ ਅੰਗ ਨੀਸਾਨ ਕਹੂੰ ਨਹਿ ਪਾਵੈ।
ਰੂਪ ਨ ਰੰਗ ਨ ਰੇਖਨ ਹੈ, ਤਿਹ ਆਯੁਧ[22] ਬਸਨ[23] ਸਹਿ ਅੰਗ ਸਿਧਾਵੈ।

---

1. ਪਰਿਸ਼੍ਰਮ। 2. ਭੱਜ-ਦੌੜ। 3. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਪੰਨਾ ੧੦੦੦। 4. ਸਵਾ ਪਹਰ। 5. ਜਾਪ ਉਚਾਰਦਿਆਂ ਹੋਇਆਂ। 6. ਦੁਖੀ। 7. ਆਚਾਰਜ, ਪੁਰੋਹਿਤ। 8,9. ਅੱਗ ਲਗਾਓ। 10. ਤੇਜ, ਪ੍ਰਬਲ। 11. ਉੱਚਾ (ਉਤਾਂਹ ਆਕਾਸ਼ ਵਲ)। 11. ਦੇਖ ਕੇ। 12. ਤਦ ਤਕ। 13. ਸਾਰੇ ਦੇਵਤੇ ਆਏ। 14. ਸਮੁਦਾਇ। 15. ਮਾਰਗ, ਰਸਤਾ। 16. ਨਮਸਕਾਰ ਕਰਨਾ। 17. ਆਕਾਸ਼, ਅਸਮਾਨ। 18. ਚੋਥੀ। 19. ਪ੍ਰਾਤਹਕਾਲ, ਸਵੇਰੇ। 20. ਦੁੱਧ ਤੇ ਪਾਣੀ ਰਲਾ ਕੇ ਬਣਾਈ ਹੋਈ ਕੱਚੀ ਲੱਸੀ, ਜੋ ਕਿਸੇ ਪ੍ਰਾਣੀ ਦੇ ਸੁਰਗਵਾਸ ਤੋਂ ਪਿੱਛੋਂ ਉਸ ਦੀ ਸਮਾਧ ਉਤੇ ਚਿਖਾ ਦੀ ਸੁਆਹ ਠੰਢੀ ਕਰਨ ਲਈ ਛਿੜਕਣ ਦਾ ਪੁਰਾਣਾ ਰਿਵਾਜ ਹੈ। 21. ਵਿਸਮਿਤ, ਅਸਚਰਜ, ਹੈਰਾਨ। 22. ਸ਼ਸਤ੍ਰ। 23. ਵਸਤ੍ਰ।

ਹਮ ਕੋ ਲਖੀਐ ਜਨਮਾ ਮਰਨਾ, ਜਿਮ ਸੂਰਜ ਸੰਧਿਆ ਪ੍ਰਾਤ[1] ਨਚਾਵੈ ॥੬੮॥ [੧੪੪॥]

**ਝੂਲਨਾ।** ਲਖ ਕਾਨੀਆ ਜੀ ਇਕ ਕਰਦ ਜਾਨੋ, ਅਤਿ ਪੇਖ ਤੇ ਸੋਗ ਭੇ ਸੁਧ ਨਾਹੀ।
ਤਬ ਅਯੋ[2] ਸੋ ਏਕ ਉਦਾਸੀਆ[3] ਜੂ, ਤਿਨ ਕਹਜੇ, "ਨਹਿ ਸੋਗ ਭੇ ਸਿਖ ਚਾਹੀ।
ਮੋਹਿ ਮਿਲੇ ਹੈਂ ਆਪ ਸੁ ਯਾਨ[4] ਰਾਜੈ,[5] ਕਹਜੋ ਦੇਹੁ ਸੰਦੇਸ ਨਹਿ ਸੋਕ ਕੀਜੈ।
ਮੈ ਸਾਂਤਿ ਤੋ ਕੋ ਦਈ ਚਿੰਤ ਤਜਾਗੋ, ਪੁਨੰ ਧਰਮ ਕੋ ਧਾਰ ਹਰਿ ਨਾਮ ਲੀਜੈ।
ਯਹਿ ਰੂਪ ਸੇਵਾ ਕਰੋ ਸਸਤ੍ਰ ਧਾਰੇ, ਐਸੇ ਤੀਨ ਹੀ ਭੋਗ ਹ੍ਵੈ ਬਾਕ ਬਾਨੀ।"
ਧਰਮ ਸਾਲ ਹੈ ਬੀਚ ਉਦਾਸੀਆ ਕੀ, ਸਿੰਘ ਸਸਤ੍ਰ ਸੇਵਾ ਕਰੈ ਸੁਖ ਮਾਨੀ ॥੬੯॥
[੧੪੫॥]

**ਦੋਹਰਾ।** ਮੁਖ ਪਲੇਟ ਕਰ ਸਿੰਘ ਜੋ, ਸੇਵੈ ਹਿਤ ਚਿਤ ਲਾਇ।
ਰਹਤ ਜੁ ਸੰਜਮ ਸੋ ਕਰੈ, ਮੋਰ[6] ਦਰਸ ਤਿਹ ਆਇ ॥੭੦॥ [੧੪੬॥]

**ਝੂਲਨਾ।** ਯਾ ਭਾਂਤਿ ਸ੍ਰੀ ਮਨੀ ਸਿੰਘ ਕਥਾ ਗਾਈ, ਗੁਰੂ ਨਾਰਿ ਸੁਤ ਪਿਤਾ ਤਨੁ ਤਜਜੋ ਯਾਹੀ[7]।
ਇਕ ਧਰਮ ਕੋ ਰੂਪ ਦਿਖਾਇਓ ਹੈ, ਨਹੀਂ ਕਰਨ ਕਾਰਨ ਕਤ[8] ਕਸ੍ਰ ਪਾਹੀ।
ਸ੍ਰਿਜ ਪਾਲ ਲੈ ਹੋਤ ਜਾ ਨਿਮਖ ਮਾਹੀ, ਇਹ ਕਠਨ ਕੋ ਬਰਤ ਗੁਰ ਪਰਮ ਧਾਰੈ।
ਤਬ ਸੁਨਤ ਹੀ ਸਿੰਘ ਪਰਸੰਨ ਹੋਏ, ਗਦਗਦੰ ਜਜੋਂ ਹੀ ਅਤਿ ਪ੍ਰੇਮ ਸਾਰੈ ॥ [੧੪੭॥]
ਥਿਤ ਕਾਤਕੰ ਪੰਚਮੀ ਸੁਦੀ ਜਾਨੋ, ਪੁਨਿ ਸਪਤਮੰ ਅਸ੍ਰ ਜੁਗ ਸਹੰਸ[9] ਪੂਨੰ।
ਛਿਆਇਠੇ[10] ਰੂਪ ਬਰ ਧਰਮ ਮਾਹੀ, ਗੁਰੂ ਪਜਾਨ[11] ਕੀਨਾ ਬਡੋ ਪੁੰਨ ਪੁੰਨੰ।
ਤਬੈ ਤੀਨ ਭੋਗੰ ਤਹਾਂ ਲਾਗਤੇ ਹੈਂ, ਏਕ ਜਾਮ ਹੀ ਅੰਦਰੇ ਹੋਤ ਸਾਰੇ।
ਏਕ ਸਾਕੀਆ[12] ਏਕ ਕੜਾਹ ਜਾਨੋ, ਦੁਤੀ ਵਖਤ ਜੋ ਭੋਗਤੇ ਸਹਤ ਪਜਾਰੇ ॥ [੧੪੮॥]
ਜਬ ਚੜ੍ਹਤ ਮਲੇਛ[13] ਪਰ ਆਪ ਗੁਰੁ ਜੀ, ਕਹੈਂ ਦੇਹ ਨੀਸਾਨ ਸੋ ਬਾਤ ਆਵੈ।
ਕਛੂ ਅੰਧੇਰਿ[14] ਸੋ ਆਇ ਚਲਤੀ ਭਈ, ਜਾਨੀਐ ਸਿੰਘ ਸਹੀਦ ਧਾਵੈ।
ਏਕ ਅਸਥਾਨ ਹੈ ਹੀਰ ਘਾਟੰ[15] ਮਨੰ, ਆਪ ਜਾ ਬੈਠ ਦੀਵਾਨ ਲਾਵੈ।
ਦੁਤੀ ਨਗੀਨ[16] ਸਰੂਪ ਐਸਾ ਬਨਾ, ਜਾਹਿ ਨੀਸਾਨ ਦੀ ਡੇਰ ਲਾਵੈ ॥ [੧੪੯॥]
ਤ੍ਰਿਤੀ ਹੈ ਸੰਗਤੀ[17] ਰੂਪ ਮਾਹੀ, ਯਹੀ ਤੀਨ ਅਸਥਾਨ ਹੈ ਅਚਲ ਸੁ ਧਾਨੀ[18]।
ਅਬਿਚਲ ਅਸਥਾਨ ਹੈ ਰੂਪ ਸੁੰਦਰ ਬਨਜੋ ਬੰਗੁਲਾ ਰੂਪ ਹੈ ਸੋਭ ਮਾਨੀ ॥੭੧॥
[੧੫੦॥]

---

1. ਸ਼ਾਮ ਤੇ ਸਵੇਰ। 2. ਆਇਆ। 3. ਉਦਾਸੀ ਸਾਧੂ। 4. ਪਾਲਕੀ, ਸਵਾਰੀ। 5. ਸਜੇ ਹੋਏ। 6. ਮੇਰਾ। 7. ਅਰਥਾਤ ਮਾਤਾ, ਪਿਤਾ, ਪੁਤ੍ਰ, ਇਸਤ੍ਰੀ ਸਮੇਤ ਗੁਰੂ ਜੀ ਨੇ ਆਪਣਾ ਸਰਵਸ੍ਵ (ਸਰਵੰਸ) ਵਾਰ ਦਿੱਤਾ। 8. ਕਿਤੇ। 9. ਸੱਤ ਤੇ ਅੱਠ ਤੇ ਦੋ ਮਿਲ ਕੇ ਸਤਾਰਾਂ ਸੌ, ੧੭੦੦। 10. ਛਿਆਠ, ੬੬, ਅਰਥਾਤ ੧੭੬੬ ਬਿ. ਪਰ ਭੱਟ ਵਹੀ ਤਿਲੋਂਢਾ ਤੇ ਹੋਰ ਹੱਥ-ਲਿਖਤਾਂ ਦੇ ਮੁਤਾਬਿਕ ਇਥੇ ੧੭੬੫ ਬਿ. ਹੈ, ਜੋ ਠੀਕ ਹੈ। 11. ਚਲਾਣਾ, ਸੁਰਗਵਾਸ। 12. ਸ਼ਾਕ (ਸਾਗ) ਦਾ ਸ਼ਾਕਾਹਾਰ, ਫਲੋਹਾਰ (ਫਲ-ਆਹਾਰ)। 13. ਤੁਰਕਾਂ (ਮੁਗ਼ਲਾਂ) ਦੀ ਫ਼ੌਜ 14. ਅਨ੍ਹੇਰੀ, ਝੱਖੜ। 15. ਹੀਰਾ ਘਾਟ, ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ ਦਾ ਇਕ ਪ੍ਰਸਿੱਧ ਸਥਾਨ। 16. ਦੂਜਾ ਨਗੀਨਾ ਘਾਟ ਨਾਮਕ ਗੁਰੂ-ਸਥਾਨ। 17. ਗੁਰਦੁਆਰਾ ਸੰਗਤਿ ਸਾਹਿਬ, ਜਿੱਥੇ ਨੰਦੇੜ ਪਹੁੰਚ ਕੇ ਗੁਰੂ ਜੀ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਸੀ। 18. ਅਚਲ (ਅਬਿਚਲ) ਧਾਨੀ (ਘਰ ਜਾਂ ਨਗਰ), ਅਰਥਾਤ-ਅਬਿਚਲ ਨਗਰ।

**ਸਵੈਯਾ।** ਅਸਥਾਨ ਸੁਜਾਨ ਅਨੂਪ ਲਖੇ, ਮਨ ਅਚੁਤ ਆਦਿ ਅਨੰਤਨ ਗਾਈ।
ਸ੍ਰੀ ਅਬਚੱਲ ਸੁ ਨਗਰ ਬਿਰਾਜਤ, ਬੰਗਲਾ ਸੋਭ ਮਹਾ ਅਧਿਕਾਈ।
ਅਬ ਕਾਲ ਸੁ ਭੋਗ ਲਗਾਵਤ ਹੈਂ, ਦਰ ਦੀਰਘ ਰਹਤ ਜਾ ਮਾਹਿ ਸਮਾਈ।
ਪਰਤਖ ਸੁ ਆਪ ਬਿਰਾਜਤ ਹੈ, ਅਤਿ ਚਾਹਿ ਜਾਹਿ ਅਤਿ ਜੋਤਿ ਲਸਾਈ ॥੭੨॥
[੧੫੧॥]

**ਦੋਹਰਾ।** ਸਨੋ ਸਿੰਘ ਜਾ ਕਥਾ ਕੋ, ਰਹਤ ਕਰੀ ਬਰ ਦਜਾਲ।
ਸੀਸ ਦੀਓ ਸੁਤ ਸਿੰਘਨ ਸਨ, ਧਰਮ ਕਰਾ ਪ੍ਰਤਿਪਾਲ ॥੭੩॥ [੧੫੨॥]
ਧਰਮ ਨ ਆਵਤ ਬਾਰ ਇਹ, ਰਾਜ ਸਾਜ ਬਹੁ ਆਹਿ।
ਤਾ ਉਪਦੇਸ ਸੁ ਮੈ ਕੀਓ, ਸੁਨੋ ਸਿੰਘ ਮਨ ਮਾਹਿ ॥੭੪॥ [੧੫੩॥]

**ਚੋਪਈ।** ਖਟ ਮਾਸ[1] ਨ ਹਮ ਯਾਹਿ ਬਿਤਾਏ। ਲਵਪੁਰ[2] ਮਾਹਿ ਕਸ੍ਰ ਅਤਿ ਪਾਏ।
ਅਸ੍ਰ[3] ਮਸੀਤ ਕਾਜੀਅਨ ਕੇਰੀ[4]। ਤਾ ਮੈ ਏਕ ਜੋ ਅਧਿਕ ਚੰਗੇਰੀ ॥ [੧੫੪॥]
ਦਾਰੁ ਕਜਾ[5] ਯੁਤ ਤਾਹਿ ਸੁ ਕਾਜੀ। ਖਾਸ ਨਿਖਾਸਤ[6] ਤਾ ਮੈ ਤਾਜੀ[7]।
ਅਧਿਕ ਮੋਲ ਸੋਦਾਗਰ ਕੇਰਾ। ਤਾ ਮੈ ਰੋਜ ਕਾਜੀਅਨ ਜੇਰਾ ॥ [੧੫੫॥]
ਸਿੰਘ ਪਕਰ ਜੋ ਅਧਿਕ ਲਿਆਏ। ਇਨਾਮ ਖਾਨ[8] ਤੇ ਅਧਿਕ ਸੁ ਪਾਏ।
ਸੁਧਾ ਸਰੋਵਰ[9] ਕੇ ਇਕ ਤੀਰਾ। ਪਸਚਮ ਦੱਖਣ ਮੱਧ ਸੋ ਬੀਰਾ ॥ [੧੫੬॥]
ਗ੍ਰਾਮ ਮੱਧ ਖਤ੍ਰੀ ਸੁ ਚੰਡਾਲਾ[10]। ਬਾਂਧ ਦੇਹ ਸਿੰਘਨ ਤਤਕਾਲਾ।
ਸੁਧਾ ਸਰੋਵਰ ਮੈ ਸਿੰਘ ਨ੍ਹਾਏ। ਤੁੰਗ ਸੁ ਚੁਗਲੀ ਜਾਇ ਸੁਨਾਏ ॥ [੧੫੭॥]
ਏਕ ਜੰਡਾਲਾ ਭਯੋ ਚੰਡਾਲਾ[11]। ਕਰੇ ਸਰੀਕਤ ਮਤਸਰ[12] ਪਾਲਾ।
ਜੋ ਕੋਈ ਸਿੰਘ ਸੁ ਨ੍ਹਾਇ ਸੁਧਾਸਰ। ਤਤਕਾਲ ਸੋ ਬਾਂਧੇ ਲਵਪੁਰ[13] ॥੭੫॥ [੧੫੮॥]

**ਸਵੈਯਾ।** ਕੋਉ ਧਰਮ ਤਜੈ, ਕੋਊ ਨੇਮ ਤਜੈ, ਕੋਊ ਤੁਰਕਨ ਦੀਨ ਕੇ ਮਾਹਿ ਰਹਾਏ।
ਕੋਊ ਕਾਮ ਕੇ ਬਾਨ ਮਰੇ ਤਹਿ ਠੌਰ ਹੀ, ਕੋਊ ਮਰੇ ਲੋਭ ਰਾਜ ਦਿਖਾਏ।
ਐਸ ਪ੍ਰਕਾਰ ਸੋ ਖਾਨ ਬਹਾਦਰ, ਕਾਜਿਅਨ ਸਾਥ ਮਤੋ ਈ ਪਕਾਏ।
ਲੋਸ੍ਰ ਚਰਖਨ[14] ਸਾਥ ਬਧੇ[15] ਸਿੰਘ, ਐਸ ਉਪਾਇ ਸੋ ਤਾਹਿ ਡਰਾਏ ॥੭੬॥ [੧੫੯॥]

**ਛੰਦ।** ਐਸੇ ਉਪਾਇ ਸੋ ਪਾਪ ਕੈ, ਨਿਤ ਕਰੇ ਤੁਰਕ ਸੁ ਜਾਵ ਹੀ।
ਜਾਹਿ ਧਰਮ ਸੁ ਗੁਰੂ ਰਾਖੈ, ਸੋ ਕਜੋਂ ਸੁ ਚੀਤ ਡੁਲਾਵਹੀ।

---

1. ਖਟ (ਛੇ) ਮਾਸ (ਮਹੀਨੇ)। 2. ਲਾਹੌਰ। 3. ਅੱਠ। 4. ਦੀ। 5. ਜੱਜ ਦੀ ਕਚਹਰੀ। 6. ਘੋੜਸਾਲ। 7. ਘੋੜੇ। ਇਕ ਚੌਕ ਨਖ਼ਾਸ, ਇਲਾਕਾ ਸ਼ਹੀਦ ਗੰਜ, ਲਾਹੌਰ, ਦਾ ਮੁਗ਼ਲੇਈ ਕਾਲ ਸੰਬੰਧੀ ਇਸ਼ਾਰੇ ਮਾਤ੍ਰ ਵਰਣਨ ਹੈ। 8. ਨਵਾਬ ਜ਼ਕਰੀਆ ਖ਼ਾਨ (ਖ਼ਾਨ ਬਹਾਦੁਰ) ਸੂਬਾ ਲਾਹੌਰ। ਇਸੇ ਨੇ ਸਿੰਘਾਂ ਦੇ ਪਕੜ ਲਿਆਉਣ ਬਾਰੇ ਬੜੇ ਬੜੇ ਇਨਾਮ ਰੱਖੇ ਸਨ। 9. ਅੰਮ੍ਰਿਤਸਰ। 10. ਚੰਡਾਲ ਖਤ੍ਰੀ ਤੋਂ ਭਾਵ ਇਥੇ ਚੋਧਰੀ ਚੂਹੜ ਮੱਲ ਓਹਰੀ ਹੈ, ਜੋ ਮੁਗ਼ਲ ਬਾਦਸ਼ਾਹ ਫ਼ੱਰੁਖ਼ਸੀਅਰ ਦੇ ਸਮੇਂ ਪਿੰਡ ਤੁੰਗ (ਅੰਮ੍ਰਿਤਸਰ) ਦਾ ਚੋਧਰੀ ਸੀ ਤੇ ਸਿੰਘਾਂ ਦਾ ਹਮੇਸ਼ਾਂ ਵਿਰੋਧ ਕਰਦਾ ਰਹਿੰਦਾ ਸੀ। 11. ਜੰਡਿਆਲਾ ਗੁਰੂ, ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਮਹੰਤ ਆਕਲ ਦਾਸ ਨਿਰੰਜਨੀਆ। ਇਹ ਵੀ ਮੁਗ਼ਲੇਈ ਸਰਕਾਰ ਦਾ ਪੱਕਾ ਹਾਮੀ ਤੇ ਸਿੰਘਾਂ ਦਾ ਕੱਟੜ ਵਿਰੋਧੀ ਸੀ। 12. ਸ਼ਰੀਕਾ ਤੇ ਵਿਰੋਧ। 13. ਅਰਥਾਤ ਉਸ ਸਮੇਂ ਜੇ ਕੋਈ ਸਿੱਖ ਅੰਮ੍ਰਿਤ ਸਰੋਵਰ ਵਿਚ ਨ੍ਹਾਉਣ ਵਾਸਤੇ ਆਉਂਦਾ ਤਾਂ ਉਸ ਨੂੰ ਫੜ ਕੇ ਲਵਪੁਰ (ਲਾਹੌਰ) ਪਹੁੰਚਾ ਦਿੱਤਾ ਜਾਂਦਾ ਸੀ। 14. ਲੋਹੇ ਦੀਆਂ ਚਰਖੀਆਂ। 15. ਬੰਨ੍ਹੇ ਹੋਏ।

ਇਕ ਸਿਲਾ ਤਰੇ ਅਪਾਰ ਤੀਖਨ, ਇਕ ਗਰੇ ਤੰਤੀ[1] ਪਾਵਹੀ ।
ਉਰਧ ਜਾ[2] ਕ੍ਰੋ ਜਾਤਿ ਆਗੇ, ਤਰੇ[3] ਸੀਸ ਤੁਰਾਵਹੀ ॥ [੧੬੦॥]
ਇਹ ਭਾਂਤਿ ਕਾਜੀ ਕਰ ਮਤਾ, ਨਿਤ ਪਾਪ ਕੀ ਮਸਲਤ ਕਰੇ ।
ਕੋਊ ਨ ਖਤ੍ਰੀ ਵੈਸ ਬ੍ਰਹਮਨ, ਅਧਿਕ ਤੁਰਕਨ ਤੇ ਡਰੇ ।
ਧੰਨ ਬਾਲਕ ਜਨਮ ਖਤ੍ਰੀ, ਜਿਨਹਿ ਧਰਮ ਸੁ ਰਾਖਿਯੋ ।
ਤੁਮ ਲੀਨ ਪਾਹੁਲ ਪੜ੍ਹਤ ਨਿਸਦਿਨ, ਨਿਸਚਾ ਆਪ ਨ ਤਜਾਗਿਯੋ ॥੭੭॥ [੧੬੧॥]

**ਚੌਪਈ ।** ਇਹ ਅਬ ਸਮਾ ਨ ਰਹਿ ਹੈ ਬਾਰਾ । ਅਲਪ ਵਿਖੇ ਸੁਖ ਧਰਮ ਤਜਾਰਾ ।
ਚਹੁ ਜੀਵਨ ਪਛੁਤਾਵਾ ਹੋਈ । ਕਾਮੀ ਬਲ ਜੋ ਬਨ ਮੈ ਖੋਈ ॥ [੧੬੨॥]
ਹੋਵੈ ਅਧਿਕ ਦੂਖ ਤਨ ਮਾਹੀ । ਬ੍ਰਿਧ ਕਾਲ ਮੈ ਸੁਖੀ[4] ਰਖਾਈ ।
ਸਤੀ ਨਾਰਿ ਬਿਭਚਾਰਨ ਹੋਈ । ਕਿਵਾ ਚਿਤਾ ਮੈਂ ਨਿਸਚਨ ਸੋਈ ॥ [੧੬੩॥]
ਤੀਸਰ ਜੋ ਰਾਜਾ ਕੋ ਦਾਸਾ । ਤਾ ਕੋ ਕਾਰਦਾਰ ਜੋ ਭਾਸਾ ।
ਜਾਇ ਦਾਸ ਰਹੈ ਵਿਸਯਨ ਸੰਗਾ । ਰਾਜਾ ਕੋ ਡਰ ਤਜਾਗ ਅਰਧੰਗਾ ॥ [੧੬੪॥]
ਤਾ ਮੈ ਡਰ ਰਾਖੈ ਨਹਿ ਕੋਈ । ਆਮਦ ਖਰਚ ਖਬਰ ਨਹਿ ਹੋਈ ।
ਪੀਛੇ ਰਾਜਾ ਕੇ ਗ੍ਰਿਹ ਆਏ । ਮੀਤ ਸੁ ਦੁਸਮਨ ਭੇ ਪਛੁਤਾਏ ॥ [੧੬੫॥]
ਖੁਲੀ ਆਖੀ ਨੈਨ ਨਿਹਾਰੇ । ਮਿਲੈ ਨ ਮਾਇਆ ਭੇ ਪਛੁਤਾਰੇ ।
ਸਪਨਾ ਜਾਨੀ ਮਾਨੁਖ ਦੇਹਾ । ਮਿਟੈ ਨ ਆਵੈ ਹਾਥ ਸਨੇਹਾ ॥ [੧੬੬॥]
ਤਿਉ ਕਰ ਧਰਮ ਤਜੋ ਤੁਮ ਸੋਈ । ਕਾਮ ਨਾਰਿ ਮਾਇਆ ਮਤਿ ਖੋਈ ।
ਜੀਵਤ ਕੋਇ ਰਹਜੋ ਜਗ ਮਾਹੀ । ਪੀਰ ਪੈਕੰਬਰ ਔਰ ਜਗ ਸਾਈ ॥ [੧੬੭॥]
ਕੇਤਕ ਕਾਲ ਵਿਖੈ ਅਤਿ ਭੋਗਾ । ਸ੍ਵਾਨ[5] ਰਸਨ[6] ਜਿਮ ਰਸਨ ਸੰਜੋਗਾ ।
ਤਾ ਤੇ ਵਿਸੈ ਭੋਗ ਪੁਰਖਾਰਥ । ਪੂਰਬ ਕਰਮ ਕੋ ਭਯੋ ਕ੍ਰਿਤਾਰਥ ॥ [੧੬੮॥]
ਮਾਨੁਖ ਦੇਹ ਦੀਪ ਪੁਨਿ ਜੰਬੂ[7] । ਕਿਆ ਸੁਖ ਚਾਹਤ ਨਹਿ ਅਵਿਲੰਬੂ[8] ।
ਪੁੰਨਿ ਕਰਮ ਕਰ ਦੇਹਿ ਸੁ ਪਾਈ । ਦੇਹਿ ਪਾਇ ਪੁੰਨ ਭੋਗ ਸੁ ਖਾਹੀ ॥ [੧੬੯॥]
ਭੋਗਨ ਕੋ ਫਲ ਜਨਮ ਸੁ ਦੇਹਾ । ਬੀਚ ਚੋਰਾਸੀ ਭਯੋ ਸੰਦੇਹਾ ।
ਚੋਰਾਸੀ ਮੈ ਗਲਤ ਸਦਾਏ । ਹਾਇ ਹਾਇ ਕਰ ਪੁਨਿ ਪਛੁਤਾਏ ॥ [੧੭੦॥]
ਤੁਛ ਜੀਵਨ ਕਾਰਨ ਮਨ ਪਾਪੀ । ਵਿਖੈ ਭੋਗ ਕੀ ਰਚਨਾ ਥਾਪੀ ।
ਵਿਖੈ ਭੋਗ ਕਲਿਤ੍ਰ[9] ਸੋ ਜਨਮਾ । ਕੰਨਜਾ ਪੁਤ੍ਰ ਭਏ ਬਹੁ ਘਨਮਾ[10] ॥ [੧੭੧॥]
ਪੁਤ੍ਰ ਬਜਾਹ ਆਪਨ[11] ਸੁਖ ਭਾਲੇ । ਕੰਨਜਾ ਅਪਰ[12] ਕੁਲਨ ਸੰਗ ਜਾਲੇ[13] ।
ਬ੍ਰਿਧ ਨਾਰਿ ਘਰਿ ਅਤਿ ਡਰ ਭਾਰੀ । ਜਜੋਂ ਕਰ ਡਾਇਣ ਖਰੀ ਦੁਖਾਰੀ[14] ॥ [੧੭੨॥]
ਨੁਖਾ[15] ਔਰ ਨਾਰੀ[16] ਜੋ ਸਬਾਏ । ਹਾਸੀ ਕਰੇ ਸੁ ਮਨ ਭਰਮਾਏ ।

---

1. ਤੰਦ । 2. ਉਤਾਂਹ । 3. ਹੇਠਾਂ । 4. ਪਾਠਾਂਤਰ—ਸੁਖਾਇ (ਖ਼ਾ. ਕਾ. ਅ.) । 5. ਕੁੱਤਾ । 6. ਰਸਨਾ, ਜੀਭ । 7. ਜੰਬੂ ਦ੍ਵੀਪ ਦੁਨੀਆ ਦੇ ਸੱਤ ਦ੍ਵੀਪਾਂ ਵਿਚੋਂ ਇਕ ਦ੍ਵੀਪ, ਜਿਸ ਦੇ ਨੌ ਖੰਡ ਅਥਵਾ ਹਿੱਸੇ ਹਨ । ਭਾਰਤ ਅਥਵਾ ਹਿੰਦੁਸਤਾਨ ਉਨ੍ਹਾਂ ਵਿਚੋਂ ਹੀ ਇਕ ਖੰਡ ਹੈ । 8. ਬਿਨਾ ਵਿਲੰਬ ਅਥਵਾ ਦੇਰ । 9. ਇਸਤ੍ਰੀ, ਵਹੁਟੀ । 10. ਬਹੁਤ ਘਣੇ, ਗਿਣਤੀ ਵਿਚ ਵਧੇਰੇ । 11. ਆਪਣਾ । 12. ਹੋਰ ਦੂਜੀਆਂ । 13. ਜ਼ਿੰਦਗੀ ਗੁਜ਼ਾਰਦੀ ਹੈ । 14. ਦੁਖਦਾਈ । 15. ਸਨੁਖਾ, ਨੂੰਹ, ਪੁਤ੍ਰ-ਬਧੂ । 16. ਵਹੁਟੀ ।

ਜਰ ਜਰਾ[1] ਦੇਹਿ ਭਈ ਦੁਖਿਆਰੀ। ਕਸ੍ਰ ਕਰਮ ਮੈ ਕੰਪਤ ਭਾਰੀ ॥ [੧੭੩॥]
ਕਾਂਖ[2] ਮਾਹਿ ਅਤਿ ਰਹੈ ਦੁਖਾਰਾ। ਨਾਤੀ[3] ਕੋ ਬੁਲਵੈ[4] ਅਤਿ ਖਾਰਾ।
ਵੈ ਅਤਿ ਕੋਪ ਕਰਤ ਪੁਨਿ ਨਾਨਾ[5]। ਯਹਿ ਕਜਾ ਬੋਲੈ ਅਤਿ ਬਵਰਾਨਾ[6] ॥[੧੭੪॥]
ਤਾ ਤੇ ਕ੍ਰੋਧ ਪਾਇ ਪੁਨਿ ਰੋਈ। ਯਹਿ ਮੇਰੇ ਪਾਲੇ ਅਤਿ ਸੋਈ।
ਮੋ ਕੋ ਅਬ ਕਜਾ ਬੈਨ ਅਲਾਏ। ਤਬ ਆਸਾ ਜੀਵਨ ਕੀ ਭਾਏ ॥ [੧੭੫॥]
ਗਲਿਤ[7] ਅੰਗ ਭਏ ਸੀਸ ਸੁ ਸੇਤਾ[8]। ਕਫ[9] ਅਤਿ ਰੁਕਤ ਕੰਠ ਜਮ ਲੇਤਾ।
ਕਰਮ ਵਾਸਨਾ ਸੰਗ ਮਿਲਾਈ। ਚੋਰਾਸੀ[10] ਮੈ ਜਾਇ ਸਮਾਈ ॥ [੧੭੬॥]
ਭੋਗਨ ਕੋ ਫਲ ਅਬ ਇਹ ਹੋਈ। ਸੁਨੋ ਸਿੰਘ ਅਬ ਧਰਮ ਸੰਗੋਈ[11]।
ਪੂਰਬ[12] ਪੁੰਨ ਕਰਮ ਅਤਿ ਪਾਏ। ਨਿਹਚਾ ਗੁਰ ਮੈ ਲਖਤ ਸਬਾਏ ॥ [੧੭੭॥]
ਦੇਹ ਨ ਆਵਤ ਬਾਰੰ ਬਾਰਾ। ਕਜਾ ਸੁਖ ਵਿਸਯਨ ਅਲਪ ਸੁ ਧਾਰਾ[13]।
ਭਯੋ ਵੈਰਾਗ ਦੇਹਿ ਕੇ ਮਾਹੀ। ਤਨ ਸੁਖ ਮਿਥਿਆ[14] ਜਗਤ ਸੁਨਾਈ ॥ [੧੭੮॥]
ਜਗਤ ਨਾਹਿ ਜਬ ਹੀ ਮੈ ਭਾਸਾ। ਤਬ ਹੀ ਭਯੋ ਅਧਜਾਸ[15] ਕੋ ਨਾਸ਼ਾ।
ਤਬ ਦੋਨੋ ਮੈ ਭਯੋ ਪ੍ਰਸੰਨਾ। ਆਸਤਿ ਨਾਸਤਿ[16] ਦੋਨੋ ਧਰਮਾ ॥ [੧੭੯॥]
ਨਾਸਤਿ ਏਕ ਨਹੀ ਜਗ ਕੋਈ। ਭਯੋ ਏਕ ਅਦੁਤੀ ਸੋ ਸੋਈ।
ਜਬ ਭਯੋ ਬ੍ਰਹਮ ਭਾਸ[17] ਜਗ ਸਾਰਾ। ਨਹਿ ਦੁਸ਼ਮਨ ਨਹਿ ਮੀਤ ਹਮਾਰਾ ॥ [੧੮੦॥]
ਦੇਹਿ ਨਾਸਤਿ ਇਕ ਸਾਖੀ[18] ਆਸਤ। ਤਬ ਕਜਾ ਦੂਖ ਜਗਤ ਸੁਖ ਭਾਸਤ[19]।
ਸੁਨ ਏ ਕਥਾ ਸਿੰਘ ਤਬ ਸਾਰੇ। ਮਨੀ ਸਿੰਘ ਕੋ ਬਚਨ ਉਚਾਰੇ ॥ [੧੮੧॥]
"ਹਮ ਕੋ ਭਯੋ ਅਨੰਦ ਸੁਆਮੀ। ਤੁਮਰੀ ਕ੍ਰਿਪਾ ਭਏ ਨਿਕਾਮੀ[20]।
ਨਹਿ ਅਬ ਰਾਗ[21] ਸਰੀਰ ਸੁ ਮਾਹੀ। ਸੁਨ ਕਰ ਗੁਰ ਬਿਲਾਸ[22] ਸੁਖ ਪਾਹੀ ॥ [੧੮੨॥]
ਏਕ ਬਿਲਾਸ ਸੁ ਨਟਵਤ[23] ਕਾਰਨ। ਦੂਜੇ ਨਿਹਚਾ ਗੁਰ ਕਰ ਤਾੜਨ।
ਜਿਨ ਗੁਰ ਭਾਨਾ ਐਸੇ ਮਾਨਾ। ਮਾਤ ਨਾਰਿ ਸੁਖ ਅਲਪ ਸੁ ਜਾਨਾ ॥ [੧੮੩॥]
ਸੁਤ ਵਿਤ[24] ਪ੍ਰੀਤ ਨਹੀ ਜਗ ਮਾਹੀ। ਕੇਵਲ ਭਾਣਾ ਏਕ ਲਖਾਹੀ[25]।
ਤਨ ਧਨ ਸੁਤ ਸਭ ਹੀ ਕਰ ਤਜਾਗਾ। ਕੇਵਲ ਏਕ ਬ੍ਰਹਮ ਮੈ ਰਾਗਾ[26] ॥ [੧੮੪॥]
ਧੰਨ ਧੰਨ ਗੁਰੂ ਅਸ[27] ਜੀਅ ਜਾਨੀ। ਜਿਨ ਗੁਰ ਮਹਿਮਾ ਅਗਮ[28] ਬਖਾਨੀ।
ਹਮਰੈ ਅਬ ਕਪਾਟ ਖੁਲ ਗਏ। ਨਿਰਸੰਸੇ ਹਮ ਅਬ ਹੀ ਭਏ ॥ [੧੮੫॥]
ਅਬ ਕਲਿਜੁਗ ਭਯੋ ਘੋਰ ਸੁ ਆਈ। ਇਨ ਮੋ ਵਿਰਲ ਮੋਖ ਕੀ ਖਾਈ।

---

1. ਬਹੁਤ ਬ੍ਰਿੱਧ, ਟੁੱਟੀ ਫੁੱਟੀ। 2. ਕੁੱਖ, ਬਗ਼ਲ। 3. ਪੋਤ੍ਰਾ। 4. ਬੋਲਦਾ। 5. ਅਨੇਕਾਂ ਭਾਤ ਦੇ। 6. ਬਾਵਲਾ, ਪਾਗਲ। 7. ਗਲਿਤ, ਗਲੇ ਹੋਏ। 8. ਸਿਰ ਚਿੱਟਾ ਹੋ ਗਇਆਂ, ਭਾਵ-ਧੌਲੇ ਕੇਸ਼ ਹੋ ਗਏ। 9. ਖੰਘ ਦਾ ਗੁਲਫ਼ਾ। 10. ਚੋਰਾਸੀ ਲੱਖ ਜੂਨਾਂ। 11. ਸੰਗੀ, ਸਾਥੀ। 12. ਪਰੇ ਪੂਰਬਲੇ, ਪਹਲੇ ਜਨਮ ਦੇ। 13. ਵਿਸ਼ੇ-ਵਿਕਾਰਾਂ ਦਾ ਅਲਪ (ਥੋੜਾ) ਸੁਖ। 14. ਝੂਠਾ, ਕੂੜ। 15. ਦੇਹ-ਅਧਿਆਸ, ਦੇਹ ਨੂੰ ਆਤਮਾ ਰੂਪ ਜਾਂ ਆਪਣੀ ਸਮਝਣ ਦਾ ਭ੍ਰਮ। 16. ਅਸਤਿ (ਹੈ) ਤੇ ਨਾਸਤਿ (ਨਹੀਂ ਹੈ)। 17. ਬ੍ਰਹਮ ਰੂਪ ਭਾਸਣਾ। 18. ਪ੍ਰਤੱਖ ਗਵਾਹ ਰੂਪ ਈਸ਼੍ਵਰ। 19. ਭਾਸਦਾ (ਮਾਲੂਮ ਹੁੰਦਾ) ਹੈ। 20. ਕਾਮਨਾ (ਇੱਛਾ) ਤੋਂ ਰਹਿਤ। 21. ਪ੍ਰੇਮ, ਮੋਹ। 22. ਗੁਰੂ ਸਾਹਿਬ ਦੇ ਚਰਿਤ੍ਰ। 23. ਨਟ ਦੇ ਵੱਟੇ ਦੀ ਤਰ੍ਹਾਂ। 24. ਪੁਤ੍ਰ ਅਤੇ ਵਿੱਤ (ਧਨ) ਦੀ। 25. ਜਾਣਦਾ ਹੈ। 26. ਰਾਗਵਾਨ (ਪ੍ਰੇਮੀ) ਹੋਇਆ ਹੈ। 27. ਇਸ ਤਰ੍ਹਾਂ। 28. ਗਮਤਾ (ਪਹੁੰਚ) ਤੋਂ ਰਹਿਤ।

ਕਾਮ ਦਾਮ[1] ਹਿਤ ਪੜ੍ਹੇ ਅਪਾਰਾ। ਕੇਵਲ ਤ੍ਰਿਸ਼ਨਾ ਹੀ ਕੋ ਅਧਾਰਾ ॥ [੧੮੬॥]
ਨਾਰੀ ਨਰ ਪਰ ਹੀ ਕੋ ਲੋਰੇ[2]। ਕਾਮੀ ਪੰਡਿਤ ਜੁਗ ਅਤਿ ਘੋਰੇ।
ਕੇਵਲ ਕਾਮ ਦਾਮ ਕੀ ਚਾਹਾ। ਸਾਂਤਿਵਾਨ ਕੋ ਕਹੈਂ ਬਵਰਾਹਾ[3] ॥ [੧੮੭॥]
ਕਰੈ ਵਿਸੈ ਸੁਖ ਜਗਤ ਮੰਝਾਰਾ। ਕਹੈ ਬ੍ਰਹਮ ਸੁਖ ਏਸ ਅਧਾਰਾ।
ਤਾਤੇ ਵਡੇ ਭਾਗ ਅਬ ਪਾਏ। ਤੁਮਰੇ ਚਰਨ ਸਰਨ ਜੀਅ ਦਾਏ ॥ [੧੮੮॥]
ਸ੍ਰੀ ਗੁਰਬਖਸ ਸਿੰਘ ਇਕ ਜਾਨੀ। ਦੁਤੀ ਸੰਤ ਸਿੰਘ ਅਗਮ ਵਖਾਨੀ।
ਅਮਰ ਸਿੰਘ ਜਾ ਮੈ ਸੁ ਅਪਾਰਾ। ਉਦੈ ਸਿੰਘ ਹੈ ਜਾਸ ਮੱਝਾਰਾ ॥ [੧੮੯॥]
ਗੁਰਮੁਖਿ ਸਿੰਘ ਮਾਂਹੇ ਅਤਿ ਬੀਰਾ। ਰਣ ਸਿੰਘ ਏਕ ਅਗਮ ਮਤਿ ਧੀਰਾ।
ਸੰਗਤ ਸਿੰਘ ਨਾਮ ਹੈ ਜਾਕੋ। ਏ ਜੁਝੇ ਹੈ ਬੀਰ ਸੁ ਬਾਕੋ ॥ [੧੯੦॥]
ਔਰ ਸਿੰਘ ਹੈਂ ਬਡੇ ਬਡੇਰੇ। ਪਰੇ ਨਿਖਾਸਤ[4] ਬੀਚ ਸੁ ਹੇਰੇ[5]।
ਤਬ ਹੀ ਖਾਨ ਬਹਾਦੁਰ[6] ਆਯੋ, ਪੁਨਿ ਕਾਜੀ ਕੋ ਸੰਗ ਲਿਯਾਯੋ ॥ [੧੯੧॥]
ਤੁਮ ਤੋ ਬਾਤ ਦੀਨ ਕੋ ਆਵਨ। ਪੂਰਵ ਜੋ ਕਹੀ ਪ੍ਰਗਟ ਸੁਹਾਵਨ।
"ਜੇ ਕਰ ਦੀਨ ਹਮਾਰਾ ਗਹੋ। ਤਬ ਜੀਵਤ ਹੀ ਜਗ ਤੁਮ ਰਹੋ ॥ [੧੯੨॥]
ਜਾ ਕੀ ਦੁਖਤਰ[7] ਖ਼ੂਬ ਜੋ ਸੂਰਤ[8]। ਦੇਹ ਬਿਵਾਹ ਤੁਮੈ ਕਰ ਮੂਰਤ।"
ਸੁਨ ਕਰ ਸਿੰਘ ਸੁ ਧ੍ਰਿਗ[9] ਅਲਾਏ। ਪੁਨਿ ਕਾਜੀ ਸੁਨਿ ਕੋਪ ਹੀ ਆਏ ॥ [੧੯੩॥]
ਇਨ ਕੋ ਬ੍ਰਿੱਧ ਸਿੰਘ ਸਮਝਾਯੋ। ਤਬ ਸਿੰਘਨ ਸਭ ਹੀ ਮਰਵਾਯੋ।
ਕੇਈਅਕ[10] ਸੂਲੀ ਕਰਅਨ ਦਏ। ਕਈ ਚਰਖੜੀ ਬੀਚ ਸੁ ਭਏ ॥ [੧੯੪॥]
ਤਬ ਹੀ ਸਿੰਘ ਅਕਾਲ ਜਪਾਏ। ਮਾਨੋ ਬੀਜ ਆਪ ਭੁਇ ਪਾਏ।
ਜਪਤ ਅਕਾਲ ਬਿਨਸ ਸਭ ਗਏ। ਇਹ ਬਾਨੀ ਤਤ[11] ਹੀ ਛਿਨ ਕਏ[12] ॥ [੧੯੫॥]
ਛੁਧਾ-ਤ੍ਰਿਖਾ[13] ਪੀੜਾ ਇਨ ਦਈ। ਨੌ ਤਨ[14] ਹ੍ਵੈ ਪ੍ਰਸਾਦਿ ਸੋ ਕਈ।
ਇਹੈ ਮਕਤਬ ਸਰੈ[15] ਕੋ ਕਾਰਨ। ਸਿੰਘ ਈਹਾਂ ਰਹੈ ਬਹੁਤ ਅਬਾਰਨ[16] ॥ [੧੯੬॥]
ਮਨੀ ਸਿੰਘ ਕੋ ਬਚਨ ਅਲਾਏ[17]। "ਇਨ ਕੋ ਮਾਰੋ, ਸਭੀ ਗਵਾਏ[16]।"
ਜਬੀ ਸੀਸ ਸਮਸੇਰ[19] ਦਿਖਾਯੋ। ਮਨੀ ਸਿੰਘ ਤਬ ਬਚਨ ਅਲਾਯੋ ॥ [੧੯੭॥]
"ਇਸ ਕਰ ਗੁਰੁ ਖਾਲਸ[20] ਨਹਿ ਗਾਈ। ਜਜੋਂ ਕਰ ਤੁਮ ਮਾਰਤ ਹੋ ਆਈ।
ਜਬ ਹੀ ਸੀਸ ਨ ਭੁਇ[21] ਕਰ ਆਵਾਂ। ਤੰਤੀਅਨ[22] ਬੀਚ ਪਾਇ ਪਹਰਾਵਾ" ॥ [੧੯੮॥]

---

1. ਰੁਪਏ ਪੈਸੇ। 2. ਲੋੜੇ, ਚਾਹੇ। 3. ਬਾਵਲਾ, ਪਾਗਲ। 4. ਨਵਾਬ ਜ਼ਕਰੀਆ ਖ਼ਾਨ (ਖ਼ਾਨ ਬਹਾਦੁਰ) ਦੇ ਹੁਕਮ ਨਾਲ ਲਾਹੌਰ ਦੇ ਚੌਕ ਘੋੜਾ ਨਖ਼ਾਸ (ਸ਼ਹੀਦ ਗੰਜ) ਦੇ ਸਥਾਨ ਉਤੇ ਜੋ ਸਿੰਘ ਸ਼ਹੀਦ ਕੀਤੇ ਗਏ ਉਹ ਇਹ ਸਨ : ਉਦੇ ਸਿੰਘ, ਅਮਰ ਸਿੰਘ, ਸੰਗਤ ਸਿੰਘ, ਸੰਤ ਸਿੰਘ, ਗੁਰਬਖ਼ਸ਼ ਸਿੰਘ, ਗੁਰਮੁਖ ਸਿੰਘ ਅਤੇ ਰਣ ਸਿੰਘ। ਇਨ੍ਹਾਂ ਤੋਂ ਬਿਨਾਂ *ਭਾਈ ਸੇਵਾ ਸਿੰਘ ਭੱਟ* ਕ੍ਰਿਤ 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' ਦੇ ਕਥਨ ਅਨੁਸਾਰ ਭਾਈ ਭੂਪਤਿ ਸਿੰਘ, ਮੁਹਕਮ ਸਿੰਘ, ਚੈਨ ਸਿੰਘ, ਕੀਰਤ ਸਿੰਘ, ਆਲਮ ਸਿੰਘ, ਕਾਨ੍ਹ ਸਿੰਘ, ਆਦਿ ਕਿਤਨੇ ਹੀ ਵੱਡੇ ਵੱਡੇ ਹੋਰ ਸਿੰਘ ਵੀ ਮਾਰੇ ਗਏ ਸਨ ਜਿਨ੍ਹਾਂ ਦੇ ਨਾਮ ਇਥੇ ਨਹੀਂ ਦੱਸੇ ਗਏ। 5. ਦੇਖੇ ਗਏ। 6. ਪੂਰਾ ਨਾਮ ਨਵਾਬ ਜ਼ਕਰੀਆ ਖ਼ਾਨ। ਇਸ ਦਾ ਸਮਾਂ ਸੰਨ ੧੭੩੯ ਤੋਂ ੧੭੪੫ ਈ. ਤਕ ਹੈ। 7. ਬੇਟੀ, ਪੁਤ੍ਰੀ। 8. ਖ਼ੂਬਸੂਰਤ ਸੋਹਣੀ। 9. ਲਾਨਤ। 10. ਕਿਤਨੇ ਹੀ। 11. ਉਸੇ। 12. ਕੀਤੀ। 13. ਭੁੱਖ-ਤ੍ਰੇਹ। 14. ਨੂਤਨ, ਨਵਾਂ 15. ਮੁਸਲਮਾਨੀ ਸ਼ਰਾ ਦੇ ਮਕਤਬ (ਸਕੂਲ) ਦਾ। 16. ਬਿਨਾ ਰੋਕ, ਬਗ਼ੈਰ ਢਿੱਲ। 17. ਬੋਲੇ। 18. ਅਰਥਾਤ ਜੇ ਇਨ੍ਹਾਂ (ਮਨੀ ਸਿੰਘ ਹੋਰਾਂ) ਨੂੰ ਮਾਰ ਦਿਓ ਤਾਂ ਸਾਰੇ ਹੀ ਸਿੱਖ ਖ਼ਤਮ ਹੋ ਜਾਣਗੇ। 19. ਤਲਵਾਰ। 20. ਗੁਰੂ ਖ਼ਾਲਸਾ। 21. ਭੂਮਿ, ਧਰਤੀ। 22. ਤੰਦਾਂ।

ਤ੍ਰਾਸ[1] ਖਾਨ ਸੋ ਬਚਨ ਸੁਨਾਵਾ। ਖਾਨ ਕਹਜੋ ਕਾਜੀ ਜੋ ਦਿਖਾਵਾ।
ਨਹਿ ਕਾਜੀ ਨੇ ਖਾਨ ਬਖਾਨਾ। "ਕਰੋ ਟੂਕ ਇਨ ਕੋ ਅਬ ਜਾਨਾ[2]" ॥ [੧੯੯॥]
ਤਬ ਹੀ ਤੇਸਾ ਲੇ ਕਰ ਆਏ। ਜੁਗਲ[3] ਅੰਗ ਜਬ ਕਰੇ ਜੁਦਾਏ।
ਏਕ ਰੋਮ ਨਹਿ ਕਟੇ ਸੁ ਤਾਨੀ। ਮਨੀ ਸਿੰਘ ਤਬ ਬਦਨ[4] ਬਖਾਨੀ ॥ [੨੦੦॥]
"ਮੂਰਖ ! ਬੰਦ ਇਉਂ ਹੀ ਨਹੀ ਕਹੀਐ। ਚਿਹਨ ਸੁ ਅੰਗੁਰੀ ਕਰ ਕਰ ਲਹੀਐ।
ਜੇ ਹੈ ਹਮ ਕੋ ਹੁਕਮ ਦਰਬਾਰਾ। ਸੋਈ ਹੋਇ ਹੈ ਜਗਤ ਮੰਝਾਰਾ" ॥ [੨੦੧॥]
ਤਬ ਹੀ ਤੁਰਕ ਬਹੁਤ ਡਰ ਗਏ। ਕਾਜੀ ਕੋਪ ਸੋ ਬਦਨ ਅਲਏ।[5]
ਭਿੰਨ ਭਿੰਨ[6] ਜਬ ਅੰਗ ਬਢਾਏ। ਤਬ ਹੀ ਬਿਨਸੈ[7] ਆਪ ਸੁਭਾਏ[8] ॥ [੨੦੨॥]
ਸੰਮਤ ਸਤ੍ਹ ਸਹਸ ਇਕਾਵਨ। ਮਾਸ ਅਖਾੜ ਸੁਕਲ ਬਰ ਪਾਵਨ।
ਦਹੇ ਬੀਚ ਤੁਰਕਨ ਕੋ ਮੇਲਾ। ਤਬ ਹੀ ਮ੍ਰਿਤ ਗੁਰੂ ਸੰਗ ਚੇਲਾ[9]॥ [੨੦੩॥]
ਪੰਚਮਿ ਥਿਤ ਭੋਮ ਅਤਿ ਵਾਰੀ। ਲਵਪੁਰ ਮਾਹਿ ਦੇਹਿ ਬਿਨਸਾਰੀ[10]।
ਜਾਹਿ ਨਿਖਾਸਤ ਖਾਨ[11] ਸੋ ਕਹੀਐ। ਸੋਦਾਗਰ ਕੋ ਥਾਨ[12] ਸੁ ਲਹੀਐ ॥ [੨੦੪॥]

---

1. ਡਰ। 2. ਭਾਵ ਮਨੀ ਸਿੰਘ ਦੇ ਟੁਕੜੇ ਟੁਕੜੇ ਕਰ ਦਿਓ। 3. ਦੋਵੇਂ। 4. ਮੂੰਹੋਂ। 5. ਮੂੰਹੋਂ ਬੋਲੇ। 6. ਵੱਖੋ ਵੱਖ। 7. ਨਾਸ਼ ਹੋਵੇ। 8. ਸੁਭਾਵਕ। 9. ਅਰਥਾਤ ਭਾਈ ਮਨੀ ਸਿੰਘ ਜੀ ਹਾੜ੍ਹ ਸੁਦੀ ੫, ਮੰਗਲਵਾਰ, ਸੰਮਤ ੧੭੯੧ ਬਿ. (ਸੰਨ ੧੭੩੪ ਈ.) ਨੂੰ, ਜਦ ਕਿ ਲਾਹੌਰ ਵਿਚ ਮੁਸਲਮਾਨਾਂ ਦਾ ਦਹਿਆਂ (ਤਾਜ਼ੀਆਂ) ਦਾ ਮੇਲਾ ਸੀ, ਸ਼ਹੀਦ ਹੋਏ। ਭਾਈ ਸੇਵਾ ਸਿੰਘ ਭੱਟ ਨੇ '*ਸ਼ਹੀਦ ਬਿਲਾਸ ਭਾਈ ਮਨੀ ਸਿੰਘ*' (ਛੰਦ ੨੦੩) ਵਿਚ ਇਸੇ ਕਥਨ ਦੀ ਪੁਸ਼ਟੀ ਕੀਤੀ ਹੈ ਤੇ ਲਿਖਿਆ ਹੈ ਕਿ ਭਾਈ ਮਨੀ ਸਿੰਘ ਦੇ ਨਾਲ ਭਾਈ ਗੁਲਜ਼ਾਰਾ ਸਿੰਘ ਦੀ ਪੁੱਠੀ ਖੱਲ ਲਾਹੀ ਗਈ ਸੀ ਤੇ ਭਾਈ ਭੂਪਤਿ ਸਿੰਘ ਦੀਆਂ ਅੱਖਾਂ ਭੰਨ ਕੇ ਉਸ ਨੂੰ ਚਰਖ਼ੀ ਉੱਤੇ ਚਾੜ੍ਹਿਆ ਗਇਆ ਸੀ। ਮੋਲਵੀ ਨੂਰ ਅਹਮਦ ਚਿਸ਼ਤੀ ਨੇ ਤਹਕੀਕਾਤਿ ਚਿਸ਼ਤੀ ਵਿਚ ਇਹ ਘਟਨਾ ਮਹੀਨਾ ਸਫ਼ਰ ੫, ਸੰਨ ੧੧੪੦ ਹਿ. (ਮੁਤਾਬਿਕ ਸੰਮਤ ੧੭੮੫ ਬਿ.) ਦੀ ਦੱਸ ਕੇ ਭਾਈ ਮਨੀ ਸਿੰਘ ਦੇ ਨਾਲ ਹੀ ਭਾਈ ਗੁਲਜ਼ਾਰਾ ਸਿੰਘ ਦਾ ਸ਼ਹੀਦ ਹੋਣਾ ਵੀ ਲਿਖਿਆ ਹੈ। ਸਯੱਦ ਮੁਹੰਮਦ ਲਤੀਫ਼ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਜੀ ਸੰਮਤ ੧੭੮੫ ਬਿ.ਵਿਚ, ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਸੰਮਤ ੧੭੯੪ ਬਿ. ਵਿਚ ਅਤੇ ਗਿਆਨੀ ਗਿਆਨ ਸਿੰਘ ਕੇ ਕਥਨ ਅਨੁਸਾਰ ਸੰਮਤ ੧੭੯੫ ਵਿਚ ਸ਼ਹੀਦ ਹੋਏ ਸਨ। (ਦੇਖੋ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ ਵਿਚੋਂ ਮਨੀ ਸਿੰਘ, ਭਾਈ। 10. ਦੇਹ ਤਿਆਗੀ। 11. ਨਖ਼ਾਸਤ ਖ਼ਾਨਾ। ਨਖ਼ਾਸ ਫ਼ਾਰਸੀ ਵਿਚ ਉਸ ਸਥਾਨ ਨੂੰ ਕਹੰਦੇ ਹਨ ਜਿਥੇ ਗੁਲਾਮ ਤੇ ਪਸ਼ੂ ਖ਼ਰੀਦੇ ਜਾਂਦੇ ਹਨ। ਮੁਹੰਮਦ ਸ਼ਾਹ ਰੰਗੀਲੇ ਦੇ ਸਮੇਂ ਜਦ ਭਾਈ ਮਨੀ ਸਿੰਘ ਸ਼ਹੀਦ ਹੋਏ, ਲਾਹੌਰ ਵਿਚ ਚੋਕ ਨਖਾਸ ਦੋ ਥਾਵੀਂ ਸਨ : (੧) ਚੋਕ ਨਖ਼ਾਸ ਕਿਲੇ ਦੇ ਪਾਸ, ਸ਼ਹਰ ਵਾਲੇ ਪਾਸੇ, ਅਤੇ (੨) ਚੋਕ ਨਖ਼ਾਸ, ਲੰਡੇ ਬਾਜ਼ਾਰ ਵਿਚ ਗੁਰਦੁਆਰਾ ਸ਼ਹੀਦ ਗੰਜ ਵਾਲੀ ਥਾਂ ਤੇ। 12. ਸੋਦਾਗਰਾਂ ਦਾ ਉਹ ਸਥਾਨ ਅਰਥਾਤ ਚੋਕ ਨਖ਼ਾਸ ਜੋ ਉਸ ਸਮੇਂ ਕਿਲੇ ਦੇ ਸਾਮ੍ਹਣੇ ਪੂਰਬ ਦੀ ਗੁੱਠੇ ਸੀ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਇਸ ਬਾਰੇ ਲਿਖਿਆ ਹੈ :

ਅਬ ਦਰਵਾਜਾ ਜੋਊ ਕਿਲੇ ਕਾ, ਬੰਦ ਸ਼ਹਿਰ ਦਿਸ ਤੇ ਹੈ।
ਹੁਤੋ ਨਿਖਾਸ ਚੋਕ ਤਿਸ ਆਗੇ, ਕੂਪ ਮਸੀਤ ਢਿਗੈ ਹੈ।
ਭਾਈ ਮਨੀ ਸਿੰਘ ਜੀ ਸਾਕਾ, ਕੀਨੋ ਸਬ ਤੈ ਚਢ ਕੈ।
ਸਿਖੀ ਸਿਦਕ ਬਚਨ ਸੰਗਤਿ ਕਾ, ਠੀਕ ਨਿਬਾਹਜੋ ਬਢ ਕੈ ॥੪੧॥

(ਦੇਖੋ, ਪੰਥ ਪ੍ਰਕਾਸ਼, ਸੰ: ੧੯੪੬ ਬਿ: ,ਸਫ਼ਾ ੪੫੭)

ਇਸੇ ਚੋਕ ਨਖ਼ਾਸ ਵਾਲੀ ਥਾਂ ਤੇ, ਜਿੱਥੇ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਗਏ ਸਨ, ਬੜੀ ਦੇਰ ਤੋਂ ਉਨ੍ਹਾਂ ਦੀ ਯਾਦਗਾਰ ਵਿਚ ਗੁਰਦੁਆਰਾ ਬਣਿਆ ਹੋਇਆ ਸੀ : "ਬਨਯੋ ਸਹੀਦਗੰਜ ਅਬ ਹੈ ਤਿਸ ਜਹਿ ਥੇ ਅੰਗ ਖਿਲਾਰੇ।" (*ਪੰਥ ਪ੍ਰਕਾਸ਼*, ਸਫ਼ਾ ੪੫੭) ਪਰ ਪਿੱਛੋਂ ਸੰਮਤ ੨੦੦੪ ਬਿ: (ਮੁਤਾਬਿਕ ਸੰਨ ੧੯੪੭ ਈ.) ਵਿਚ ਪਾਕਿਸਤਾਨ ਬਣਨ ਤੇ ਭਾਈ ਸਾਹਿਬ ਦੀ ਇਹ ਯਾਦਗਾਰ ਮਿਟਾ ਦਿਤੀ ਗਈ, ਜਿਸ ਦਾ ਹੁਣ ਕੋਈ ਨਾਂ-ਨਿਸ਼ਾਨ ਦੇਖਣ ਵਿਚ ਨਹੀਂ ਆਉਂਦਾ।

ਸੀਸ ਦੇਇ ਸਿੰਘਨ ਲੀਅ ਥਾਨਾ। ਬਲੀ ਸ਼ਹੀਦ ਭਏ ਤਿਹ ਮਾਨਾ।
ਸਰਬ ਸਥਾਨ ਸਿੰਘ ਕਾ ਕਹੀਐ। ਜੋਇ ਨਿਖਾਸਤ ਖਾਨਾ ਕਹੀਐ[1] ॥ [੨੦੫॥]
ਤਿਨ ਕੀ ਲਿਖੀ ਸੁ ਸਾਖੀ ਕੋਈ। ਬੰਧੂਅਨ ਬੀਚ ਜਾਤਿ ਅਤਿ ਸੋਈ।
ਕਰੇ ਟਹਲ ਤਿਨ ਕੀ ਬਡ ਮਾਨਾ। ਖਿਜਮਤ ਖਾਨ ਬਹਾਦਰ ਜਾਨਾ ॥ [੨੦੬॥]
ਰਾਖਾ ਤਿਨ ਕਰ ਰਹੈ ਅਪਾਰਾ। ਸੁਨੋ ਕਥਾ ਇਹ ਸ੍ਰਵਨ ਮੰਝਾਰਾ[2]।
ਕਰੇ ਟਹਿਲ ਸਿੰਘਨ ਕੀ ਸਾਰਾ। ਸਰਨਨਿ ਆਇਓ ਖਾਲਸ ਭਾਰਾ ॥ [੨੦੭॥]
ਕੁਇਰ ਸਿੰਘ ਕਲਾਲ ਅਤਿ ਜੋਈ। ਰਹੈ ਕੰਬੋਅਨ ਅੰਗਨ ਸੋਈ।
ਨਾਮ ਮਾਤ੍ਰੀ ਸਿੰਘ ਹੋ ਭਾਈ। ਪੂਰਬ ਖੰਡੇ ਪਾਹੁਲ ਨ ਲਈ ॥ [੨੦੮॥]
ਜਬ ਨੌਕਰੀ ਤੇ ਭਏ ਬੈਰਾਗੀ। ਸੁਨਤ ਸਾਖੀਅਨ ਮਨ ਅਨੁਰਾਗੀ।
ਮਨੀ ਸਿੰਘ ਏ ਬਚਨ ਅਲਾਏ। ਸੁਨੋ ਖਾਲਸਾ ਜੀ ਚਿਤ ਲਾਏ॥ [੨੦੯॥]
ਇਹੁ ਧਰਮਗ[3] ਕਥਾ ਮੈ ਭਾਖੀ। ਬਡ ਵਿਸਥਾਰ ਸੂਖਮ ਕਰ ਰਾਖੀ।
ਸੁਨਤ ਚਾਹ ਜਾਕੈ ਹੀ ਹੋਈ। ਤੁਰਕ ਇਮਾਨ ਨ ਚਾਹੈ ਜੋਈ ॥ [੨੧੦॥]
ਰਹੈ ਕਨਾਤ[4] ਨਾ ਨਾਰਿ ਨਿਹਾਰੇ। ਸਸਤ੍ਰ ਪੂਜ ਮੈ ਅਤਿ ਚਿਤ ਧਾਰੇ।
ਰਹੈ ਸੁ ਸੰਜਮ ਸਮ ਦਮ ਸਾਥਾ। ਮਰਨ ਭਯਾ ਗੁਰ ਧਾਰ ਪਿਯਾਸਾ ॥ [੨੧੧॥]
ਬੰਦੀ ਖਾਨੇ ਮੈ ਬਰ ਸੋਹਾ। ਸੁਨੇ ਸਿਖ ਤਬ ਸੰਗਤਿ ਮੋਹਾ[5]।
ਸੁਰਮੇ ਬੀਚ ਬਸਤ੍ਰ ਰੰਗਾਵੈ। ਹੋਮ ਦੀਪ ਨਈਬੇਦ[6] ਕਰਾਵੈ।
ਗੁਰ ਕੋ ਦਰਸ ਲਹੇ ਸਿਖ ਸੋਈ। ਇਹ ਬਿਧਿ ਕਾਨ ਸੁਨੀ ਮੈ ਹੋਈ ॥੭੮॥ [੨੧੨॥]

**ਸਵੈਯਾ।** ਯਾਹਿ ਕਥਾ ਪੜ੍ਹ ਹੈ ਸੁਨ ਹੈ ਜਨ, ਮੋਖ ਤੇ ਆਦਿ ਲਹੈ ਫਲ ਚਾਰੀ[7]।
ਧਰਮ ਸਿਖੀ ਤਿਨ ਕੋ ਪੁਨਿ ਪ੍ਰਾਪਤਿ, ਰਾਜ, ਰੁ[8] ਭਾਗ ਰਿਧੰ ਸਿਧ ਸਾਰੀ।
ਧਜਾਇ ਇਕੀਸ ਸੁ ਪਾਵਨ ਹੈ ਪੁਨਿ, ਏਕ ਹੀ ਏਕ ਫਲੰ ਅਤਿ ਭਾਰੀ।
ਯਾ ਸੁਨ ਗਾਵਨ ਦਾਨ ਲਿਖੰ ਕਰ, ਰਾਜਸੂ ਯਾਗ[9] ਕੋ ਪੁਨੰ ਅਪਾਰੀ ॥੭੯॥ [੨੧੩॥]
ਜੋ ਸੁਨ ਹੈ ਇਨ ਕੋ ਕਰ ਪ੍ਰੇਮ ਸੁ, ਏਕ ਹੀ ਗਾਥ ਗੁਰੂ ਰੁਚਿ ਧਾਰੀ।
ਤਾ ਜਸ ਕੋ ਨਹਿ ਗਾਇ ਸਕੈ ਸੁਰ,[10] ਜਾਵਤ ਅੰਤ ਸੁ ਬ੍ਰਹਮ ਮੰਝਾਰੀ।
ਜੀਵਤ ਮੋਖ ਸੁ ਤੰ[11] ਨਰ ਰਾਜਤ[12], ਜਾਹਿ ਮਨੰ ਅਸਿਕੇਤ ਪ੍ਰਕਾਰੀ।
ਸੰਮਤ ਬਸੁ[13] ਇਕਾਦਸ[14] ਤਾਹਿ ਮੈ, ਕੁਆਰ[15] ਸੁ ਮਾਸ ਕੇ ਦਿਵਸ ਮੰਝਾਰੀ ॥੮੦॥ [੨੧੪॥]

**ਦੋਹਰਾ।** ਅਠ ਦਸ ਸੰਮਤ ਪ੍ਰਥਮ[16] ਬਰ, ਮਾਸ ਕੁਆਰ ਜੋ ਆਹਿ।

---

1. ਅਰਥਾਤ ਇਸ ਤਰ੍ਹਾਂ ਕੁਰਬਾਨੀਆਂ ਕਰਨ ਤੇ ਸਿੱਖਾਂ ਦਾ ਨਖ਼ਾਸਤ ਖ਼ਾਨੇ ਅਥਵਾ ਚੋਕ ਨਖ਼ਾਸ ਉੱਤੇ ਦੋਹੀਂ ਥਾਵੀ ਕਬਜ਼ਾ ਹੋ ਗਇਆ। 2. ਕੰਨ। 33. ਧਰਮ ਦਾ ਗਜਾਤਾ, ਧਰਮ ਨੂੰ ਜਾਣਨ ਵਾਲਾ। 4. ਪੜਦਾ। 5. ਤਸ ਹੀ (ਮੋ. ਬਾ. ੭੧)। 6. ਨੈਵੇਦਜ, ਦੇਵਤੇ ਨੂੰ ਅਰਪਿਆ ਹੋਇਆ ਭੋਜਨ, ਅਥਵਾ ਭੇਟਾ ਕੀਤੀ ਹੋਈ ਸਾਮਗ੍ਰੀ। 7. ਚਾਰ ਪਦਾਰਥ : ਧਰਮ, ਅਰਥ, ਕਾਮ ਅਤੇ ਮੋਖ। 8. ਰੁ (ਅਰੁ)। 9. ਰਾਜਸੂਯ ਯੱਗ, ਜੋ ਜੱਗ (ਯਗਜ) ਰਾਜੇ ਲੋਕ ਕਰਦੇ ਹਨ। 10. ਦੇਵਤਾ। 11. ਤਿਸ ਨੂੰ (ਉਸ ਨੂੰ) ਜਾਂ ਉਹ। 12. ਸੋਭ। 13. ਅੱਠ ਬਸੁ (ਗਣ ਦੇਵਤਾ)। 14. ਇਕ ਤੇ ਦਸ ਗਿਆਰਾਂ। 15. ਅੱਸੂ। 16. ਸੰਮਤ ਅੱਠ ਦਸ (੧੮੦੦) ਸੋ ਪਹਲਾਂ ਗਿਣੇ ਤੇ ਫੇਰ ਇਸ ਦੇ ਨਾਲ ਉਪਰਲੇ ਅੱਠ ਮਿਲਾਓ ਤਾਂ ਸੰਮਤ ੧੮੦੮ ਬਿ. ਬਣਦਾ ਹੈ, ਜੋ ਇਸ ਪੁਸਤਕ ਦਾ ਰਚਨਾ-ਕਾਲ ਹੈ।

ਪੂਸਤਕ ਭਯੋ ਸੰਪੂਰਨੰ, ਚੰਦ ਤਨੁਜਾ[1] ਦਿਨ ਮਾਹਿ[2] ॥੮੧॥ [੨੧੫॥]

ਯਾ ਕਰ ਕੀਨੋ ਗ੍ਰੰਥ ਹੈ, ਜੋਇ ਸੁਨਾ ਸੁਭ ਕਾਨ।

ਔਰ ਨ ਜਾਨਤ ਗ੍ਰੰਥ ਕੋ ਕੇਵਲ ਗੁਰ-ਅਖਜਾਨ[3] ॥੮੨॥ [੨੧੬॥]

ਯਾ ਕਰ ਦਰਸ ਲਹੇ ਘਨੋ, ਹੋਤ ਸੁਖ ਕੀ ਬਿੰਦ।

ਗੁਰ ਬਿਲਾਸ ਸ੍ਰੀ ਗ੍ਰੰਥ ਹੈ, ਤਪਤ ਹਰਤ ਜਨੁ ਚੰਦ[4] ॥੮੩॥ [੨੧੭॥]

ਜਲ ਖਾਰਾ ਅਰੁ ਸ੍ਰਿਨੀ[5] ਜੋ, ਭਏ ਅਪਾਵਨ[6] ਨੀਤ।

ਠਾਕੁਰ ਚਰਨਾਮਤ[7] ਭਏ, ਅਰੁ ਪੁਰਾਨ ਪੁਜੀਤ ॥੮੪॥ [੨੧੮॥]

ਇਤਿ ਸ੍ਰੀ ਗੁਰ ਬਿਲਾਸ ਸ੍ਰੀ ਮਨੀ ਸਿੰਘ ਮਤ ਵਖਜਾਨ ਬਰਨਨੰ ਨਾਮ ਇਕੀਸਮੋ ਧਜਾਇ ਕਬਿ ਖਾਲਸਾ ਪੰਥ ਵਰਨਨੰ, ਪਜਾਨ ਚਾਰ ਸਮਾਪਤੰ। ਸ੍ਰੀ ਅਕਾਲ ਜੀ ਸਹਾਇ ॥੨੧॥੧॥

ਸੁਭਮਸਤੁ ਸੁਭਸਮਤੁ ਸੁਭਮਸਤੁ।

**ਲਿਖਾਰੀ ਵਲੋਂ :**

**ਦੋਹਰਾ।** ਪਾਵਸ ਰੁਤ ਬਰਸਾਤ ਕੀ, ਪੂਰਨ ਕੀਓ ਗ੍ਰੰਥ।

ਗੁਰ ਬਿਲਾਸ ਇਹ ਨਾਮ ਹੈ, ਪੜ੍ਹੇ ਪ੍ਰੀਤ ਸੋ ਪੰਥ ॥੧॥

**ਸੋਰਠਾ।** ਸੰਮਤ ਉਨੀ ਸੋ ਨੋ, ਕਰ ਤਿਆਰ ਸੁਖ ਪਾਇਓ।

ਨਰਾਇਣ ਸਿੰਘ ਹੈ ਨਾਉਂ, ਗੁਰੁ ਰਾਮ ਦਾਸ ਕ੍ਰਿਪਾ ਕਰੀ ॥੨॥

ਸੰਮਤ ੧੯੦੯, ਦਸਮੀ ਸੁਦੀ ਸੰਪੂਰਨ। ਸੁਭਮਸਤੁ।

---

1. ਚੰਦ (ਚੰਦ੍ਰਮਾ) ਦਾ ਤਨੁਜ (ਪੁਤ੍ਰ, ਬੁੱਧ), ਅਰਥਾਤ ਬੁੱਧਵਾਰ। 2. ਇਹ ਦੋਹਰਾ ਮੇਰੀ ਪ੍ਰਤੀ ਵਿਚ ਨਹੀ ਹੈ। ਇਸ ਨੂੰ ਮੈਂ ਪਾਠ ਦੀ ਕਮੀ ਪੂਰੀ ਕਰਨ ਲਈ ਖ਼ਾਲਸਾ ਕਾਲਜ ਅੰਮ੍ਰਿਤਸਰ (ਨੰ: ੬੦੫) ਦੀ ਪ੍ਰਤੀ ਤੋਂ ਲਇਆ ਹੈ। 3. ਗੁਰੂ ਜੀ ਦੀ ਕਥਾ ਅਥਵਾ ਇਤਿਹਾਸ। 4. ਵ੍ਰਿੰਦ, ਸਮੁਦਾਯ, ਬਹੁਤਾ। 5. ਸੀਰੀਂ, ਮਿੱਠਾ। 6. ਅਪਵਿਤ੍ਰ, ਗੰਦਲਾ। 7. ਚਰਣਾਮ੍ਰਿਤ, ਚਰਣਾਂ ਦਾ ਅੰਮ੍ਰਿਤ, ਅਥਵਾ ਧੋਣ।

# ਅੰਤਿਕਾ

## ਪ੍ਰਸਿੱਧ ਨਾਵਾਂ ਤੇ ਥਾਵਾਂ ਦਾ ਵੇਰਵਾ

---

(ੳ)

***ਉਜੈਨ***—(ਉੱਜਯਿਨੀ) ਮੱਧ ਭਾਰਤ (ਮਾਲਵਾ ਦੇਸ਼) ਦੀ ਪੁਰਾਣੀ ਰਾਜਧਾਨੀ, ਜਿੱਥੇ ਕਿ ਅੱਜ ਤੋਂ ੨੦੨੩ ਵਰ੍ਹੇ ਪਹਲਾਂ ਮਹਾਰਾਜਾ ਵਿਕ੍ਰਮਾਦਿਤਜ ਨੇ ਰਾਜ ਕੀਤਾ ਸੀ। ਇਹ ਨਗਰ ਸਿਪ੍ਰਾ ਨਦੀ ਦੇ ਕੰਢੇ ਉਤੇ ਵਸਿਆ ਹੋਇਆ ਹੈ। ਇਸ ਨਗਰ ਦਾ ਦੂਜਾ ਨਾਮ ਅਵੰਤੀ ਜਾਂ ਅਵੰਤਿਕਾ ਪੁਰੀ ਵੀ ਹੈ।

***ਉਦੇ ਸਿੰਘ, ਭਾਈ***—ਇਹ ਭਾਈ ਮਨੀ ਸਿੰਘ ਸ਼ਹੀਦ ਦਾ ਪੁਤ੍ਰ, ਜਾਤਿ ਦਾ ਰਾਜਪੂਤ ਤੇ ਪਿੰਡ ਅਲੀਪੁਰ (ਜ਼ਿਲਾ ਮੁਲਤਾਨ) ਦਾ ਵਸਨੀਕ ਸੀ। ਸੰਮਤ ੧੭੫੮ ਬਿ: (੧੭੦੧ ਈ.) ਦੇ ਜੰਗ ਵਿਚ ਇਸ ਨੇ ਰਾਜਾ ਕੇਸਰੀ ਚੰਦ ਜਸਵਾਲੀਏ ਨੂੰ ਮਾਰਿਆ ਤੇ ਇਸ ਤੋਂ ਪਿੱਛੋਂ ਪੋਹ, ਸੰਮਤ ੧੭੬੨ ਬਿ. (੧੭੦੫ ਈ.) ਨੂੰ ਗੁਰੂ ਦਸ਼ਮੇਸ਼ ਦੇ ਆਨੰਦਪੁਰ ਛੱਡਣ ਸਮੇਂ ਇਹ ਕੀਰਤਪੁਰ ਦੇ ਨੇੜੇ ਸ਼ਾਹੀ ਟਿੱਬੀ ਪੁਰ ਦੁਸ਼ਮਨ ਨਾਲ ਲੜਦਾ ਸ਼ਹੀਦ ਹੋਇਆ ਸੀ।
(੨) ਭਾਈ ਮਨੀ ਸਿੰਘ ਦਾ ਸਾਥੀ ਇਕ ਸਿੰਘ, ਜੋ ਨਵਾਬ ਖ਼ਾਨ ਬਹਾਦੁਰ ਦੇ ਹੁਕਮ ਨਾਲ ਸ਼ਹੀਦ ਕੀਤਾ ਗਿਆ ਸੀ। (ਅਧਿਆਇ ੨੧)

(ਅ)

***ਅਉਰੰਗਜ਼ੇਬ (ਮੁਗ਼ਲ ਬਾਦਸ਼ਾਹ)***—ਇਸ ਦਾ ਜਨਮ ਦੋਹਦ ਦੇ ਸਥਾਨ ਪੁਰ, ਬਾਦਸ਼ਾਹ ਸ਼ਾਹਜਹਾਂ ਦੇ ਘਰ, ਅਰਜਮੰਦ ਬਾਨੋ ਬੇਗਮ ਦੇ ਪੇਟੋਂ, ੧੦ ਅਕਤੂਬਰ ਸੰਨ, ੧੬੧੯ ਈ. ਨੂੰ ਹੋਇਆ। ਸ਼ਾਹਜਹਾਂ ਦਾ ਇਹ ਤੀਜਾ ਪੁਤ੍ਰ ਸੀ। ੨੩ ਜੁਲਾਈ, ਸੰਨ ੧੮੫੮ ਈ. ਨੂੰ ਲਗਭਗ ੪੦ ਸਾਲ ਦੀ ਉਮਰ ਵਿਚ ਇਹ ਆਪਣੇ ਪਿਤਾ ਸ਼ਾਹਜਹਾਂ ਨੂੰ ਕੈਦ ਕਰ ਕੇ ਆਗਰੇ ਦੇ ਰਾਜ-ਤਖ਼ਤ ਉਤੇ ਬੈਠਿਆ। ੨੦ ਫ਼ਰਵਰੀ, ਸੰਨ ੧੭੦੭ ਈ. ਨੂੰ ਲਗਪਗ ੯੧ ਵਰ੍ਹਿਆਂ ਦੀ ਉਮਰ ਵਿਚ ਅਹਮਦ ਨਗਰ (ਦੱਖਣ) ਦੇ ਸਥਾਨ ਪੁਰ ਇਸ ਦਾ ਦੇਹਾਂਤ ਹੋਇਆ।

***ਅਉਰੰਗਾਬਾਦ***—ਹੈਦਰਾਬਾਦ (ਦੱਖਣ) ਦੇ ਇਲਾਕੇ ਦਾ ਇਕ ਪ੍ਰਸਿੱਧ ਨਗਰ, ਜੋ ਪਹਲਾਂ ਖਿਰਕੀ ਦੇ ਨਾਂ ਨਾਲ ਮਸ਼ਹੂਰ ਸੀ। ਫੇਰ ਸ਼ਾਹ ਔਰੰਗਜ਼ੇਬ ਦੇ ਨਾਂ ਤੇ ਇਸ ਦਾ ਨਾਂ ਔਰੰਗਾਬਾਦ ਪ੍ਰਸਿੱਧ ਹੋਇਆ।

***ਅਹਮਦ ਨਗਰ***—ਮਹਾਰਾਸ਼ਟਰ ਦੇ ਇਲਾਕੇ ਵਿਚ ਸੀਨਾ ਨਦੀ ਦੇ ਕੰਢੇ ਇਹ ਨਗਰ ਅਹਮਦ ਨਜ਼ਾਮ ਨੇ ਸੰਨ ੧੪੯੦ ਵਿਚ ਆਬਾਦ ਕੀਤਾ। ਭਾਈ ਦਯਾ ਸਿੰਘ ਜੀ ਗੁਰੂ ਸਾਹਿਬ ਦੇ

ਹੁਕਮ ਨਾਲ ਜ਼ਫਰ-ਨਾਮਾ ਲੈ ਕੇ ਸ਼ਾਹ ਔਰੰਗਜ਼ੇਬ ਨੂੰ ਇਸੇ ਸਥਾਨ ਪੁਰ ਮਿਲੇ ਸਨ।

***ਅਹਮਦਾਬਾਦ***—ਇਲਾਕਾ ਗੁਜਰਾਤ ਦਾ ਇਕ ਪ੍ਰਸਿੱਧ ਸ਼ਹਰ। ਇਹ ਸੰਨ ੧੪੧੩ ਵਿਚ ਰਾਜਾ ਅਹਮਦਸ਼ਾਹ ਨੇ ਸਾਂਬਰਮਤੀ ਨਦੀ ਦੇ ਕੰਢੇ ਵਸਾਇਆ ਸੀ।

***ਅਗਮਗੜ੍ਹ/ਅਗਮਪੁਰਾ***—ਸ੍ਰੀ ਆਨੰਦਪੁਰ ਦਾ ਇਕ ਪ੍ਰਸਿੱਧ ਕਿਲਾ ਜਿਥੇ ਸੰਮਤ ੧੭੬੨ ਬਿ: ਵਿਚ ਭਾਈ ਉਦੇ ਸਿੰਘ ਤੇ ਈਸ਼ਰ ਸਿੰਘ ਨੇ ਮੁਗਲੇਈ ਦਲਾਂ ਦਾ ਟਾਕਰਾ ਕੀਤਾ। ਆਰਾਮਪੁਰਾ ਵੀ ਇਸੇ ਕਿਲੇ ਦਾ ਦੂਜਾ ਨਾਂ ਹੈ।

***ਅਜੀਤ ਸਿੰਘ, ਬਾਬਾ***—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵੱਡਾ ਸਾਹਿਬਜ਼ਾਦਾ, ਜੋ ਮਾਤਾ ਸੁੰਦਰੀ ਦੇ ਪੇਟੋਂ ੨੩ ਮਾਘ ਸੰਮਤ ੧੭੪੩ ਬਿ. ਨੂੰ ਪੈਦਾ ਹੋਇਆ ਤੇ ੮ ਪੋਹ ਸੰਮਤ ੧੭੬੨ ਬਿ. ਨੂੰ ਚਮਕੌਰ ਦੇ ਜੁੱਧ ਵਿਚ ਸ਼ਹੀਦ ਹੋਇਆ ਸੀ।

***ਅਜੁੱਧਿਆ (ਅਜੋਧਜਾ)***—ਉੱਤਰ ਪ੍ਰੇਦਸ਼ ਵਿਚ ਸਰਜੂ ਨਦੀ ਦੇ ਕੰਢੇ ਇਕ ਪੁਰਾਣੀ ਰਾਜਧਾਨੀ, ਜਿੱਥੇ ਸੂਰਜ ਵੰਸ਼ੀ ਮਹਾਰਾਜਾ ਦਸ਼ਰਥ ਤੇ ਸ੍ਰੀ ਰਾਮ ਚੰਦ੍ਰ ਜੀ ਨੇ ਰਾਜ ਕੀਤਾ ਸੀ। ਇਥੇ ਵਿਸ਼ਸ਼ਟ ਕੁੰਡ ਦੇ ਕੋਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਇਕ ਗੁਰਦ੍ਵਾਰਾ ਬਣਿਆ ਹੋਇਆ ਹੈ।

***ਅਬਿਚਲ ਨਗਰ (ਨੰਦੇੜ)***—ਇਹ ਸਥਾਨ, ਜੋ ਸ੍ਰੀ ਹਜ਼ੂਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ, ਹੈਦਰਾਬਾਦ (ਦੱਖਣ) ਦੇ ਇਲਾਕੇ ਵਿਚ ਗੋਦਾਵਰੀ ਨਦੀ ਦੇ ਕੰਢੇ ਤੇ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸਥਾਨ ਪੁਰ ਕੱਤਕ ਸੁਦੀ ੫, ਸੰਮਤ ੧੭੬੫ ਬਿ. ਨੂੰ ਜੋਤੀ ਜੋਤ ਸਮਾਏ ਸਨ।

***ਅਲਸੂਨ ਗ੍ਰਾਮ (ਆਲਸੂਨ)*** ਨਾਦੌਣ ਦੇ ਲਾਗੇ ਇਕ ਪਿੰਡ, ਜਿਥੇ ਕੁਝ ਫ਼ਸਾਦੀ ਲੋਕਾਂ ਨੂੰ ਗੁਰੂ ਜੀ ਨੇ ਦੰਡ ਦਿਤਾ ਸੀ।

***ਅਲਫ਼ ਖ਼ਾਨ***—ਸ਼ਾਹ ਜਹਾਨੀ ਵਜ਼ੀਰ ਸਾਦੁੱਲਾ ਖ਼ਾਨ ਦੇ ਪੁਤ੍ਰ ਲੁਤਫ਼ੁੱਲਾ ਖ਼ਾਨ ਦਾ ਪੁਤ੍ਰ ਅਤੇ ਮੀਆ ਖ਼ਾਨ ਦਾ ਭਤੀਜਾ।

***ਆਗਰਾ***—ਉੱਤਰ ਪ੍ਰਦੇਸ ਵਿਚ ਦਰਿਆ ਜਮਨਾ ਦੇ ਕੰਢੇ ਇਕ ਪ੍ਰਸਿੱਧ ਸ਼ਹਿਰ ਜੋ ਅਕਬਰ ਦੇ ਸਮੇਂ ਅਕਬਰਾਬਾਦ ਦੇ ਨਾਂ ਨਾਲ ਮੁਗ਼ਲ ਹਕੂਮਤ ਦੀ ਰਾਜਧਾਨੀ ਰਹਿਆ। ਇਥੇ ਮਾਈ ਥਾਨ ਮਹੱਲੇ ਵਿਚ ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਗੁਰਦ੍ਵਾਰਾ ਅਤੇ ਬਾਹਰ, ਇਕ ਬਾਗ਼ ਵਿਚ, ਸ੍ਰੀ ਦਸ਼ਮੇਸ਼ ਜੀ ਦੀ ਯਾਦਗਾਰ ਬਣੀ ਹੋਈ ਹੈ।

***ਆਜ਼ਮ ਤਾਰਾ (ਤਾਰਾ ਆਜ਼ਮ)***—ਇਹ ਸ਼ਹਜਾਦਾ, ਜਿਸ ਦਾ ਸਹੀ ਨਾਮ ਮੁਹੰਮਦ ਆਜ਼ਮ ਸੀ, ਔਰੰਗਜ਼ੇਬ ਦੇ ਘਰ ਬਾਨੂ ਬੇਗਮ ਦੇ ਪੇਟੋਂ ੧੧ ਜੁਲਾਈ, ਸੰਨ ੧੬੫੩ ਈ. ਨੂੰ ਜਨਮਿਆ ਤੇ ੧੮ ਜੂਨ, ਸੰਨ ੧੭੦੭ ਈ. ਨੂੰ ਆਗਰੇ ਦੇ ਨੇੜੇ ਜਾਜੂ ਦੇ ਸਥਾਨ ਪੁਰ ਆਪਣੇ ਵੱਡੇ ਭਰਾ ਮੁਹੰਮਦ ਮੁਅੱਜ਼ਿਮ (ਬਹਾਦੁਰ ਸ਼ਾਹ) ਨਾਲ ਲੜਦਾ ਹੋਇਆ ਮਾਰਿਆ ਗਇਆ ਸੀ।

***ਆਨੰਦਪੁਰ (ਮਾਖੋਵਾਲ)***—ਦਰਿਆ ਸਤਲੁਜ ਦੇ ਕੰਢੇ ਇਲਾਕਾ ਕਹਲੂਰ ਵਿਚ ਇਕ ਸਥਾਨ, ਜੋ ਪਹਲਾਂ ਮਾਖੋਵਾਲ ਦੇ ਨਾਂ ਨਾਲ ਪ੍ਰਸਿੱਧ ਸੀ। ਸ੍ਰੀ ਗੁਰੂ ਤੇਗ਼ ਬਹਾਦੁਰ ਜੀ (ਨੌਵੇਂ ਗੁਰੂ) ਨੇ ਸੰਮਤ ੧੭੨੨ ਜਾਂ ੧੭੨੩ ਵਿਚ ਖ਼ਰੀਦ ਕੇ ਪਹਿਲਾਂ ਚੱਕ ਨਾਨਕੀ ਦੇ ਨਾਂ ਨਾਲ, ਤੇ ਫੇਰ ਸ੍ਰੀ ਦਸ਼ਮੇਸ਼ ਜੀ ਨੇ ਸੰਮਤ ੧੭੪੫ ਬਿ. ਵਿਚ ਭੰਗਾਣੀ ਦੇ ਯੁੱਧ ਤੋਂ ਬਾਦ, ਆਨੰਦਪੁਰ

ਦੇ ਨਾਂ ਨਾਲ ਆਬਾਦ ਕੀਤਾ ਤੇ ਕਿਲਾ ਆਨੰਦ ਗੜ੍ਹ, ਹੋਲ ਗੜ੍ਹ, ਕੇਸ਼ ਗੜ੍ਹ, ਅਗਮ ਗੜ੍ਹ, ਲੋਹ ਗੜ੍ਹ, ਫ਼ਤਿਹ ਗੜ੍ਹ, ਆਦਿ ਬਣਵਾਏ। ਆਨੰਦਪੁਰ ਦਾ ਸ੍ਰੀ ਕੇਸ਼ਗੜ੍ਹ ਸਥਾਨ ਸਿੱਖਾਂ ਦੇ ਦੂਜੇ ਤਖ਼ਤ ਦੇ ਨਾਂ ਨਾਲ ਮਸ਼ਹੂਰ ਹੈ।

(ਸ)

***ਸ਼ਤ ਗਾਮਿਨਿ***—(ਸ਼ਤ) ਇਕ ਸੌ ਧਾਰਾਂ ਵਿਚ ਗਮਨ ਕਰਨ (ਚੱਲਣ) ਵਾਲਾ ਦਰਿਆ ਸਤਲੁਜ। ਦੇਖੋ, ਸ਼ਤਦ੍ਰਵ ਤੇ ਸਤਲੁਜ।

***ਸ਼ਤਦ੍ਰਵ/ਸਤਦ੍ਰ/ਸਤਲੁਜ***—ਇਹ ਦਰਿਆ ਤਿੱਬਤ ਦੀ ਮਾਨ ਸਰੋਵਰ ਝੀਲ ਵਿਚੋਂ ਨਿਕਲਦਾ ਹੈ ਤੇ ਕੁੱਲੂ, ਮੰਡੀ, ਬਿਲਾਸਪੁਰ, ਆਨੰਦਪੁਰ, ਰੋਪੜ, ਲੁਧਿਆਣਾ, ਫਿਲੌਰ, ਆਦਿ ਥਾਣੀ ਹੁੰਦਾ ਹੋਇਆ ਦਰਿਆ ਬਿਆਸ ਨਾਲ ਮਿਲ ਕੇ ਦਰਿਆ ਸਿੰਧ ਵਿਚ ਜਾ ਡਿਗਦਾ ਹੈ।

***ਸਰਹਿੰਦ ਬਾਵਨੀ***—ਜ਼ਿਲਾ ਪਟਿਆਲਾ ਦਾ ਨਗਰ ਸਰਹਿੰਦ ਜੋ ਮੁਗ਼ਲਾਂ ਦੀ ਹਕੂਮਤ ਸਮੇਂ ੫੨ ਪਰਗਨਿਆਂ ਦਾ ਮੁਖ ਕੇਂਦ੍ਰ ਹੋਣ ਕਰਕੇ ਸਰਹਿੰਦ ਬਾਵਨੀ (੫੨) ਦੇ ਨਾਂ ਨਾਲ ਪ੍ਰਸਿੱਧ ਸੀ। ਫ਼ੀਰੋਜ਼ ਸ਼ਾਹ ਤੁਗ਼ਲਕ ਦੇ ਸਮੇਂ ਇਹ ਨਗਰ ਸਮਾਨੇ ਦੀ ਹਕੂਮਤ ਥੱਲੇ ਸੀ। ੧੩ ਪੋਹ, ਸੰਮਤ ੧੭੬੨ ਬਿ. ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਿਹ ਸਿੰਘ ਜੀ ਨਵਾਬ ਵਜ਼ੀਰ ਖ਼ਾਨ ਦੇ ਹੁਕਮ ਨਾਲ ਇਸੇ ਸਥਾਨ ਪੁਰ ਕਤਲ ਕਰਵਾਏ ਗਏ ਸਨ ਜਿੱਥੇ ਉਨ੍ਹਾਂ ਦੀ ਸ਼ਹੀਦੀ ਦੀ ਯਾਦਗਾਰ ਵਜੋਂ ਗੁਰਦ੍ਵਾਰਾ ਫ਼ਤਿਹਗੜ੍ਹ ਸਾਹਿਬ, ਸ਼ਹੀਦ ਗੰਜ, ਥੜਾ ਸਾਹਿਬ, ਮਾਤਾ ਗੁਜਰੀ ਜੀ ਦਾ ਬੁਰਜ, ਵਿਮਾਨ ਗੜ੍ਹ ਤੇ ਜੋਤੀ ਸਰੂਪ ਬਣੇ ਹੋਏ ਹਨ।

***ਸ਼ਾਹ ਸੰਗ੍ਰਾਮ***—ਬੀਬੀ ਵੀਰੋ ਦਾ ਸਪੁਤ੍ਰ ਸੰਗੋਸ਼ਾਹ, ਜੋ ਸੰਮਤ ੧੭੪੫ ਵਿਚ ਦੁਸ਼ਮਨ ਨਾਲ ਲੜਦਾ ਹੋਇਆ ਭੰਗਾਣੀ ਦੇ ਯੁੱਧ ਸਮੇਂ ਸ਼ਹੀਦ ਹੋਇਆ ਸੀ। ਸ੍ਰੀ ਦਸ਼ਮੇਸ਼ ਜੀ ਨੇ ਇਸ ਨੂੰ ਅਦੁੱਤੀ ਜੋਧਾ ਹੋਣ ਕਰਕੇ ਸ਼ਾਹ ਸੰਗ੍ਰਾਮ ਦੀ ਪਦਵੀ ਦਿੱਤੀ ਸੀ।

***ਸ਼ਾਹਜਹਾਨਾਬਾਦ***—ਦਿੱਲੀ ਦਾ ਹੀ ਦੂਜਾ ਨਾਉਂ ਹੈ। ਇਹ ਸੰਨ ੧੬੩੧ ਈ. ਵਿਚ ਬਾਦਸ਼ਾਹ ਸ਼ਾਹਜਹਾਨ ਨੇ ਲਾਲ ਕਿਲੇ ਦੇ ਸਾਮ੍ਹਣੇ ਨਵੀਂ ਆਬਾਦੀ ਦੇ ਰੂਪ ਵਿਚ ਆਪਣੇ ਨਾਂ ਤੇ ਵਸਾਇਆ ਸੀ।

***ਸਾਹਿਬ ਸਿੰਘ, ਭਾਈ***—ਇਹ ਸ੍ਰੀ ਦਸ਼ਮੇਸ਼ ਜੀ ਦੇ ਪੰਜ ਪਿਆਰਿਆਂ ਵਿਚੋਂ ਸੀ। ਇਸ ਦਾ ਜਨਮ ਬਿਦਰ ਸ਼ਹਰ ਦਾ ਲਿਖਿਆ ਹੈ, ਪਰ ਅਸਲ ਵਿਚ ਇਸ ਦਾ ਜਨਮ ਪਿੰਡ ਨੰਗਲ ਸ਼ਹੀਦਾਂ (ਜ਼ਿਲਾ ਹੁਸ਼ਿਆਰਪੁਰ) ਵਿਚ ਤੁਲਸੀ (ਚਮਨ ਰਾਮ) ਨਾਈ ਦੇ ਘਰ ਮਾਤਾ ਬਿਸ਼ਨ ਦੇਈ ਦੀ ਕੁੱਖੋਂ ੪ ਹਾੜ੍ਹ, ਸੰਮਤ ੧੭੨੨ ਬਿ. ਨੂੰ ਹੋਇਆ ਸੀ ਤੇ ਇਹ ੮ ਪੋਹ, ਸੰਮਤ ੧੭੬੨ ਬਿ. ਨੂੰ ਚਮਕੌਰ ਦੇ ਧਰਮ-ਜੁੱਧ ਵਿਚ ਸ਼ਹੀਦ ਹੋਇਆ ਸੀ।

***ਸਾਹਿਬ ਚੰਦ***—(੧) ਇਕ ਪਹਾੜੀ ਰਾਜਾ। (੨) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਪ੍ਰੇਮੀ ਸਿੱਖ ਜੋ ਆਨੰਦਪੁਰ ਦੇ ਜੁੱਧ ਵਿਚ ਸ਼ਹੀਦ ਹੋਇਆ।

***ਸਾਹਿਬ ਦੇਵੀ, ਮਾਤਾ***—ਇਹ ਮਾਤਾ ਜੀ "ਖ਼ਾਲਸੇ ਦੀ ਮਾਤਾ" ਦੇ ਨਾਂ ਨਾਲ ਮਸ਼ਹੂਰ ਹਨ। ਇਨ੍ਹਾਂ ਦਾ ਜਨਮ ਰੁਹਤਾਸ, ਜ਼ਿਲਾ ਜਿਹਲਮ, ਵਿਚ ਹੋਇਆ ਤੇ ਪਿਤਾ ਦਾ ਨਾਮ ਰਾਮੂ ਸੀ, ਜੋ ਜਾਤਿ ਦਾ ਬੱਸੀ ਖਤ੍ਰੀ ਸੀ। ੧੮ ਵੈਸਾਖ, ਸੰਮਤ ੧੭੫੭ ਬਿ. ਨੂੰ ਇਨ੍ਹਾਂ ਦੀ ਸ਼ਾਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਆਨੰਦਪੁਰ ਵਿਖੇ ਹੋਈ। ਇਨ੍ਹਾਂ ਦੇ ਪੇਟੋਂ ਸੰਤਾਨ ਕੋਈ

ਨਹੀਂ ਸੀ। ਮਹੀਨਾ ਪੋਹ, ਸੰਮਤ ੧੭੬੨ ਵਿਚ ਆਨੰਦਪੁਰ ਛੱਡਣ ਤੇ ਇਨ੍ਹਾਂ ਨੇ ਅਬਿਚਲ ਨਗਰ (ਨੰਦੇੜ) ਤਕ ਅਨੇਕਾਂ ਤਕਲੀਫਾਂ ਝੱਲ ਕੇ ਗੁਰੂ ਸਾਹਿਬ ਦਾ ਸਾਥ ਦਿੱਤਾ। ਫੇਰ ਕੱਤਕ ਸੁਦੀ ੫, ਸੰਮਤ ੧੭੬੫ ਬਿ. ਨੂੰ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੇ ਇਹ ਉਨ੍ਹਾਂ ਦੇ ਹੁਕਮ ਨਾਲ ਉੱਥੋਂ ਦਿੱਲੀ ਚਲੇ ਆਏ ਤੇ ਮਾਤਾ ਸੁੰਦਰੀ ਜੀ ਦੇ ਕੋਲ ਰਹੇ। ਇਨ੍ਹਾਂ ਦਾ ਦੇਹਾਂਤ ਮਾਤਾ ਸੁੰਦਰੀ ਜੀ ਤੋਂ ਪਹਲਾਂ, ਸੰਮਤ ੧੭੯੦ ਬਿ., ਦੇ ਨੇੜੇ ਤੇੜੇ ਹੋਇਆ ਸੀ।

***ਸ਼ਾਹੀ ਟਿੱਬੀ***—ਕੀਰਤਪੁਰ ਦੇ ਲਾਗੇ ਇਕ ਸਥਾਨ, ਜਿੱਥੇ ਭਾਈ ਉਦੇ ਸਿੰਘ ਜੀ ਸਾਥੀਆਂ ਸਮੇਤ ਸ਼ਹੀਦ ਹੋਏ ਸਨ।

***ਸਾਰਮੋਰ (ਸਿਰਮੋਰ)***—ਜਮਨਾ ਅਤੇ ਸਤਲੁਜ ਦੇ ਵਿਚਕਾਰ ਇਕ ਪਹਾੜੀ ਰਿਆਸਤ ਜਿਸ ਨੂੰ 'ਨਾਹਨ' ਕਹਿੰਦੇ ਹਨ।

***ਸਾਲੋ, ਭਾਈ***—ਇਕ ਸਿੱਖ ਜੋ ਗੁਰੂ ਰਾਮਦਾਸ ਤੋਂ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤਕ ਗੁਰੂ ਘਰ ਦੀ ਸੇਵਾ ਵਿਚ ਹਮੇਸ਼ਾ ਹਾਜ਼ਰ ਰਹਿਆ। ਇਹ ਕੁਝ ਚਿਰ ਅੰਮ੍ਰਿਤਸਰ ਦਾ ਕੋਤਵਾਲ ਵੀ ਰਹਿਆ ਸੀ। ਇਸ ਦਾ ਦੇਹਾਂਤ ਸੰਮਤ ੧੬੮੫ ਵਿਚ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਹੋਇਆ।

***ਸ਼ਿਕਾਰ ਪੁਰ***—ਜ਼ਿਲਾ ਸੱਖਰ (ਸਿੰਧ) ਵਿਚ ਇਕ ਪ੍ਰਸਿੱਧ ਨਗਰ, ਜੋ ਵਪਾਰ ਦਾ ਕੇਂਦ੍ਰ ਹੋਣ ਕਰਕੇ ਬਹੁਤ ਮਸ਼ਹੂਰ ਹੈ।

***ਸੁਕੇਤ***—ਪੰਜਾਬ ਦੇ ਇਲਾਕਾ ਪਹਾੜ ਦਾ ਇਕ ਪ੍ਰਸਿੱਧ ਨਗਰ। ਰਿਆਸਤ ਸੁਕੇਤ ਬਾਈਧਾਰ ਦੀਆਂ ਪਹਾੜੀ ਰਿਆਸਤਾਂ ਵਿਚ ਸ਼ਾਮਲ ਸੀ ਤੇ ਇਥੇ ਸੁਕੇਤੀਆ ਗੋਤ ਦੇ ਰਾਜਪੂਤ ਰਾਜ ਕਰਦੇ ਸਨ।

***ਸੁਖਦੇਵ***—(੧) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦਾ ਇਕ ਕਵੀ, ਜਿਸ ਦੀ ਗਿਣਤੀ ੫੨ ਕਵੀਆਂ ਵਿਚੋਂ ਹੈ। ਅਧਜਾਤਮ ਪ੍ਰਕਾਸ਼ (ਵੇਦਾਂਤ ਗ੍ਰੰਥ) ਇਸੇ ਕਵੀ ਦੀ ਰਚਨਾ ਹੈ।
(੨) ਇਕ ਪਹਾੜੀ ਰਾਜਾ, ਜੋ ਨਾਦੌਣ ਦੇ ਜੁੱਧ ਵਿਚ ਸ਼ਾਮਲ ਸੀ।

***ਸੁੰਦਰੀ, ਮਾਤਾ***—ਇਨ੍ਹਾਂ ਦੇ ਪਿਤਾ ਰਾਮ ਸਰਨ ਜੀ ਜਾਤਿ ਦੇ ਕੁਮਰਾਵ ਖਤ੍ਰੀ ਤੇ ਲਾਹੌਰ ਦੇ ਵਸਨੀਕ ਸਨ। ੭ ਵੈਸਾਖ, ਸੰਮਤ ੧੭੪੧ ਬਿ. ਨੂੰ ਇਨ੍ਹਾਂ ਦਾ ਆਨੰਦ ਕਾਰਜ ਆਨੰਦਪੁਰ ਦੇ ਨੇੜੇ ਗੁਰੂ ਕੀ ਲਾਹੌਰ ਦੇ ਸਥਾਨ ਪੁਰ ਸ੍ਰੀ ਗੋਬਿੰਦ ਸਿੰਘ ਜੀ ਦੇ ਨਾਲ ਹੋਇਆ। ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਇਨ੍ਹਾਂ ਦੀ ਕੁੱਖੋਂ ਹੀ ਸੀ।

ਸੰਮਤ ੧੭੬੨ ਵਿਚ ਗੁਰੂ ਜੀ ਦੇ ਆਨੰਦਪੁਰੋਂ ਜਾਣ ਸਮੇਂ ਮਾਤਾ ਸੁੰਦਰੀ ਜੀ ਭਾਈ ਮਨੀ ਸਿੰਘ ਦੇ ਨਾਲ ਦਿੱਲੀ ਚਲੇ ਗਏ। ਸੰਮਤ ੧੭੬੫ ਵਿਚ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੇ ਮਾਤਾ ਸੁੰਦਰੀ ਦਾ ਹੁਕਮ ਸਾਰੇ ਸਿੱਖ ਪੰਥ ਉਤੇ ਚਲਦਾ ਰਹਿਆ। ਇਹ ਕੁਝ ਚਿਰ ਮਥੁਰਾ ਜਾ ਕੇ ਵੀ ਰਹਿੰਦੇ ਰਹੇ; ਪਰ ਫੇਰ ਦਿੱਲੀ ਹੀ ਪਰਤ ਆਏ। ਰਿਆਸਤ ਜੈ ਪੁਰ ਵਲੋਂ ਇਨ੍ਹਾਂ ਨੂੰ ਖ਼ਰਚ ਵਾਸਤੇ ਇਕ ਪਿੰਡ ਦੀ ਜਾਗੀਰ ਭੇਟਾ ਕੀਤੀ ਗਈ ਸੀ। ਸੰਮਤ ੧੮੦੪ ਬਿ. ਵਿਚ ਦਿੱਲੀ ਹੀ ਇਨ੍ਹਾਂ ਦਾ ਦੇਹਾਂਤ ਹੋਇਆ, ਜਿੱਥੇ ਇਨ੍ਹਾਂ ਦੇ ਸਮਾਧੀ ਸਥਾਨ ਪੁਰ ਦੇਹੁਰਾ ਬਣਿਆ ਹੋਇਆ ਹੈ।

***ਸ਼ਧਾਰਸ***—(ਅੰਮ੍ਰਿਤਸਰ) ਸੰਮਤ ੧੬੩੧ ਵਿਚ ਸ਼੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ

ਜੀ ਦੇ ਹੁਕਮ ਨਾਲ ਪਿੰਡ ਤੁੰਗ, ਗੁਮਟਾਲਾ, ਸੁਲਤਾਨ ਵਿੰਡ, ਆਦਿ ਦੀ ਜ਼ਮੀਨ ਖ਼ਰੀਦ ਕੇ, ਜੋ ਕਿ ਗੈਰ ਆਬਾਦ ਪਈ ਸੀ, ਗੁਰੂ ਚੱਕ ਨਾਮੀ ਨਗਰ ਵਸਾਇਆ ਤੇ ਫੇਰ ਸੰਮਤ ੧੬੩੪ ਵਿਚ ਸਰੋਵਰ ਖੁਦਵਾਇਆ ਤੇ ਪਿੱਛੋਂ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਰਚ ਕੇ ਇਸ ਦਾ ਨਾਮ ਅੰਮ੍ਰਿਤਸਰ ਰੱਖਿਆ। ਸੁਧਾ (ਅੰਮ੍ਰਿਤ) ਸਰੋਵਰ ਦੇ ਨਾਂ ਤੇ ਸੁਧਾਸਰ ਦਾ ਹੀ ਦੂਜਾ ਨਾਂ ਹੈ।

***ਸ਼ੇਰ ਸਿੰਘ***—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਫੌਜਦਾਰ, ਜੋ ਸ੍ਰੀ ਆਨੰਦਪੁਰ ਤੇ ਲੋਹਗੜ੍ਹ ਦੀ ਲੜਾਈ ਵਿਚ ਬੜੀ ਬਹਾਦਰੀ ਨਾਲ ਲੜਿਆ ਸੀ।

***ਸ਼ੇਰ ਗੜ੍ਹ***—ਤਹਸੀਲ ਜਲਾਲਾਬਾਦ, ਜ਼ਿਲਾ ਫ਼ੀਰੋਜ਼ਪੁਰ, ਦਾ ਇਕ ਪਿੰਡ, ਜਿੱਥੇ ਫੱਤੂ ਤੇ ਸੰਮੂ ਡੋਗਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਭੇਟਾ ਲੁੰਗੀ ਤੇ ਖੇਸ ਕੀਤੇ ਸਨ, ਜੋ ਇਸ ਇਲਾਕੇ ਦੀ ਸੌਗ਼ਾਤ ਹੈ। ਇੱਥੇ ਗੁਰਦਾਰਾ ਬਣਿਆ ਹੋਇਆ ਹੈ।

***ਸ੍ਰੀ ਨਗਰ (ਗੜ੍ਹਵਾਲ)***—ਇਹ ਨਗਰ, ਜੋ ਗੜ੍ਹਵਾਲ ਦੇ ਪੌੜੀ ਪਰਗਨੇ ਵਿਚ ਹੈ, ਉਸ ਸਮੇਂ ਰਾਜਾ ਫ਼ਤਿਹ ਸ਼ਾਹ ਦੀ ਰਾਜਧਾਨੀ ਸੀ। ਸੰਨ ੧੮੯੪ ਵਿਚ ਗੁਹਾਨਾ ਝੀਲ ਦਾ ਬੰਨ੍ਹ ਟੁੱਟਣ ਕਰਕੇ ਇਹ ਨਗਰ ਹੜ੍ਹ ਗਇਆ ਤੇ ਫੇਰ ਇਸ ਦੀ ਥਾਵੇਂ ਨਵੀਂ ਰਾਜਧਾਨੀ ਗੜ੍ਹਵਾਲ ਬਦਲ ਗਈ।

***ਸੰਗਤ ਸਿੰਘ ਅਤੇ ਸੰਤ ਸਿੰਘ***—ਭਾਈ ਮਨੀ ਸਿੰਘ ਦੇ ਸਾਥੀ, ਜੋ ਚੌਕ ਨਖ਼ਾਸ ਲਾਹੌਰ ਵਿਚ ਨਵਾਬ ਜ਼ਕਰੀਆ ਖ਼ਾਨ (ਖਾਨ ਬਹਾਦੁਰ) ਦੇ ਹੁਕਮ ਨਾਲ ਸ਼ਹੀਦ ਕੀਤੇ ਗਏ ਸਨ।

***ਸੰਗਤ ਸਿੰਘ ਬੰਗੇਸਰੀ ਅਤੇ ਸੰਤ ਸਿੰਘ***—ਚਮਕੋਰ ਦੇ ਸ਼ਹੀਦ ਜੋ ੪ ਪੋਹ, ਸੰਮਤ ੧੭੬੨ ਬਿ. ਨੂੰ ਇਸ ਮਹਾਨ ਯੁੱਧ ਵਿਚ ਅੰਤਲੇ ਸੁਆਸਾਂ ਤਕ ਦੁਸ਼ਮਨ ਦਾ ਮੁਕਾਬਲਾ ਕਰਦੇ ਰਹੇ।

(ਹ)

***ਹਠੀ ਸਿੰਘ, ਬਾਬਾ***—ਇਹ ਇਸ ਗੁਰਬਿਲਾਸ (ਪਾ. ੧0) ਦੇ ਅਨੁਸਾਰ ਸ੍ਰੀ ਦਸ਼ਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਔਰਸ ਪੁਤ੍ਰ ਸੀ, ਪਰ ਹੋਰ ਕਈ ਲੇਖਕਾਂ ਨੇ ਇਸ ਨੂੰ ਮਾਤਾ ਸੁੰਦਰੀ ਜੀ ਦੇ ਪਾਲਿਤ ਬੇਟੇ, ਅਜੀਤ ਸਿੰਘ ਦਾ ਪੁਤ੍ਰ ਲਿਖਿਆ ਹੈ। ਇਹ ਬਹੁਤਾ ਆਪਣੇ ਨਾਨਕੇ ਘਰ, ਬੁਰਹਾਨਪੁਰ (ਮੱਧ ਪ੍ਰਦੇਸ਼) ਵਿਚ, ਹੀ ਰਹੰਦਾ ਰਹਿਆ ਤੇ ਉਥੇ ਹੀ ਇਸ ਦਾ ਦੇਹਾਂਤ ਹੋਇਆ, ਜਿੱਥੇ ਕਿ ਇਸ ਦਾ ਦੇਹੁਰਾ ਬਣਿਆ ਹੋਇਆ ਹੈ।

***ਹਯਾਤ ਖ਼ਾਨ***—ਇਕ ਪਠਾਨ ਸਰਦਾਰ, ਜੋ ਸੱਯਦ ਬੁੱਧੂ ਸ਼ਾਹ ਨੇ ਪਾਉਂਟੇ ਦੇ ਸਥਾਨ ਪੁਰ ਗੁਰੂ ਦਸ਼ਮੇਸ਼ ਜੀ ਦੇ ਪਾਸ ਨੌਕਰ ਕਰਵਾਇਆ ਸੀ। ਅੰਤ ਵਿਚ ਇਹ ਭੰਗਾਣੀ ਦੇ ਜੰਗ ਸਮੇਂ ਦੁਸ਼ਮਨ ਨਾਲ ਜਾ ਮਿਲਿਆ ਤੇ ਜੰਗ ਹੋਣ ਤੇ ਮਹੰਤ ਕ੍ਰਿਪਾਲ ਦਾਸ ਦੇ ਹੱਥੋਂ ਕੁਤਕਾ (ਸੋਟਾ) ਲੱਗਣ ਤੇ ਮਾਰਿਆ ਗਿਆ।

***ਹਰਿਦਵਾਰ***—ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਪੁਰਾਣਾ ਹਿੰਦੂ ਤੀਰਥ, ਜੋ ਦਰਿਆ ਗੰਗਾ ਦੇ ਕੰਢੇ ਹੋਣ ਕਰਕੇ ਸ੍ਰੀ ਗੰਗਾ ਜੀ ਦੇ ਨਾਂ ਨਾਲ ਪ੍ਰਸਿੱਧ ਹੈ। ਹਿੰਦੂ ਮਤ ਦੇ ਪੌਰਾਣਿਕ ਗ੍ਰੰਥਾਂ ਵਿਚ ਲਿਖਿਆ ਹੈ ਕਿ ਗੰਗਾ ਸਤਿਜੁਗ ਦੇ ਸਮੇਂ ਅਜੁਧਿਆ ਪੁਰੀ ਦੇ ਰਾਜਾ ਭਗੀਰਥ ਨੇ ਆਪਣੇ ਪਿਤ੍ਰਾਂ ਦੀ ਗਤੀ ਕਰਾਉਣ ਵਾਸਤੇ ਸੁਰਗਪੁਰੀ ਤੋਂ ਲਿਆਂਦੀ ਸੀ, ਜਿਸ ਕਰਕੇ ਇਸ ਨਦੀ ਦੀ ਬੜੀ ਮਹਿਮਾ ਹੈ। ਲੋਕ ਇਥੇ ਆਪਣੇ ਮੋਏ ਸੰਬੰਧੀਆਂ ਦੇ ਫੁੱਲ (ਹੱਡ) ਪਾਉਣਾ ਬੜਾ ਪੁਨੀਤ ਕੰਮ ਸਮਝਦੇ ਹਨ। ਗੰਗਾ (ਹਰਿਦਵਾਰ) ਦਾ ਦੂਜਾ ਨਾਂ ਮਾਯਾਪੁਰੀ ਵੀ ਹੈ।

*ਹਰੀ ਚੰਦ, ਹੰਡੂਰੀਆ*—ਇਹ ਹੰਡੂਰ (ਨਾਲਾਗੜ੍ਹ) ਦਾ ਇਕ ਪਹਾੜੀ ਰਾਜਾ ਸੀ, ਜੋ ਭੰਗਾਣੀ ਦੇ ਜੰਗ ਸਮੇਂ ਸੰਮਤ ੧੭੪੫ ਵਿਚ ਰਾਜਾ ਭੀਮ ਚੰਦ ਬਿਲਾਸਪੁਰੀਏ ਦੀ ਸਹਾਇਤਾ ਕਰਦਾ ਹੋਇਆ ਸ੍ਰੀ ਦਸ਼ਮੇਸ਼ ਜੀ ਦੇ ਹੱਥੋਂ ਮਾਰਿਆ ਗਇਆ।

*ਹਿੰਮਤ ਸਿੰਘ (ਪਿਆਰਾ)*—ਇਹ ਜਗਨ ਨਾਥ ਪੁਰੀ ਦਾ ਵਸਨੀਕ ਮੰਨਿਆ ਜਾਂਦਾ ਹੈ। ਇਹ ਪੰਜਾਂ ਪਿਆਰਿਆਂ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ਸਿੰਘ ਸੀ। ਗਿਆਨੀ ਠਾਕੁਰ ਸਿੰਘ ਜੀ ਦੇ ਕਥਨ ਅਨੁਸਾਰ ਭਾਈ ਹਿੰਮਤ ਸਿੰਘ ਦਾ ਜਨਮ ੪ ਮਾਘ, ਸੰਮਤ ੧੭੧੮ ਬਿ. ਨੂੰ ਪਿੰਡ ਸੰਗਤਪੁਰਾ (ਜ਼ਿਲਾ ਪਟਿਆਲਾ) ਵਿਚ ਭਾਈ ਜੋਤੀ ਰਾਮ ਝਿਊਰ ਦੇ ਘਰ ਮਾਈ ਰਾਮੋ ਦੀ ਕੁੱਖੋਂ ਹੋਇਆ। ਫਿਰ ਇਹ ੧ ਵੈਸਾਖ ਸੰਮਤ ੧੭੫੬ ਨੂੰ ਸ੍ਰੀ ਕੇਸ਼ਗੜ੍ਹ (ਆਨੰਦਪੁਰ) ਦੇ ਸਥਾਨ ਪੁਰ ਸੀਸ ਭੇਟ ਕਰਕੇ ਸਿੰਘ ਸਜੇ ਤੇ ੮ ਪੋਹ, ਸੰਮਤ ੧੭੬੨ ਬਿ. ਨੂੰ ਧਰਮ-ਯੁੱਧ ਕਰਦੇ ਹੋਏ ਚਮਕੌਰ ਦੇ ਸਥਾਨ ਪਰ ਦੁਸ਼ਮਨ ਦੇ ਹੱਥੋਂ ਸ਼ਹੀਦ ਹੋਏ।

(ਦੇਖੋ, ਗੁਰਦ੍ਵਾਰੇ ਦਰਸ਼ਨ)

*ਹੁਸੈਨੀ*—ਇਹ ਸ਼ਾਹ ਔਰੰਗਜ਼ੇਬ ਦੇ ਇਕ ਸਰਦਾਰ ਦਿਲਾਵਰ ਖ਼ਾਨ ਦਾ ਗ਼ੁਲਾਮ ਸੀ। ਦਿਲਾਵਰ ਖ਼ਾਨ ਨੇ ਇਸ ਨੂੰ ਆਪਣੀ ਥਾਵੇਂ ਦੋ ਹਜ਼ਾਰ ਫ਼ੌਜ ਦੇ ਕੇ ਕੋਹਿਸਤਾਨੀ ਮੁਹਿੰਮ ਉਤੇ ਭੇਜਿਆ, ਪਰ ਇਹ ਪਹਾੜੀਆਂ ਦੇ ਹੱਥੋਂ ਇਕ ਲੜਾਈ ਵਿਚ ਮਾਰਿਆ ਗਇਆ। ਸ੍ਰੀ ਦਸਮੇਸ਼ ਜੀ ਨੇ ਵਿਚਿਤ੍ਰ ਨਾਟਕ ਵਿਚ ਹੁਸੈਨੀ ਜੁੱਧ ਦਾ ਜ਼ਿਕਰ ਕੀਤਾ ਹੈ।

*ਹੋਲ ਗੜ੍ਹ*—ਆਨੰਦਪੁਰ ਦਾ ਇਕ ਕਿਲਾ, ਜੋ ਸ੍ਰੀ ਦਸ਼ਮੇਸ਼ ਜੀ ਨੇ ਬਣਵਾਇਆ ਸੀ। ਇਸ ਥਾਂ ਤੇ ਚੇਤ ਵਦੀ ੧, ਸੰਮਤ ੧੭੫੭ ਨੂੰ ਗੁਰੂ ਸਾਹਿਬ ਨੇ ਹੋਲਾ ਮਹੱਲਾ ਨਾਂ ਧਰ ਕੇ ਹੋਲਾ ਖੇਡਣ ਦੀ ਰਸਮ ਪ੍ਰਚਲਿਤ ਕੀਤੀ ਸੀ।

(ਕ)

*ਕਸ਼ਮੀਰ*—ਭਾਰਤ ਦਾ ਉੱਤਰ-ਪੱਛਮੀ ਭੂ-ਖੰਡ ਜੋ ਆਪਣੇ ਕੁਦਰਤੀ ਨਜ਼ਾਰਿਆਂ ਦੇ ਕਾਰਣ ਕਸ਼ਮੀਰ 'ਜੱਨਤ ਨਜ਼ੀਰ' ਦੇ ਨਾਂ ਨਾਲ ਮਸ਼ਹੂਰ ਹੈ। ਕਸ਼ਮੀਰ ਵਿਚ ਸ੍ਰੀ ਨਗਰ ਤੇ ਬਾਰਾਮੂਲਾ, ਆਦਿ ਥਾਵਾਂ ਤੇ ਸ੍ਰੀ ਗੁਰੂ ਨਾਨਕ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਕਈ ਯਾਦਗਾਰੀ ਸਥਾਨ ਬਣੇ ਹੋਏ ਹਨ।

*ਕਹਲੂਰ*—ਰਿਆਸਤ ਬਿਲਾਸਪੁਰ ਦਾ ਇਲਾਕਾ। ਬਿਲਾਸਪੁਰ ਦਾ ਹੀ ਦੂਜਾ ਨਾਂ ਕੋਟ ਕਹਲੂਰ ਪ੍ਰਸਿੱਧ ਹੈ। ਇੱਥੋਂ ਦੇ ਰਾਜਾ ਭੀਮ ਚੰਦ ਤੇ ਉਸ ਦੇ ਪੁਤ੍ਰ ਅਜਮੇਰ ਚੰਦ ਬਿਲਾਸਪੁਰੀਏ ਨੇ ਕਈ ਵੇਰਾਂ ਰਾਜਸੀ ਲਾਲਚ ਵਿਚ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਅਕਾਰਣ ਜੰਗ ਕੀਤੇ ਤੇ ਉਨ੍ਹਾਂ ਨੂੰ ਬਿਪਤਾ ਦੇ ਮੂੰਹ ਵਿਚ ਪਾਇਆ ਸੀ।

*ਕਟੋਚ*—ਕਾਂਗੜੇ ਦੇ ਰਾਜੇ ਕਟਕ੍ਰੋਚ ਅਥਵਾ ਕਟੋਚ ਨਾਂ ਨਾਲ ਪ੍ਰਸਿੱਧ ਹਨ। ਪਹਲਾਂ ਕਟੋਚਾਂ ਦੀ ਰਾਜਧਾਨੀ ਜਲੰਧਰ ਸੀ ਤੇ ਫੇਰ ਮੁਸਲਮਾਨੀ ਹਮਲਿਆਂ ਦੇ ਕਾਰਣ ਰਾਜਧਾਨੀ ਕਾਂਗੜੇ ਬਦਲ ਗਈ। ਗੁਲੇਰ, ਸਿਬਾ, ਆਦਿ ਥਾਵਾਂ ਦੇ ਰਾਜਪੂਤ ਵੀ ਕਟੋਚ ਹੀ ਅਖਵਾਉਂਦੇ ਹਨ।

*ਕਪੂਰਾ, ਬਰਾੜ*—ਇਹ ਉਸ ਸਮੇਂ ਮੁਗ਼ਲ ਹਕੂਮਤ ਵਲੋਂ ਇਲਾਕਾ ਜੰਗਲ ਮਾਲਵੇ ਦਾ ਚੌਧਰੀ ਸੀ। ਜਦ ਨਵਾਬ ਵਜ਼ੀਰ ਖ਼ਾਨ ਫ਼ੌਜਦਾਰ ਸਰਹਿੰਦ ਗੁਰੂ ਜੀ ਦਾ ਪਿੱਛਾ ਕਰਦਾ ਹੋਇਆ ਇਸ ਦੇ ਇਲਾਕੇ ਵਿਚ ਆਇਆ ਤੇ ਮੁਕਤਸਰ ਦੇ ਸਥਾਨ ਪੁਰ ਜੰਗ ਹੋਇਆ, ਤਾਂ ਇਸ

ਦੇ ਸਮਝਾਉਣ-ਬੁਝਾਉਣ ਤੇ ਉਹ ਬੜੀ ਮੁਸ਼ਕਿਲ ਨਾਲ ਪਿੱਛੇ ਮੁੜਿਆ। ਚੋਧਰੀ ਕਪੂਰਾ ਪਿੱਛੋਂ ਅੰਮ੍ਰਿਤ ਛਕਣ ਤੇ ਕਪੂਰ ਸਿੰਘ ਨਾਂ ਨਾਲ ਪ੍ਰਸਿੱਧ ਹੋਇਆ ਤੇ ਸੰਨ ੧੭੦੮ ਈ. ਵਿਚ ਈਸਾ ਖ਼ਾਨ ਮੰਞ ਦੇ ਹੱਥੋਂ ਫ਼ਾਂਸੀ ਲੱਗ ਕੇ ਮਰਿਆ ਸੀ। ਮਹਾਰਾਜਾ ਫ਼ਰੀਦ ਕੋਟ ਇਸੇ ਚੋਧਰੀ ਕਪੂਰ ਸਿੰਘ ਦੇ ਖਾਨਦਾਨ ਵਿਚੋਂ ਹਨ।

***ਕਾਸੀਪੁਰੀ***—ਕਾਸ਼ੀ ਜਾਂ ਕਾਸ਼ੀ ਪੁਰੀ ਨਗਰ ਬਨਾਰਸ ਦਾ ਹੀ ਦੂਜਾ ਨਾਉਂ ਹੈ। ਹਿੰਦੂਆਂ ਦਾ ਪ੍ਰਸਿੱਧ ਤੀਰਥ ਤੇ ਸੰਸਕ੍ਰਿਤ ਦੀ ਪੁਰਾਣੀ ਟਕਸਾਲ ਹੋਣ ਕਰਕੇ ਇਹ ਨਗਰ ਬਹੁਤ ਮਹਾਨ ਗਿਣਿਆ ਜਾਂਦਾ ਹੈ। ਕਾਸ਼ੀ ਦਾ ਪ੍ਰਸਿੱਧ ਮੰਦਿਰ ਵਿਸ਼੍ਵੇਸ਼੍ਵਰਨਾਥ ਹੈ। ਸ਼ਾਹ ਔਰੰਗਜ਼ੇਬ ਨੇ ਇਹ ਮੰਦਿਰ ਢਾਹ ਕੇ ਇਸ ਦੀ ਥਾਵੇਂ ਇਕ ਮਸੀਤ ਬਣਾਈ ਸੀ, ਜੋ ਹੁਣ ਤਕ ਉੱਥੇ ਉਸੇ ਤਰ੍ਹਾਂ ਕਾਇਮ ਹੈ। ਕਾਸ਼ੀ ਵਿਚ ਬੜੀ ਸੰਗਤਿ, ਗੁਰੂ ਦਾ ਬਾਗ, ਛੋਟੀ ਸੰਗਤਿ (ਜਗਤ ਗੰਜ), ਆਦਿ ਕਈ ਗੁਰਦੁਆਰੇ ਸਿੱਖ ਗੁਰੂ ਸਾਹਿਬਾਨ ਦੀਆਂ ਯਾਦਗਾਰਾਂ ਹਨ।

***ਕਾਠਗੜ੍ਹ***—ਨਾਦੌਣ ਦੇ ਨੇੜੇ ਇਕ ਸਥਾਨ, ਜੋ ਜ਼ਿਲਾ ਕਾਂਗੜਾ ਵਿਚ ਹੈ।

***ਕਾਬੁਲ***—ਅਫ਼ਗਾਨਿਸਤਾਨ ਦੀ ਰਾਜਧਾਨੀ, ਜੋ ਕਾਬੁਲ ਅਤੇ ਲੋਗਰ ਨਦੀ ਦੇ ਵਿਚਕਾਰ ਆਬਾਦ ਹੈ। ਕਾਬੁਲ ਤੇ ਇਸ ਦੇ ਨੇੜੇ ਤੇੜੇ ਸਿੱਖਾਂ ਦੇ ਕਈ ਧਾਰਮਿਕ ਸਥਾਨ ਗੁਰੂ ਨਾਨਕ ਦੇਵ ਜੀ ਦੀ ਯਾਦ ਦਿਲਾਉਂਦੇ ਹਨ।

***ਕੀਰਤਪੁਰ***—ਇਹ ਨਗਰ ਆਨੰਦਪੁਰ ਦੇ ਨੇੜੇ ਦਰਿਆ ਸਤਿਲੁਜ ਦੇ ਕਿਨਾਰੇ ਤੇ ਵਾਕਿਆ ਹੈ। ਸੰਮਤ ੧੬੮੩ ਬਿ. ਵਿਚ ਬਾਬਾ ਗੁਰਦਿੱਤਾ ਜੀ ਨੇ ਰਾਜਾ ਬਿਲਾਸਪੁਰ ਤੋਂ ਜ਼ਮੀਨ ਖ਼ਰੀਦ ਕੇ ਆਬਾਦ ਕੀਤਾ ਸੀ। ਇਥੇ ਸਿੱਖਾਂ ਦੇ ਇਹ ਗੁਰ-ਸਥਾਨ ਹਨ : ਸ਼ੀਸ਼ ਮਹਲ, ਹਰਿਮੰਦਿਰ ਸਾਹਿਬ, ਖੂਹ ਗੁਰੂ ਕਾ, ਚਰਨ ਕਮਲ, ਚੁਬੱਚਾ ਸਾਹਿਬ, ਤਖ਼ਤ ਸਾਹਿਬ, ਤੀਰ ਮੰਜੀ ਸਾਹਿਬ, ਦਮਦਮਾ ਸਾਹਿਬ ਦੇਹੁਰਾ ਬਾਬਾ ਗੁਰਦਿੱਤਾ ਜੀ ਤੇ ਪਾਤਾਲਪੁਰੀ।

***ਕੁੰਜ ਗਲੀ***—ਜਿੱਥੇ ਇਰਦ ਗਿਰਦ ਸੰਘਣੇ ਬ੍ਰਿਛ ਬੂਟੇ ਤੇ ਵਿਚਕਾਰ ਕੁਝ ਖ਼ਾਲੀ ਥਾਂ ਹੋਵੇ, ਉਸ ਥਾਂ ਦਾ ਨਾਂ ਕੁੰਜ ਗਲੀ ਹੈ। ਬਿੰਦ੍ਰਾਬਨ (ਮਥੁਰਾ) ਦੀਆਂ ਕੁੰਜ ਗਲੀਆਂ ਮਸ਼ਹੂਰ ਹਨ।

***ਕੁੱਲੂ***—ਦਰਿਆ ਬਿਆਸ ਦੇ ਕੰਢੇ ਇਲਾਕਾ ਪਹਾੜ ਦਾ ਇਕ ਨਗਰ, ਜੋ ਉਸ ਸਮੇਂ ਇਕ ਰਾਜਪੂਤ ਰਿਆਸਤ ਦੀ ਰਾਜਧਾਨੀ ਸੀ। ਸੰਨ ੧੮੦੭ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇੱਥੋਂ ਦੇ ਰਾਜਾ ਅਜੀਤ ਸਿੰਘ ਤੋਂ ਈਨ ਮੰਨਵਾਈ ਸੀ।

***ਕੇਸ਼ਗੜ੍ਹ***—ਸ੍ਰੀ ਆਨੰਦਪੁਰ ਦਾ ਕਿਲਾ ਕੇਸ਼ਗੜ, ਜੋ ਖ਼ਾਲਸੇ ਦੀ ਉਤਪੱਤੀ ਦਾ ਸਥਾਨ ਹੋਣ ਕਰਕੇ ਸਿੱਖਾਂ ਦਾ ਦੂਜਾ ਤਖ਼ਤ ਮਸ਼ਹੂਰ ਹੈ।

***ਕੇਸਰੀ ਚੰਦ***—ਜੱਸਵਾਂ ਦਾ ਰਾਜਾ, ਜੋ 'ਜਸਵਾਲੀਆ' ਲਕਬ ਨਾਲ ਮਸ਼ਹੂਰ ਸੀ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਆਨੰਦਪੁਰ ਦੀ ਜੰਗ ਵਿਚ ਲੜਿਆ ਤੇ ਭਾਈ ਉਦੇ ਸਿੰਘ ਦੇ ਹੱਥੋਂ ਮਾਰਿਆ ਗਿਆ ਸੀ।

(੨) ਕੇਸਰੀ ਚੰਦ ਰਾਜਾ ਭੀਮ ਚੰਦ ਬਿਲਾਸਪੁਰੀਏ ਦਾ ਇਕ ਰਿਸ਼ਤੇਦਾਰ ਵੀ ਸੀ, ਜੋ ਪੰਮੇ ਵਜ਼ੀਰ ਨਾਲ ਇਕ ਵੇਰ ਰਾਜੇ ਦੀ ਵਕਾਲਤ ਕਰਨ ਵਾਸਤੇ ਗੁਰੂ ਜੀ ਦੇ ਪਾਸ ਆਨੰਦਪੁਰ ਆਇਆ ਸੀ।

***ਕੋਟਕਪੂਰਾ***—ਇਲਾਕਾ ਫ਼ਰੀਦਕੋਟ ਦਾ ਇਕ ਨਗਰ, ਜੋ ਚੋਧਰੀ ਕਪੂਰੇ ਨੇ ਆਪਣੇ ਨਾਂ ਤੇ ਆਬਾਦ

ਕੀਤਾ ਸੀ। ਸ੍ਰੀ ਦਸ਼ਮੇਸ਼ ਜੀ ਮੁਕਤਸਰ ਨੂੰ ਜਾਂਦੇ ਹੋਏ ਇਥੇ ਕੁਝ ਸਮਾਂ ਚੋਧਰੀ ਕਪੂਰੇ ਪਾਸ ਠਹਰੇ ਸਨ।

***ਕੋਸ਼ਲ ਪੁਰੀ***—ਅਜੁੱਧਿਆ ਦਾ ਹੀ ਦੂਜਾ ਨਾਂ ਹੈ। ਦੇਖੋ, ਅਜੁੱਧਿਆ।

***ਕਿਸ਼ਨ ਵੱਲਭਾ***—ਸ੍ਰੀ ਕ੍ਰਿਸ਼ਨ ਜੀ ਦੀ ਵੱਲਭਾ (ਪਿਆਰੀ)। ਜਮਨਾ ਨਦੀ।

***ਕ੍ਰਿਪਾ ਸਿੰਘ***—ਭਾਈ ਮਨੀ ਸਿੰਘ ਦਾ ਸਾਥੀ ਇਕ ਸਿੱਖ, ਜੋ ਲਾਹੌਰ ਦੇ ਚੋਕ ਨਖ਼ਾਸ ਵਿਚ ਸੂਬਾ ਖਾਨ ਬਹਾਦੁਰ ਦੇ ਹੁਕਮ ਨਾਲ ਸ਼ਹੀਦ ਕੀਤਾ ਗਿਆ ਸੀ।

***ਕ੍ਰਿਪਾ ਰਾਮ***—ਇਕ ਬ੍ਰਾਹਮਣ ਜੋ ਭੰਗਾਣੀ ਦੇ ਜੰਗ ਵਿਚ ਬੜੀ ਬਹਾਦੁਰੀ ਨਾਲ ਲੜਿਆ ਸੀ। (੨) ਇਸ ਗੁਰ ਬਿਲਾਸ ਪਾ : ੧੦ ਵਿਚ ਭੰਗਾਣੀ ਦੇ ਜੰਗ ਸਮੇਂ ਗੁਰੂ ਦਸ਼ਮੇਸ਼ ਜੀ ਦੇ ਮਾਮਾ ਕ੍ਰਿਪਾਲ ਚੰਦ ਜੀ ਦਾ ਨਾਮ ਵੀ ਇਕ ਥਾਵੇਂ ਲੇਖਕ ਨੇ ਗ਼ਲਤੀ ਨਾਲ ਕ੍ਰਿਪਾ ਰਾਮ ਹੀ ਲਿਖ ਦਿੱਤਾ ਹੈ।

***ਕ੍ਰਿਪਾਲ ਚੰਦ***—ਮਾਤਾ ਗੁਜਰੀ ਦਾ ਸਕਾ ਭਾਈ ਤੇ ਸ੍ਰੀ ਦਸ਼ਮੇਸ਼ ਜੀ ਦਾ ਮਾਮਾ, ਜੋ ਭੰਗਾਣੀ ਦੇ ਜੰਗ ਵਿਚ ਬੜੀ ਸੂਰਮਤਾ ਨਾਲ ਲੜਿਆ ਸੀ। ਗੁਰੂ ਸਾਹਿਬ ਨੇ ਇਸ ਦਾ ਜ਼ਿਕਰ ਵਿਚਿਤ੍ਰ ਨਾਟਕ ਵਿਚ ਕੀਤਾ ਹੈ। (੨) ਕ੍ਰਿਪਾਲ ਚੰਦ ਜਾਂ ਕਿਪਾ ਰਾਮ ਕਟੋਚ : ਇਹ ਹੁਸੈਨੀ ਯੁੱਧ ਸਮੇਂ ਮਾਰਿਆ ਗਇਆ ਸੀ।

***ਕ੍ਰਿਪਾਲ ਦਾਸ***—ਇਹ ਉਦਾਸੀ ਸਾਧੂ ਬੜਾ ਸੂਰਵੀਰ ਤੇ ਭਜਨੀਕ ਮਹਾਂਪੁਰਸ਼ ਸੀ। ਹਯਾਤ ਖ਼ਾਨ ਪਠਾਨ ਨੂੰ ਇਸ ਨੇ ਭੰਗਾਣੀ ਦੇ ਜੰਗ ਸਮੇਂ ਇੱਕੋ ਕੁਤਕੇ (ਸੋਟੇ) ਨਾਲ ਥਾ ਰੱਖਿਆ ਤੇ ਸਾਰੇ ਉਦਾਸੀ ਭੇਖ ਦੀ ਲਾਜ ਰੱਖ ਵਿਖਾਈ ਸੀ।

***ਕੰਧਾਰ***—ਅਫ਼ਗਾਨਿਸਤਾਨ ਦਾ ਇਕ ਪ੍ਰਸਿੱਧ ਨਗਰ, ਜੋ ਕਾਬੁਲ ਤੋਂ ੩੧੩ ਮੀਲ ਹੈ।

(ਖ)

***ਖ਼ਾਨ ਖ਼ਾਨਾ***—ਸ੍ਰੀ ਦਸ਼ਮੇਸ਼ ਜੀ ਦਾ ਪ੍ਰੇਮੀ ਇਕ ਅਮੀਰ, ਜੋ ਆਗਰੇ ਗੁਰੂ ਜੀ ਨੂੰ ਮਿਲਿਆ ਸੀ। ਇਸ ਦਾ ਅਸਲ ਨਾਮ ਮੁਨਇਮ ਖ਼ਾਨ ਸੀ ਜੋ ਪਿਛੋਂ ਕੁਝ ਚਿਰ ਬਹਾਦੁਰ ਸ਼ਾਹ ਦਾ ਵਜ਼ੀਰ ਵੀ ਰਹਿਆ।

***ਖ਼ਾਨ ਬਹਾਦਰ***—ਇਹ ੧੭੩੯ ਤੋਂ ੧੭੪੫ ਤਕ ਲਾਹੌਰ ਦਾ ਹਾਕਿਮ ਰਹਿਆ। ਇਸ ਦਾ ਅਸਲ ਨਾਮ ਨਵਾਬ ਜ਼ਕਰੀਆ ਖਾਨ ਸੀ। ਇਸ ਨੇ ਸੈਂਕੜੇ ਸਿੱਖ ਫੜ ਫੜ ਕੇ ਕਤਲ ਕਰਵਾਏ ਸਨ, ਇਸ ਲਈ ਸਿੱਖ ਇਸ ਨੂੰ ਖ਼ਾਨੂ ਕਹੰਦੇ ਸਨ।

(ਗ)

***ਗੜ੍ਹ ਗੋਪਾਚਲ***—ਜੈ ਪੁਰ (ਰਾਜਸਥਾਨ) ਦੇ ਇਲਾਕੇ ਦਾ ਇਕ ਨਗਰ, ਜੋ ਪਹਲਾਂ ਇਸ ਰਿਆਸਤ ਦੀ ਰਾਜਧਾਨੀ ਸੀ। ਰਾਜਾ ਰਾਮ ਸਿੰਘ ਜੋ ਗੁਰੂ ਤੇਗ ਬਹਾਦੁਰ ਜੀ ਨੂੰ ਆਸਾਮ ਲੈ ਕੇ ਆਇਆ, ਇਥੋਂ ਦਾ ਹੀ ਰਾਜਾ ਸੀ।

***ਗੁਜਰਾਤ***—ਵਜ਼ੀਰਾਬਾਦ ਦੇ ਲਾਗੇ ਪੱਛਮੀ ਪੰਜਾਬ ਦਾ ਇਕ ਪ੍ਰਸਿੱਧ ਨਗਰ, (੨) ਭਾਰਤ ਦਾ ਇਕ ਪਰਗਨਾ, ਜਿਸ ਵਿਚ ਕੱਛ ਕਾਠੀਆਵਾੜ, ਆਦਿ ਸ਼ਾਮਿਲ ਹਨ।

***ਗੁਦਾਵਰੀ***—ਦੱਖਣੀ ਭਾਰਤ ਦੀ ਇਕ ਪ੍ਰਸਿੱਧ ਨਦੀ ਜੋ ਤ੍ਰਯੰਬਕ ਘਾਟ ਤੋਂ ਨਿਕਲ ਕੇ ੮੯੮ ਮੀਲ ਚਲਦੀ ਹੋਈ ਬੰਗਾਲ ਦੀ ਖਾੜੀ ਵਿਚ ਜਾ ਡਿਗਦੀ ਹੈ। ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ, ਨੰਦੇੜ, ਇਸੇ ਦੇ ਕੰਢੇ ਉਤੇ ਆਬਾਦ ਹਨ।

*ਗੁਰਦਿੱਤ ਸਿੰਘ, ਕੋਸਾਚਾਰੀ*—ਸ੍ਰੀ ਦਸ਼ਮੇਸ਼ ਦਾ ਖ਼ਜ਼ਾਨਚੀ, ਜੋ ਦੱਖਣ ਦੇ ਦੌਰੇ ਵਿਚ ਉਨ੍ਹਾਂ ਦੀ ਹਜ਼ੂਰੀ ਵਿਚ ਰਹਿਆ।

*ਗੁਰਬਖ਼ਸ਼, ਸਾਧੂ*—ਇਕ ਉਦਾਸੀ ਸਾਧੂ, ਜਿਸ ਨੂੰ ਆਨੰਦ ਪੁਰ ਛੱਡਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਉਥੇ ਆਪਣੀ ਥਾਵੇਂ ਸੇਵਾ-ਸੰਭਾਲ ਲਈ ਨਿਯੁਕਤ ਕੀਤਾ ਸੀ।

*ਗੁਰਬਖ਼ਸ਼ ਸਿੰਘ ਗੁਰਮੁਖ ਸਿੰਘ*—ਭਾਈ ਮਨੀ ਸਿੰਘ ਦੇ ਸਾਥੀ ਇਕ ਸਿੰਘ ਜੋ ਸੂਬਾ ਖ਼ਾਨ ਬਹਾਦੁਰ ਦੇ ਹੁਕਮ ਨਾਲ ਸਾਥੀਆਂ ਸਮੇਤ ਚੌਕ ਨੱਖਾਸ (ਲਾਹੌਰ) ਵਿਚ ਸ਼ਹੀਦ ਕੀਤੇ ਗਏ ਸਨ।

*ਗੁਰੂ ਸਰ*—ਇਕ ਤਲਾਉ, ਜੋ ਤਿਲਵੰਡੀ ਸਾਬੋ (ਦਮਦਮਾ ਸਾਹਿਬ) ਦੇ ਸਥਾਨ ਪੁਰ ਸ੍ਰੀ ਦਸ਼ਮੇਸ਼ ਜੀ ਦੀ ਯਾਦਗਾਰ ਹੈ।

*ਗੁਰੂ ਕੀ ਲਾਹੌਰ*—ਆਨੰਦਪੁਰ (ਮਾਖੋਵਾਲ) ਦੇ ਨੇੜੇ ਇਕ ਨਵੀਂ ਆਬਾਦੀ ਗੁਰੂ ਦਸ਼ਮੇਸ਼ ਜੀ ਨੇ ਮਾਤਾ ਜੀਤੋ ਜੀ ਦੇ ਵਿਆਹ ਸਮੇਂ ਕਾਇਮ ਕੀਤੀ ਸੀ।

*ਗੁਰੂ ਕਾ ਕੋਠਾ*—ਤਹਸੀਲ ਬਰਨਾਲਾ, ਜ਼ਿਲਾ ਬਠਿੰਡਾ, ਦਾ ਇਕ ਪਿੰਡ, ਜੋ ਗੁਰੂ ਕਾ ਕੋਠਾ ਦੇ ਨਾਂ ਨਾਲ ਮਸ਼ਹੂਰ ਹੈ।

*ਗੁਲੇਰ*—ਇਲਾਕਾ ਕਾਂਗੜਾ ਦੀ ਇਕ ਪਹਾੜੀ ਰਿਆਸਤ, ਜੋ ਹਰੀ ਚੰਦ ਕਟੋਚ ਨੇ ਕਾਇਮ ਕੀਤੀ ਸੀ। ਰਾਜਾ ਹਰੀ ਚੰਦ ਪਹਲਾਂ ਕਾਂਗੜੇ ਦਾ ਰਾਜਾ ਸੀ, ਪਰ ਅਚਾਨਕ ਉਸ ਨੂੰ ਮੋਇਆ ਜਾਣ ਕੇ ਜਦ ਉਸ ਦੇ ਪੁਤ੍ਰ ਨੇ ਕਾਂਗੜੇ ਦੀ ਗੱਦੀ ਸਾਂਭੀ, ਤਾਂ ਉਸ ਨੇ ਗੁਲੇਰ ਨਾਂ ਹੇਠ ਆਪਣੀ ਨਵੀਂ ਰਿਆਸਤ ਕਾਇਮ ਕਰ ਲਈ। ਜਿਸ ਕਰਕੇ ਗੁਲੇਰ ਦੇ ਰਾਜੇ ਕਟੋਚ ਹੀ ਅਖਵਾਂਦੇ ਹਨ।

*ਗੋਕੁਲ ਗ੍ਰਾਮ*—ਮਥੁਰਾ ਦੇ ਲਾਗੇ ਜਮੁਨਾ ਕੰਢੇ ਇਕ ਪਿੰਡ, ਜਿੱਥੇ ਸ੍ਰੀ ਕ੍ਰਿਸ਼ਨ ਜੀ ਦਾ ਪਿਤਾ ਨੰਦ ਗੋਪ ਰਹੰਦਾ ਸੀ। ਸ੍ਰੀ ਕ੍ਰਿਸ਼ਨ ਵੀ ਬਚਪਨ ਵਿਚ ਬਹੁਤ ਸਮਾਂ ਗੋਕੁਲ ਗ੍ਰਾਮ ਵਿਚ ਹੀ ਗਊਆਂ ਚਾਰਦੇ ਰਹੇ ਸਨ।

*ਗਾਲੇਰੀ*—ਗੁਲੇਰੀ, ਦੇਖੋ ਗੁਲੇਰ।

*ਗੰਗਾ ਰਾਮ*—ਇਹ ਸ੍ਰੀ ਗੁਰੂ ਹਰਿ ਗੋਬਿੰਦ ਸਿੰਘ ਜੀ ਛੇਵੇਂ ਪਾਤਸ਼ਾਹ ਦਾ ਪੋਤਾ ਤੇ ਬੀਬੀ ਵੀਰੋ ਦਾ ਪੁਤ੍ਰ ਸੀ। ਭੰਗਾਣੀ ਦੇ ਜੰਗ ਵਿਚ ਇਹ ਬੜੀ ਬਹਾਦਰੀ ਨਾਲ ਲੜਿਆ ਸੀ।

(ਚ)

*ਚੰਦੇਰੀ ਪਤਿ*—ਚੰਦ੍ਰ ਬੰਸੀ ਰਾਜਪੂਤਾਂ ਦੀ ਰਾਜਧਾਨੀ ਬਿਲਾਸਪੁਰ ਦਾ ਪਤਿ( ਰਾਜਾ) ਭੀਮਚੰਦ।

*ਚੰਦੇਰੀ ਪੁਰੀ*—ਚੰਦ੍ਰ ਬੰਸੀ ਰਾਜਿਆਂ ਦੀ ਰਾਜਧਾਨੀ ਬਿਲਾਸਪੁਰ।

*ਚੰਬਲ*—ਇਕ ਪ੍ਰਸਿੱਧ ਨਦੀ, ਜੋ ਇੰਦੌਰ ਦੇ ਜਨਮਾਵ ਪਰਬਤ ਵਿਚੋਂ ਨਿਕਲ ਕੇ ਇਟਾਵੇ ਦੇ ਨੇੜੇ ਜਮਨਾ ਵਿਚ ਜਾ ਡਿਗਦੀ ਹੈ।

*ਚੰਬਾ*—ਹਿਮਾਚਲ ਦੀ ਇਕ ਪਹਾੜੀ ਰਿਆਸਤ। ਚੰਬਾ ਨਗਰ ਪਠਾਨਕੋਟ ਤੋਂ ੭੦ ਮੀਲ ਤੇ ਰਾਵੀ ਦੇ ਕੰਢੇ ਤੇ ਹੈ।

*ਚਮਕੌਰ*—ਜ਼ਿਲਾ ਰੋਪੜ ਦਾ ਇਕ ਪਿੰਡ, ਜੋ ਗੁਰੂ ਦਸ਼ਮੇਸ਼ ਦੇ ਆਨੰਦਪੁਰ ਛੱਡਣ ਤੇ ੭ ਪੋਹ ਸੰਮਤ ੧੭੬੨ ਬਿ: ਨੂੰ ਜੰਗ ਦਾ ਅਖਾੜਾ ਬਣਿਆ ਜਿਸ ਵਿਚ ਗੁਰੂ ਸਾਹਿਬ ਦੇ ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਸ਼ਹੀਦ ਹੋਏ। ਇਸ ਜੰਗ ਦੀ ਯਾਦਗਾਰ ਵਜੋਂ ਚਮਕੌਰ ਦੇ ਸਥਾਨ ਪਰ ਸਿੱਖਾਂ ਦੇ ਤਿੰਨ ਗੁਰਦੁਆਰੇ ਹਨ : (੧) ਤਿਲਕ ਸਥਾਨ ਜਾਂ

ਗੜ੍ਹੀ ਸਾਹਿਬ, (੨) ਕਤਲ ਗੜ੍ਹ ਤੇ (੩) ਦਮਦਮਾ ਸਾਹਿਬ।

(ਜ)

***ਜਮੁਨਾ***—ਭਾਰਤ ਦੀ ਇਕ ਪ੍ਰਸਿੱਧ ਨਦੀ, ਜੋ ਪੰਜਾਬ ਨਾਲੋਂ ਉੱਤਰ ਪ੍ਰਦੇਸ਼ ਦੇ ਇਲਾਕੇ ਨੂੰ ਨਿਖੇੜਦੀ ਹੈ। ਸੂਰਦ ਦੀ ਪੁਤ੍ਰੀ ਹੋਣ ਕਰਕੇ ਇਸ ਦੀ ਗਿਣਤੀ ਤ੍ਰਿਵੇਣੀ ਗੰਗਾ ਤੇ ਸਰਸ੍ਵਤੀ ਦੇ ਨਾਲ ਕੀਤੀ ਜਾਂਦੀ ਹੈ। ਇਹ ਨਦੀ ਟੀਹਰੀ (ਗੜ੍ਹਵਾਲ) ਦੇ ਇਲਾਕੇ ਨਾਲ ਸੰਬੰਧਿਤ ਹਿਮਾਲਯ ਦੀਆਂ ਪਹਾੜੀਆਂ ਵਿਚੋਂ ਨਿਕਲ ਕੇ ਪ੍ਰਯਾਗ (ਅਲਾਹਾਬਾਦ) ਦੇ ਸਥਾਨ ਪਰ ਦਰਿਆ ਗੰਗਾਂ ਵਿਚ ਜਾ ਮਿਲਦੀ ਹੈ।

***ਜੀਤ ਕੋਰ (ਜੀਤੋ) ਜੀ, ਮਾਤਾ***—ਇਹ ਮਾਤਾ ਜੀ ਭਾਈ ਹਰਿ ਜਸ ਸੁਭਿੱਖੀ ਲਾਹੌਰ ਨਿਵਾਸੀ ਦੀ ਸਪੁਤ੍ਰੀ ਸਨ। ਇਨ੍ਹਾਂ ਦਾ ਆਨੰਦ ਕਾਰਜ ੨੨ ਹਾੜ, ਸੰਮਤ ੧੭੩੪ ਬਿ: ਨੂੰ ਦਸ਼ਮੇਸ਼ ਜੀ ਦੇ ਨਾਲ ਗੁਰੂ ਕੇ ਲਾਹੌਰ ਹੋਇਆ। ਇਨ੍ਹਾਂ ਦੇ ਤਿੰਨ ਸੁਪੁਤ੍ਰ ਹੋਏ। (੧) ਬਾਬਾ ਜੁਝਾਰ ਸਿੰਘ (੨) ਬਾਬਾ ਜ਼ੋਰਾਵਰ ਸਿੰਘ ਤੇ (੩) ਬਾਬਾ ਫਤਿਹ ਸਿੰਘ। ਸੰਮਤ ੧੭੫੭ ਬਿ: ਵਿਚ ੧੭ ਅੱਸੂ ਨੂੰ ਇਨ੍ਹਾਂ ਦਾ ਦੇਹਾਂਤ ਆਨੰਦਪੁਰ ਵਿਚ ਹੋਇਆ ਜਿਥੇ ਅਗਮਪੁਰਾ ਇਨ੍ਹਾਂ ਦਾ ਦੇਹੁਰਾ ਬਣਿਆ ਹੈ।

***ਜੀਤ ਮੱਲ***—ਸ੍ਰੀ ਗੁਰੂ ਹਰਿ ਗੋਬਿੰਦ ਜੀ ਛੇਵੇਂ ਪਾਤਸ਼ਾਹ ਦਾ ਦੋਹਤ੍ਰਾ ਤੇ ਬੀਬੀ ਬੀਰੋ ਦਾ ਪੁਤ੍ਰ ਜੋ ਭੰਗਾਣੀ ਦੇ ਜੰਗ ਵਿਚ ਸ਼ਹੀਦ ਹੋਇਆ ਸੀ।

***ਜੇਠਾ ਸਿੰਘ ਭਾਈ***—ਅਹਮਦ ਨਗਰ (ਦੱਖਣ) ਦਾ ਇਕ ਸਿੱਖ ਜਿਸ ਦੇ ਘਰ ਭਾਈ ਦਯਾ ਸਿੰਘ ਜੀ ਠਹਰੇ ਤੇ ਫੇਰ ਜ਼ਫ਼ਰਨਾਮੇ ਸਮੇਤ ਸ਼ਾਹ ਔਰੰਗਜ਼ੇਬ ਆਲਿਮਗੀਰ ਨੂੰ ਮਿਲੇ ਸਨ।

***ਜ਼ੇਬੁੱਨਿਸਾ ਬੇਗਮ***—ਔਰੰਗਜ਼ੇਬ ਦੀ ਸ਼ਾਹਜ਼ਾਦੀ ਜੋ ੨੫ ਫਰਵਰੀ ਸੰਨ ੧੬੩੮ ਈ: ਨੂੰ ਜਨਮੀ ਤੇ ੬੫ ਸਾਲਾਂ ਦੀ ਉਮਰ ਭੋਗ ਕੇ ਸੰਨ ੧੭੦੩ ਵਿਚ ਦਿੱਲੀ ਦੇ ਸਥਾਨ ਪਰ ਸੁਰਗਵਾਸ ਹੋਈ। ਇਹ ਫ਼ਾਰਸੀ ਦੀ ਬੜੀ ਅੱਛੀ ਕਵਿਤ੍ਰੀ ਸੀ ਤੇ ਕਵਿਤਾ ਵਿਚ 'ਮਖ਼ਫ਼ੀ' ਉਪਨਾਮ (ਤਖੱਲੁਸ) ਰਖਦੀ ਸੀ। ਫ਼ਾਰਸੀ ਵਿਚ ਦੀਵਾਨਿ ਮਖ਼ਫ਼ੀ ਨਾਂ ਹੇਠ ਇਸ ਦੀ ਕਵਿਤਾ ਦਾ ਸੰਗ੍ਰਹ ਛਪਿਆ ਹੋਇਆ ਮਿਲਦਾ ਹੈ।

***ਜੇਲਮ ਨਦੀ***—ਪੱਛਮੀ ਪੰਜਾਬ ਦਾ ਇਕ ਪ੍ਰਸਿੱਧ ਦਰਿਆ ਜੋ ਜ਼ਿਲਾ ਜਿਹਲਮ ਵਿਚ ਹੈ। ਦਰਿਆ ਜਿਹਲਮ ਦਾ ਪੌਰਾਣਿਕ ਨਾਂ ਵਿਤਸਥਾ ਜਾਂ ਵਿਦਸਥਾ ਹੈ।

***ਜੈਪੁਰ***—ਕਛਵਾਹੇ ਰਾਜਪੂਤਾਂ ਦੀ ਰਾਜਧਾਨੀ, ਜੋ ਰਾਜਾ ਜੈ ਸਿੰਘ ਸਵਾਏ ਨੇ ਕਾਇਮ ਕੀਤੀ। ਇਸ ਤੋਂ ਪਹਲਾਂ ਰਾਜਧਾਨੀ ਅੰਬਰ ਸੀ। ਰਾਜਾ ਜੈ ਸਿੰਘ ਸਵਾਏ ਦਾ ਸਮਾਂ ਸੰਮਤ ੧੭੫੫ ਬਿ: ਮੁਤਾਬਿਕ ਸੰਨ ੧੬੯੭ ਈ: ਤੋਂ ੧੮੦੦ ਬਿ: ਮੁਤਾਬਕ ਸੰਨ ੧੭੪੩ ਈ: ਤਕ ਹੈ।

***ਜ਼ੋਰਾਵਰ ਸਿੰਘ***—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੂਜਾ ਸਾਹਿਬਜ਼ਾਦਾ ਜੋ ਮੱਘਰ ਸੁਦੀ ੨੩ ਸੰਮਤ ੧੭੫੩ ਬਿ: ਨੂੰ ਜਨਮਿਆ ਤੇ ਪੋਹ ਸੰਮਤ ੧੭੬੨ ਬਿ: ਨੂੰ ਚਮਕੌਰ ਦੇ ਸਥਾਨ ਪਰ ਸ਼ਹੀਦ ਹੋਇਆ।

***ਜੰਗਲ ਦੇਸ***—ਕੋਟ ਕਪੂਰਾ, ਬਠਿੰਡਾ ਆਦਿ ਦਾ ਇਲਾਕਾ, ਜਿਸ ਨੂੰ ਮਾਲਵਾ ਵੀ ਕਿਹਾ ਜਾਂਦਾ ਹੈ।

***ਜੰਡਾਲਾ ਗੁਰੂ***—ਜ਼ਿਲਾ ਅਮ੍ਰਿਤਸਰ ਦਾ ਇਕ ਨਗਰ, ਜੋ ਬਾਬਾ ਹਿੰਦਾਲ ਦਾ ਪ੍ਰਮੁਖ ਸਥਾਨ ਹੋਣ ਕਰਕੇ ਜੰਡਿਆਲਾ ਗੁਰੂ ਦੇ ਨਾਂ ਨਾਲ ਮਸ਼ਹੂਰ ਹੈ। ਮੁਗ਼ਲੇਈ ਸਮੇਂ ਵਿਚ ਇਥੋਂ ਦੇ

ਹਿੰਦਾਲੀਏ (ਨਿਰੰਜਨੀਏ) ਸਾਧੂ, ਜੋ ਮੁਗ਼ਲੇਈ ਰਾਜ ਦੇ ਪਿੱਠੂ ਸਨ, ਇਲਾਕੇ ਦੇ ਸਿੱਖਾਂ ਨੂੰ ਮੁਗਲ ਹਾਕਿਮਾਂ ਦੇ ਹੱਥ ਪਕੜਵਾ ਕੇ ਜਾਂ ਉਨ੍ਹਾਂ ਤੋਂ ਮਰਵਾ ਕੇ ਇਨਾਮ ਲਇਆ ਕਰਦੇ ਸਨ।

*ਜੰਡਿਆਨਾ*—ਜੰਡਸਰ ਦਾ ਦੂਜਾ ਨਾਂ, ਜੋ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦਾ ਹੀ ਇਕ ਗੁਰ-ਸਥਾਨ ਹੈ। ਗੁਰੂ ਦਸ਼ਮੇਸ਼ ਜੀ ਨੇ ਇਸ ਥਾਵੇਂ ਬੈਠ ਕੇ ਨੌਕਰਾਂ ਨੂੰ ਤਨਖ਼ਾਹ ਵੰਡੀ ਤੇ ਏਥੇ ਇਕ ਜੰਡ ਨਾਲ ਘੋੜਾ ਬੰਨ੍ਹਿਆ ਸੀ।

*ਜੰਮੂ*—ਦਰਿਆ ਰਾਵੀ ਦੇ ਕੰਢੇ ਤੇ ਇਕ ਪਹਾੜੀ ਰਿਆਸਤ ਜਿਸ ਦੀ ਗਿਣਤੀ ਬਾਈਧਾਰ ਦੀਆਂ ਪਹਾੜੀਆਂ ਰਿਆਸਤਾਂ ਵਿਚ ਹੈ, ਪਰ ਹੁਣ ਜੰਮੂ ਕਸ਼ਮੀਰ ਦੇ ਇਲਾਕੇ ਵਿਚ ਹੀ ਸ਼ਾਮਿਲ ਹੈ। ਸਿਆਲਕੋਟ ਤੇ ਜੰਮੂ ਦੇ ੨੫ ਮੀਲ ਤੇ ਪਠਾਨਕੋਟ ਤੋਂ ੭੦ ਮੀਲ ਦੇ ਲਗਭਗ ਹੈ।

(ਟ)

*ਟਿੱਬੀ (ਸਾਹਿਬ)* ਦੇਖੋ ਸ਼ਾਹੀ ਟਿੱਬੀ। (੨) ਮੁਕਤਸਰ ਦੇ ਕੋਲ ਇਕ ਟਿੱਬੀ, ਜਿੱਥੋਂ ਗੁਰੂ ਜੀ ਜੰਗ ਸਮੇਂ ਤੀਰ ਚਲਾਉਂਦੇ ਰਹੇ ਸਨ। (੩) ਗੁਰਦੁਆਰਾ ਟਿੱਬੀ ਸਾਹਿਬ ਜੈਤੋ (ਬਠਿੰਡਾ) ਤੇ (੪) ਕੋਟ ਕਪੂਰੇ ਲਾਗੇ ਇਕ ਟਿੱਬੀ ਜਿੱਥੇ ਗੁਰੂ ਦਸ਼ਮੇਸ਼ ਜੀ ਬਿਰਾਜੇ ਸਨ।

(ਡ)

*ਡੁਢਵਾਲ*—ਦਾਤਾਰਪੁਰ ਦੇ ਰਾਜਪੂਤ ਰਾਜੇ।

*ਡਲਾ ਬਰਾੜ*—ਤਲਵੰਡੀ ਸਾਬੋ ਦਾ ਇਕ ਬਰਾੜ ਸਰਦਾਰ, ਜੋ ਸੰਮਤ ੧੭੬੨ ਬਿ: ਵਿਚ ਗੁਰੂ ਦਸ਼ਮੇਸ਼ ਜੀ ਦੀ ਸੇਵਾ ਵਿਚ ਬੜੇ ਸ਼੍ਰਧਾ ਭਾਵ ਨਾਲ ਹਾਜ਼ਿਰ ਰਹਿਆ। ਪਿਛੋਂ ਗੁਰੂ ਜੀ ਤੋਂ ਅਮ੍ਰਿਤ ਛਕ ਕੇ ਇਹੋ ਡੱਲਾ ਸਿੰਘ ਬਣ ਗਇਆ ਸੀ।

(ਢ)

*ਢਾਕਾ*—ਬੰਗਾਲ ਦਾ ਇਕ ਪੁਰਾਣਾ ਸ਼ਹਰ, ਜੋ ਹੁਣ ਪੂਰਬੀ ਪਾਕਿਸਤਾਨ ਵਿਚ ਹੈ। ਗੁਰੂ ਨਾਨਕ ਤੇ ਗੁਰੂ ਤੇਗ ਬਹਾਦਰ ਜੀ ਇਥੇ ਗਏ ਸਨ।

*ਤਲਵੰਡੀ ਸਾਬੋ (ਦਮਦਮਾ ਸਾਹਿਬ)*—ਸ੍ਰੀ ਦਸ਼ਮੇਸ਼ ਜੀ ਦੱਖਣ ਜਾਣ ਤੋਂ ਪਹਲਾਂ ਇਸ ਥਾਵੇਂ ਕਈ ਮਹੀਨੇ ਠਹਰੇ ਸਨ। ਗੁਰੂ ਸਾਹਿਬ ਨੇ ਇਸ ਥਾਂ ਨੂੰ ਵਿਦਜਾ ਦੀ ਟਕਸਾਲ ਥਾਪ ਕੇ ਗੁਰੂ ਕੀ ਕਾਸ਼ੀ ਹੋਣ ਦਾ ਵਰ ਦਿੱਤਾ ਸੀ। ਇਸ ਸਥਾਨ ਪੁਰ ਲਿਖਣ-ਸਰ ਗੁਰਦ੍ਵਾਰਾ ਇਸੇ ਕਾਰਣ ਮਸ਼ਹੂਰ ਹੈ।

*ਤੇਗ ਬਹਾਦਰ, ਸ੍ਰੀ ਗੁਰੂ*—ਇਹ ਗੁਰੂ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਜੀ ਛੇਵੇਂ ਪਾਤਸ਼ਾਹ ਦੇ ਘਰ ਮਾਤਾ ਨਾਨਕੀ ਦੀ ਕੁੱਖੋਂ ੫ ਵੈਸਾਖ ੧੬੭੮ ਬਿ: (ਮੁਤਾਬਕ ੧ ਅਪ੍ਰੈਲ ਸੰਨ ੧੬੨੧ ਈ:) ਨੂੰ ਅਮ੍ਰਿਤਸਰ ਪੈਦਾ ਹੋਏ ਸਨ। ਲਗਭਗ ਦਸ ਸਾਲ ਦੀ ਉਮਰ ਵਿਚ ਇਨ੍ਹਾਂ ਦੀ ਸ਼ਾਦੀ ਮਾਤਾ ਗੁਜਰੀ ਜੀ ਦੇ ਨਾਲ ਕਰਤਾਰਪੁਰ ਵਿੱਚ ਹੋਈ। ਸੰਮਤ ੧੭੨੨ ਬਿ: ਵਿਚ ਗੁਰੂ ਹਰਕ੍ਰਿਸ਼ਨ ਜੀ ਦੀ ਥਾਵੇਂ ਗੁਰੂ ਗੱਦੀ ਪਰ ਬੈਠੇ। ਪੋਹ ਸੁਦੀ ੭ ਸੰਮਤ ੧੭੨੩ ਬਿ: ਨੂੰ ਇਨ੍ਹਾਂ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ ਪਟਨਾ (ਬਿਹਾਰ) ਦੇ ਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ। ਇਸੇ ਦੌਰਾਨ ਵਿਚ ਇਹ ਪਹਲਾਂ ਬਕਾਲੇ ਦਾ ਵਸੇਬਾ ਛੱਡ ਕੇ ਕੀਰਤਪੁਰ ਤੇ ਫੇਰ ਮਾਖੋਵਾਲ (ਨਵੀਂ ਆਬਾਦੀ) ਵਿਚ ਰਹਣ ਲੱਗੇ। ਇਸ ਤੋਂ ਪਿੱਛੋਂ ਧਰਮ ਸੰਬੰਧੀ ਮਤ-ਭੇਦ ਦੇ ਕਾਰਣ ਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਗ੍ਰਿਫ਼ਤਾਰ ਹੋਣ ਤੇ

ਆਪ ਦਿੱਲੀ ਲਿਜਾ ਕੇ ਮੱਘਰ ਸੁਦੀ ੫ ਸੰਮਤ ੧੭੩੨ ਬਿ: ਨੂੰ ਕੁਤਵਾਲੀ ਵਾਲੀ ਥਾਂ ਪਰ, ਜਿਥੇ ਹੁਣ ਗੁਰਦੁਆਰਾ ਸੀਸ ਗੰਜ ਬਣਿਆ ਹੈ, ਸ਼ਹੀਦ ਕੀਤੇ ਗਏ।

(ਦ)

***ਦਯਾ ਸਿੰਘ (ਪਿਆਰਾ)***—ਇਹ ਲਾਹੌਰ ਦੇ ਵਸਨੀਕ ਤੇ ਜਾਤਿ ਦੇ ਸੋਬਤੀ ਖਤ੍ਰੀ ਸਨ। ੧ ਵੈਸਾਖ ਸੰਮਤ ੧੭੫੬ ਬਿ: ਨੂੰ ਇਨ੍ਹਾਂ ਨੇ ਸ਼ੀਸ਼ ਭੇਟ ਕਰ ਕੇ ਸ੍ਰੀ ਦਸ਼ਮੇਸ਼ ਜੀ ਤੋਂ ਅਮ੍ਰਿਤ ਛਕਿਆ ਤੇ ਗੁਰੂ ਜੀ ਦੇ ਅੰਗ ਸੰਗ ਰਹੇ। ਸੰਮਤ ੧੭੬੨ ਬਿ: ਵਿਚ ਇਹ ਪਿੰਡ ਦੀਨੇ ਤੋਂ ਗੁਰੂ ਜੀ ਦਾ ਜ਼ਫ਼ਰਨਾਮਾ ਲੈ ਕੇ ਅਹਮਦ ਨਗਰ (ਦੱਖਣ) ਵਿਚ ਸ਼ਾਹ ਔਰੰਗਜ਼ੇਬ ਪਾਸ ਗਏ। ੧੧ ਅੱਸੂ ਸੰਮਤ ੧੭੬੫ ਬਿ: ਨੂੰ ਸ੍ਰੀ ਅਬਚਲ ਨਗਰ (ਨੰਦੇੜ) ਇਨ੍ਹਾਂ ਦਾ ਦੇਹਾਂਤ ਹੋਇਆ।

***ਦਰਬਾਰਾ ਸਿੰਘ***—ਇਹ ਸਰਹਿੰਦ ਦਾ ਵਸਨੀਕ, ਜਾਤਿ ਦਾ ਬਾਣੀਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅਮ੍ਰਿਤ ਛਕ ਕੇ ਇਹ ਬੜਾ ਬਹਾਦਰ ਜੋਧਾ ਸਾਬਿਤ ਹੋਇਆ ਤੇ ਆਨੰਦਪੁਰ ਦੇ ਕਈ ਜੰਗਾਂ ਵਿਚ ਬੜੀ ਦਲੇਰੀ ਨਾਲ ਲੜਦਾ ਰਹਿਆ।

***ਦਰਬਾਰੀ, ਭਾਈ***—ਇਹ ਦੋ ਭਾਈ ਸਨ। ਦੂਜੇ ਦਾ ਨਾਂ ਸੀ ਘਰਬਾਰੀ, ਤੇ ਦੋਵੇਂ ਹੀ ਗੁਰੂ ਦਸ਼ਮੇਸ਼ ਜੀ ਦੇ ਦੀਵਾਨ ਸਨ। ਜਦ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੋਂ ਗੁਰੂ ਸਾਹਿਬ ਦੱਖਣ ਨੂੰ ਜਾਣ ਲੱਗੇ ਤਾਂ ਇਹ ਰਾਤ ਨੂੰ ਹੀ ਮੌਕਾ ਤਾੜ ਕੇ ਕਿਧਰੇ ਨੱਸ ਗਏ।

ਦਰਬਾਰੀ ਘਰ ਬਾਰਿ ਜੁਤ, ਚਾਕਰ ਬੀਰ ਹਜਾਰ।
ਗਏ ਪਾੜ ਨਿਸ ਭਾਜ ਕਰ, ਕੀਨੋ ਸਦਨ ਉਜਾੜ ॥੭੩॥

(ਅਧਿਆਇ ੧੮)

***ਦਿਲਾਵਰ ਖਾਨ***—ਇਕ ਪੰਜ ਹਜ਼ਾਰੀ ਮੁਗ਼ਲ ਸਰਦਾਰ, ਜੋ ਸ਼ਾਹ ਅਉਰੰਗਜ਼ੇਬ ਨੇ ਪੰਜਾਬ ਦੇ ਇਲਾਕਾ ਪਹਾੜ ਨੂੰ ਈਨ ਮਨਾਉਣ ਲਈ ਭੇਜਿਆ ਸੀ। ਕਵੀ ਬਿਸ਼ਨ ਸਿੰਘ ਨੇ ਇਸ ਨੂੰ ਸਰਹਿੰਦ ਦਾ ਸੂਬਾ ਲਿਖਿਆ ਹੈ। "ਸੂਬਾ ਸਹਰ ਸਿਰੰਦਹਿ ਭਾਰੀ। ਖਾਨ ਦਿਲਾਵਰ ਆਯੋ ਕਾਰੀ।" (ਅਧਿਆਇ ੧੨) ਪਰੰਤੂ ਇਹ ਠੀਕ ਨਹੀਂ ਹੈ। ਦਿਲਾਵਰ ਖ਼ਾਨ ਦਾ ਪੁਤ੍ਰ ਅਚਾਨਕ ਆਨੰਦਪੁਰ ਉਤੇ ਚੜ੍ਹ ਕੇ ਆਇਆ, ਜੋ ਸਿੱਖਾਂ ਦਾ ਮੁਕਾਬਲਾ ਨਾ ਕਰ ਸਕਣ ਕਰਕੇ ਮੈਦਾਨ ਛੱਡ ਗਇਆ।

***ਦੁਨੀ ਚੰਦ, ਭਾਈ***—ਇਹ ਭਾਈ ਸਾਲੋ ਮਜੀਠਾਵਾਸੀ ਦਾ ਪੁਤ੍ਰ ਮਾਝੇ ਦਾ ਮਸੰਦ ਸੀ। ਬੜਾ ਮੋਟਾ ਤਾਜ਼ਾ ਹੋਣ ਕਰਕੇ ਸ੍ਰੀ ਦਸ਼ਮੇਸ਼ ਨੇ ਇਸ ਨੂੰ ਲੋਹ ਗੜ੍ਹ ਦੇ ਦਰਵਾਜ਼ੇ ਅੱਗੇ ਕੇਸਰੀ ਚੰਦ ਜਸਵਾਲੀਏ ਦੇ ਮਸਤ ਹਾਥੀ ਦਾ ਮੁਕਾਬਲਾ ਕਰਨ ਲਈ ਭੇਜਣਾ ਚਾਹਿਆ, ਪਰ ਇਹ ਡਰਦਾ ਮਾਰਿਆ ਰਾਤ ਨੂੰ ਕਿਲੇ ਦੀ ਕੰਧ ਟੱਪ ਕੇ ਦੌੜਨ ਲੱਗਾ ਜਿਸ ਕਰਕੇ ਟੰਗ ਟੁਟ ਗਈ। ਨਾਲ ਦੇ ਮਝੈਲ ਸਾਥੀ ਇਸ ਨੂੰ ਉਸੇ ਹਾਲਤ ਵਿਚ ਮੰਜੀ ਉਤੇ ਪਾ ਕੇ ਅਮ੍ਰਿਤਸਰ ਲੈ ਗਏ। ਅਚਾਨਕ ਉਥੇ ਰਾਤੀਂ, ਜਿਸ ਕੋਠੜੀ ਵਿਚ ਉਹ ਸੁੱਤਾ ਪਇਆ ਸੀ, ਸੱਪ ਲੜਨ ਕਰਕੇ ਇਸ ਦੀ ਮੌਤ ਹੋ ਗਈ। (ਦੇਖੋ ਅਧਿਆਇ ੧੧, ਛੰਦ-ਅੰਕ ੨੨ ਦਾ ਫੁਟਨੋਟ)

(ਧ)

***ਧਰਮ ਸਿੰਘ (ਪਿਆਰਾ)***—ਇਹ ਗੁਰ ਬਿਲਾਸ ਦੇ ਕਥਨ ਅਨੁਸਾਰ ਹਸਤਨਾਪੁਰ (ਦਿੱਲੀ) ਦਾ ਵਾਸੀ ਸੀ। ਪਰ ਗਿਆਨੀ ਠਾਕਰ ਸਿੰਘ ਨੇ ਇਸ ਦਾ ਜਨਮ ਪਿੰਡ ਜੱਬਮਾੜਾ (ਸਹਾਰਨਪੁਰ) ਦਾ ਲਿਖਿਆ ਹੈ। ਇਹ ਜੱਟ ਸਿੱਖ ਸੀ। ਭਾਈ ਸੰਤ ਰਾਮ ਦੇ ਘਰ ਮਾਈ ਜੱਸੀ (ਸਾਵੋ) ਦੀ

ਕੁੱਖੋਂ ੭ ਕੱਤਕ ਸੰਮਤ ੧੭੨੪ ਬਿ: ਨੂੰ ਇਸ ਦਾ ਜਨਮ ਹੋਇਆ। ਸੰਮਤ ੧੭੫੬ ਦੀ ਵੈਸਾਖ ਨੂੰ ਇਸ ਨੇ ਕੇਸਗੜ੍ਹ (ਆਨੰਦਪੁਰ) ਸੀਸ-ਭੇਟ ਕਰ ਕੇ ਗੁਰੂ ਦਸ਼ਮੇਸ਼ ਜੀ ਤੋਂ ਅਮ੍ਰਿਤ ਛਕਿਆ ਤੇ ਪੋਹ ਸੰਮਤ ੧੭੬੨ ਬਿ: ਨੂੰ ਚਮਕੌਰ ਦੇ ਜੰਗ ਵਿਚ ਇਸ ਨੇ ਸ਼ਹੀਦੀ ਪ੍ਰਾਪਤ ਕੀਤੀ।

(ਨ)

***ਨਜਾਬਤ ਖ਼ਾਨ***—ਇਕ ਕੁੰਜਪੁਰੇ (ਅੰਬਾਲੇ) ਦਾ ਪਠਾਨ ਸਰਦਾਰ ਸੀ, ਜੋ ਭੰਗਾਣੀ ਦੇ ਜੰਗ ਸਮੇਂ ਸ੍ਰੀ ਦਸ਼ਮੇਸ਼ ਜੀ ਦਾ ਸਾਥ ਛੱਡ ਕੇ ਪਹਾੜੀ ਰਾਜਿਆਂ ਦੀ ਫ਼ੌਜ ਨਾਲ ਜਾ ਰਲਿਆ ਤੇ ਛੇਕੜ ਸੰਗੋਸ਼ਾਹ ਜਾਂ ਸ਼ਾਹ ਸੰਗ੍ਰਾਮ ਦੇ ਹੱਥੋਂ ਇਸ ਜੰਗ ਵਿਚ ਮਾਰਿਆ ਗਇਆ।

***ਨਰਬਦਾ***—ਦੱਖਣੀ ਭਾਰਤ ਦੀ ਇਕ ਪ੍ਰਸਿੱਧ ਨਦੀ, ਜੋ ਨਰਬਦਾ ਨਾਂ ਨਾਲ ਪ੍ਰਸਿੱਧ ਹੈ ਤੇ ਅਮਰ ਕੰਟਕ ਨਦੀ 'ਚੋਂ ਨਿਕਲ ਕੇ ਖਭਾਤ ਦੀ ਖਾੜੀ ਵਿਚ ਜਾ ਪੈਂਦੀ ਹੈ।

***ਨਾਹਰ ਖ਼ਾਨ***—ਮਾਲੇਰਕੋਟਲੇ ਦਾ ਇਕ ਪਠਾਨ ਜੋ ਗੁਰੂ ਜੀ ਦੇ ਉਪਰ ਚੜ੍ਹਾਈ ਕਰਕੇ ਮੁਗ਼ਲੇਈ ਫ਼ੌਜਾਂ ਦੇ ਨਾਲ ਆਇਆ ਅਤੇ ਚਮਕੌਰ ਦੇ ਜੰਗ ਵਿਚ ਲੜਿਆ। ਸ੍ਰੀ ਦਸ਼ਮੇਸ਼ ਨੇ ਜ਼ਫ਼ਰਨਾਮੇ ਵਿਚ ਇਸ ਦਾ ਜ਼ਿਕਰ ਕੀਤਾ ਹੈ।

***ਨਾਦੌਣ***—ਤਹਸੀਲ ਹਮੀਰਪੁਰ, ਜ਼ਿਲਾ ਕਾਂਗੜਾ ਦਾ ਇਕ ਸਥਾਨ, ਜਿਥੇ ਸ੍ਰੀ ਦਸ਼ਮੇਸ਼ ਨੇ ਸੰਮਤ ੧੭੪੭ ਬਿ: ਵਿਚ ਪਹਾੜੀ ਰਾਜਿਆਂ ਦੀ ਸਹਾਇਤਾ ਲਈ ਮੁਗ਼ਲ ਸੈਨਾ ਨਾਲ ਜੰਗ ਕੀਤਾ।

***ਨਾਨਕ ਮਤਾ***—ਉੱਤਰ ਪ੍ਰਦੇਸ਼ ਵਿਚ ਪੀਲੀਭੀਤ ਦੇ ਨੇੜੇ ਜ਼ਿਲਾ ਨੈਨੀਤਾਲ ਦਾ ਇਕ ਪ੍ਰਸਿੱਧ ਗੁਰ-ਸਥਾਨ ਜੋ ਗੁਰੂ ਨਾਨਕ ਤੋਂ ਪਹਲਾਂ ਸਿੱਧਮਤਾ ਜਾਂ ਗੋਰਖ ਮਤਾ ਨਾਂ ਨਾਲ ਮਸ਼ਹੂਰ ਸੀ। ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਹਰਿ ਗੋਬਿੰਦ (ਛੇਵੇਂ ਪਾਤਸ਼ਾਹ) ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸਥਾਨ ਪਰ ਪਧਾਰੇ ਸਨ।

***ਨਿਹਚਲ ਸਿੰਘ***—ਭਾਈ ਮੁਹਕਮ ਸਿੰਘ (ਪਿਆਰੇ) ਦਾ ਦੂਜਾ ਨਾਂ ਉਂਜ ਪਰਯਾਯਵਾਚੀ ਹੈ। ਇਹ ਦਾਰਾਵਤੀ (ਗੁਜਰਾਤ) ਦਾ ਵਸਨੀਕ ਮੰਨਿਆ ਜਾਂਦਾ ਹੈ। ਦੇਖੋ ਮੁਹਕਮ ਸਿੰਘ (ਪਿਆਰਾ) "ਵਾਸੀ ਦੁਆਰਾਵਤੀ ਜਨਾਯੋ।"

***ਨਿਰਮੋਹ ਗੜ੍ਹ***—ਰੋਪੜ ਦੇ ਨਜ਼ਦੀਕ ਪਿੰਡ ਹਰ ਦੋ ਨਮੋਹ ਦਾ ਇਕ ਪ੍ਰਸਿੱਧ ਗੁਰ ਧਾਮ, ਜਿਥੇ ਇਕ ਟਿੱਬੀ ਹੈ ਪਰ ਸੰਮਤ ੧੭੫੭ ਵਿਚ ਸ੍ਰੀ ਦਸ਼ਮੇਸ਼ ਜੀ ਆਨੰਦਪੁਰ ਦਾ ਮੋਹ ਛੱਡ ਕੇ ਟਿਕੇ ਸਨ, ਇਸ ਲਈ ਉਸ ਸਮੇਂ ਤੋਂ ਇਹ ਸਥਾਨ ਇਸੇ ਨਾਂ ਨਾਲ ਮਸ਼ਹੂਰ ਹੋਇਆ। ਅੱਜ ਕੱਲ ਏਥੇ ਸਾਧਾਰਣ ਗੁਰਦ੍ਵਾਰਾ ਤੇ ਮੰਜੀ ਸਾਹਿਬ ਕਾਇਮ ਹੈ।

***ਨੈਣਾ ਸਿੰਘ***—ਸ਼ਹੀਦਾਂ ਦੀ ਮਿਸਲ ਦਾ ਇਕ ਸਰਦਾਰ।

***ਪਟਨਾ***—ਬਿਹਾਰ ਪ੍ਰਾਂਤ ਦਾ ਇਕ ਪ੍ਰਸਿੱਧ ਨਗਰ, ਜਿਥੇ ਦਸ਼ਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੋਹ ਸੁਦੀ ੭, ਸੰਮਤ ੧੭੨੩ ਬਿ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਪ੍ਰਗਟ ਹੋਏ ਸਨ। ਪਟਨੇ ਵਿਚ ਸ੍ਰੀ ਹਰਿ ਮੰਦਿਰ ਸਾਹਿਬ, ਪੰਘੂੜਾ ਸਾਹਿਬ, ਗੁਰੂ ਕਾ ਬਾਗ, ਗੋਬਿੰਦ ਘਾਟ, ਬੜੀ ਸੰਗਤਿ, ਮੈਨੀ ਸੰਗਤਿ ਤੇ ਮੋਹਨ ਮਾਈ ਕੀ ਸੰਗਤਿ ਨਾਂ ਦੇ ਛੇ ਗੁਰ-ਸਥਾਨ ਹਨ।

***ਪਾਂਵਟਾ***—ਇਹ ਨਗਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੪੨ ਬਿ: ਵਿਚ ਰਾਜਾ ਸਿਰਮੌਰ

(ਨਾਹਨ) ਤੋਂ ਜ਼ਮੀਨ ਲੈ ਵਸਾਇਆ। ਭੰਗਾਣੀ ਦਾ ਜੰਗ ਸੰਮਤ ੧੭੪੫ ਵਿਚ ਗੁਰੂ ਜੀ ਨੇ ਇਸੇ ਸਥਾਨ ਪਰ ਰਹੰਦਿਆਂ ਹੋਇਆਂ ਕੀਤਾ ਸੀ। ਇਥੇ ਗੁਰੂ ਸਾਹਿਬ ਦੇ ਕਈ ਸਥਾਨ ਹਨ।

*ਪੂਤ ਪਠਾਨੀ*—ਸਰਹਿੰਦ ਦੇ ਪਠਾਨ ਦਾ ਪੁਤ੍ਰ ਜਮਸ਼ੈਦ ਖ਼ਾਨ, ਜੋ ਸੰਮਤ ੧੭੬੫ ਵਿਚ ਗੁਰੂ ਦਸ਼ਮੇਸ਼ ਜੀ ਦੇ ਪਾਸ ਨੰਦੇੜ ਨੌਕਰ ਹੋਇਆ। ਛੇਕੜ ਥੋੜੇ ਚਿਰ ਪਿੱਛੋਂ ਇਸੇ ਨੇ ਜਮਧਰ (ਕਟਾਰ) ਮਾਰ ਕੇ ਗੁਰੂ ਸਾਹਿਬ ਨੂੰ ਜ਼ਖ਼ਮੀ ਕੀਤਾ ਸੀ।

*ਪ੍ਰਸਾਦੀ ਹਾਥੀ*—ਕਹਿਆਂ ਜਾਂਦਾ ਹੈ ਕਿ ਇਹ ਇਕ ਅਤਿ ਸੋਹਣਾ ਸਫੈਦ ਹਾਥੀ ਸੀ ਜੋ ਆਸਾਮ ਦੇ ਰਾਜਾ ਰਤਨ ਰਾਇ ਨੇ ਸ੍ਰੀ ਦਸ਼ਮੇਸ਼ ਜੀ ਨੂੰ ਸ਼੍ਰਧਾਭਾਵ ਨਾਲ ਭੇਟਾ ਕੀਤਾ ਸੀ। ਇਹ ਆਪਣੀ ਸੁੰਡ ਨਾਲ ਗੁਰੂ ਜੀ ਨੂੰ ਚੌਰ ਝੁਲਾਉਂਦਾ, ਗੰਗਾ ਸਾਗਰ ਫੜ ਕੇ ਗੁਰੂ ਸਾਹਿਬ ਦੇ ਪੈਰ ਧੁਆਉਂਦਾ ਅਤੇ ਉਨ੍ਹਾਂ ਦੇ ਚਲਾਏ ਹੋਏ ਤੀਰ ਚੁਕ ਲਿਆਉਂਦਾ ਸੀ। ਪੁਤ੍ਰ ਦੀ ਸ਼ਾਦੀ ਦੇ ਬਹਾਨੇ ਰਾਜਾ ਭੀਮ ਸੈਨ ਬਿਲਾਸਪੁਰੀਏ ਨੇ ਇਹ ਹਾਥੀ ਮੰਗਿਆ ਤੇ ਅੱਗੋਂ ਇਨਕਾਰ ਹੋਣ ਕਾਰਣ ਉਹ ਗੁਰੂ ਘਰ ਦਾ ਪੱਕਾ ਵੈਰੀ ਬਣ ਗਿਆ।

*ਪ੍ਰਯਾਗ (ਅਲਾਹਾਬਾਦ)*—ਗੰਗਾ ਜਮਨਾ ਦੇ ਸੰਗਮ ਪੁਰ ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਹਿੰਦੂ ਤੀਰਥ ਜਿਥੇ ਸ੍ਰੀ ਗੁਰੂ ਤੇਗ ਬਹਾਦੁਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਧਾਰੇ ਸਨ। ਇੱਥੇ ਪੱਕੀ ਸੰਗਤ ਦੇ ਨਾਂ ਨਾਲ ਇਕ ਗੁਰਦ੍ਵਾਰਾ ਬਣਿਆ ਹੈ।

(ਫ)

*ਫਤਿਹ ਸਿੰਘ, ਬਾਬਾ*—ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਭ ਤੋਂ ਛੋਟਾ ਸਾਹਿਬਜ਼ਾਦਾ ਸੀ ਜੋ ਫ਼ਗਣ ਸੁਦੀ ੭ ਸੰਮਤ ੧੭੫੫ ਬਿ: ਮਾਤਾ ਜੀਤੋ ਜੀ ਦੇ ਪੇਟੋਂ ਜਨਮਿਆ ਤੇ ੧੩ ਪੋਹ ਸੰਮਤ ੧੭੬੨ ਬਿ: ਨੂੰ ਨਵਾਬ ਵਜ਼ੀਰ ਖ਼ਾਨ ਫ਼ੌਜਦਾਰ ਸਰਹਿੰਦ ਦੇ ਹੁਕਮ ਨਾਲ ਸਰਹਿੰਦ ਵਿਚ ਸ਼ਹੀਦ ਕੀਤਾ ਗਇਆ ਸੀ।

*ਫ਼ਤੇਸ਼ਾਹ*—ਸ੍ਰੀ ਨਗਰ (ਗੜ੍ਹਵਾਲ) ਦਾ ਰਾਜਪੂਤ ਰਾਜਾ, ਜੋ ਰਾਜਾ ਭੀਮ ਚੰਦ ਕਹਲੂਰੀਏ ਦੇ ਵਰਗਲਾਉਣ ਤੇ ਭੰਗਣੀ (ਪਾਵਟਾ) ਦੇ ਸਥਾਨ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਲੜਿਆ ਸੀ। ਗੁਰੂ ਸਾਹਿਬ ਨੇ ਬਚਿਤ੍ਰ ਨਾਟਕ ਵਿਚ ਇਸ ਘਟਨਾ ਦਾ ਜ਼ਿਕਰ ਕੀਤਾ ਹੈ—

"ਫਤੇ ਸ਼ਾਹ ਕੋਪਾ ਤਬ ਰਾਜਾ।
ਲੋਹ ਪਰਾ ਹਮ ਸੋ ਬਿਨ ਕਾਜਾ।"

(ਬ)

*ਬਹਾਦੁਰ ਸ਼ਾਹ*—ਪ੍ਰਸਿੱਧ ਮੁਅੱਜ਼ਮ ਸ਼ਾਹ ਤੇ ਸ਼ਾਹ ਆਲਮ ਜੋ ਸ਼ਾਹ ਅਉਰੰਗਜ਼ੇਬ ਦਾ ਵਡਾ ਪੁਤ੍ਰ ਸੀ। ਇਸ ਦਾ ਜਨਮ ੪ ਅਕਤੂਬਰ ਸੰਨ ੧੬੪੩ ਈ: ਨੂੰ ਬੁਰਹਾਨਪੁਰ ਵਿਚ ਹੋਇਆ। ਇਹ ਸੰਨ ੧੭੦੭ ਈ: ਵਿਚ ਸ੍ਰੀ ਦਸ਼ਮੇਸ਼ ਜੀ ਦੀ ਸਹਾਇਤਾ ਨਾਲ ਆਪਣੇ ਭਾਈ ਆਜ਼ਮ ਸ਼ਾਹ ਜਾਂ ਤਾਰਾ ਆਜ਼ਮ ਨੂੰ ਮਾਰ ਕੇ ਦਿੱਲੀ ਦੇ ਰਾਜ-ਸਿੰਘਾਸਨ ਪੁਰ ਬੈਠਾ। ੧੮ ਫ਼ਰਵਰੀ ਸੰਨ ੧੭੧੨ ਈ: ਨੂੰ ਲਾਹੌਰ ਦੇ ਸਥਾਨ ਪੁਰ ਇਸ ਦਾ ਦੇਹਾਂਤ ਹੋਇਆ।

*ਬਕਾਲਾ*—ਜ਼ਿਲਾ ਅਮ੍ਰਿਤਸਰ ਦਾ ਇਕ ਪ੍ਰਸਿੱਧ ਨਗਰ, ਜੋ ਰੇਲਵੇ ਸਟੇਸ਼ਨ ਬਿਆਸ ਤੋਂ ਉੱਤਰ ਵਲ ਢਾਈ ਕੁ ਮੀਲ ਦੇ ਫ਼ਾਸਲੇ ਪਰ ਹੈ। ਇਥੇ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਸੁਪਤਨੀ

(ਮਾਤਾ) ਗੰਗਾ ਜੀ ਦਾ ਦੇਹੁਰਾ, ਗੁਰੂ ਤੇਗ ਬਹਾਦਰ ਜੀ ਦਾ ਭੋਰਾ ਤੇ ਗੁਰੂ ਗੱਦੀ ਦਾ ਸਥਾਨ ਮੌਜੂਦ ਹਨ। ਏਥੇ ਹਰੇਕ ਸਾਲ ਸਾਵਣ ਸੁਦੀ ੧੫ ਅਤੇ ਮੱਘਰ ਸੁਦੀ ੫ (ਗੁਰੂ ਤੇਗ ਬਹਾਦੁਰ ਜੀ ਦੇ ਸ਼ਹੀਦੀ ਸਮੇਂ) ਸਿੱਖ-ਸੰਗਤ ਦਾ ਬੜਾ ਭਾਰੀ ਇਕੱਠ ਹੁੰਦਾ ਹੈ।

***ਬਚਿਤ ਸਿੰਘ, ਭਾਈ***—ਇਹ ਭਾਈ ਮਨੀ ਸਿੰਘ ਦਾ ਸੁਪੁਤ੍ਰ ਤੇ ਸ੍ਰੀ ਦਸ਼ਮੇਸ਼ ਦਾ ਹਜ਼ੂਰੀ ਸੇਵਕ ਸੀ। ਸੰਮਤ ੧੭੫੮ ਬਿ: ਵਿਚ ਜਦ ਪਹਾੜੀ ਰਾਜਿਆਂ ਨੇ ਆਨੰਦਪੁਰ ਉਤੇ ਚੜ੍ਹਾਈ ਕਰ ਕੇ ਲੋਹਗੜ੍ਹ ਕਿਲੇ ਦਾ ਬੂਹਾ ਭੰਨਣ ਲਈ ਮਸਤ ਹਾਥੀ ਭੇਜਿਆ, ਤਾਂ ਉਸ ਨੂੰ ਨੇਜਾ ਮਾਰ ਕੇ ਇਸ ਨੇ ਪਿਛੇ ਮੋੜਿਆ ਸੀ। ਸੰਮਤ ੧੭੬੨ ਬਿ: ਵਿਚ ਆਨੰਦਪੁਰ ਦੇ ਜੰਗ ਸਮੇਂ ਮਲਿਕਪੁਰ ਦੇ ਰੰਘੜਾਂ ਹੱਥੋਂ ਸਖ਼ਤ ਜ਼ਖਮੀ ਹੋਣ ਤੇ ਪਿੰਡ ਕੋਟਲਾ ਨਿਹੰਗ (ਰੋਪੜ) ਵਿਚ ੧੯ ਪੋਹ ਨੂੰ ਸਵੇਰੇ ਹੀ ਇਸ ਦਾ ਦੇਹਾਂਤ ਹੋਇਆ ਸੀ।

***ਬਠਿੰਡਾ***—ਭਟਨੇਰ ਦੇ ਮੋਢੀ ਇਕ ਭੱਟੀ ਰਾਜਪੂਤ ਦਾ ਆਬਾਦ ਕੀਤਾ ਹੋਇਆ ਨਗਰ, ਜੋ ਅੱਜ ਤੋਂ ਬਹੁਤ ਸਦੀਆਂ ਪਹਲਾਂ, ਜਿਵੇਂ ਕਿ ਇਸ ਬਾਰੇ ਅਖਾਣ ਹਨ, ਦਰਿਆ ਸਤਲੁਜ ਦੇ ਕੰਢੇ ਕਾਇਮ ਕੀਤਾ ਗਇਆ ਸੀ, ਪਰ ਪਿਛੋਂ ਸਤਲੁਜ ਦਾ ਵਹਾਉ ਬਦਲਣ ਤੇ ਇਹ ਸਥਾਨ ਦਰਿਆ ਤੋਂ ਬਹੁਤ ਦੂਰ ਅਤੇ ਰੇਗਿਸਤਾਨ ਦੇ ਘੇਰੇ ਵਿਚ ਆ ਗਇਆ। ਬਠਿੰਡੇ ਦਾ ਕਿਲਾ ਜੋ ਦੂਰੋਂ ਦੂਰੋਂ ਨਜ਼ਰ ਆਉਂਦਾ ਹੈ, ਧਰਤੀ ਦਾ ਆਮ ਸਤਹ ਨਾਲੋਂ ੧੧੮ ਫੁਟ ਉੱਚਾ ਹੈ। ਮਹਾਰਾਜਾ ਅਮਰ ਸਿੰਘ, ਪਟਿਆਲਾ ਨੇ ਸੰਨ ੧੭੭੧ ਵਿਚ ਇਸ ਸਥਾਨ ਪਰ ਕਬਜ਼ਾ ਕੀਤਾ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਚੂੰਕਿ ਕੁਝ ਸਮਾਂ ਬਠਿੰਡੇ ਰਹਿ ਗਏ ਸਨ, ਇਸ ਲਈ ਮਹਾਰਾਜੇ ਨੇ ਉਨ੍ਹਾਂ ਦੀ ਯਾਦ ਵਿਚ ਇਸ ਕਿਲੇ ਦਾ ਨਾਉਂ ਗੋਬਿੰਦਗੜ੍ਹ ਰਖਿਆ ਅੱਜ ਕੱਲ ਬਠਿੰਡਾ ਇਸ ਜ਼ਿਲੇ ਦਾ ਸਦਰ ਮੁਕਾਮ ਹੈ।

***ਬਦ੍ਰਿਕਾ ਆਸ਼੍ਰਮ***—ਬਦ੍ਰੀ ਨਾਥ ਧਾਮ, ਹਿਮਾਚਲ ਪ੍ਰਦੇਸ਼।

***ਬਰਵਾ ਗ੍ਰਾਮ***—ਤਹਸੀਲ ਊਨਾ, ਥਾਣਾ ਨੂਰ ਪੁਰ ਦਾ ਇਕ ਪਿੰਡ, ਜੋ ਦਿਲਾਵਰ ਖ਼ਾਨ ਦੇ ਪੁਤ੍ਰ ਨੇ ਉਜਾੜਿਆ ਸੀ। (ਦੇਖੋ ਅਧਿਆਇ ੧੨)

***ਬਾਈਧਾਰ***—ਇਲਾਕਾ ਪਹਾੜ ਦੀਆਂ ਪ੍ਰਸਿੱਧ ੨੨ ਰਿਆਸਤਾਂ, ਜਿਨ੍ਹਾਂ ਦਾ ਵਿਰੋਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਹਿਆ। ਕ੍ਰਮ ਅਨੁਸਾਰ ਇਹ ਹਨ :

(ੳ) ਹਲਕਾ ਜਲੰਧਰ ਦੀਆਂ ਰਿਆਸਤਾਂ :

ਸੁਕੇਤ, ਕੁਲੂ, ਚੰਬਾ, ਗੁਲੇਰਾ, ਸਿਬਾ, ਨੂਰਪੁਰ, ਦਾਤਾਰਪੁਰ ਜੱਸਵਾਂ, ਕਾਂਗੜਾ, ਕੋਟਲੇ ਹਰ ਅਤੇ ਮੰਡੀ

(ਅ) ਹਲਾਕ ਡੂਗਰ ਦੀਆਂ ਰਿਆਸਤਾਂ :

ਸਾਂਬਾ, ਜਸਰੋਟਾ, ਜੰਮੂ, ਬਸੋਹਲੀ, ਭੱਡੂ, ਮਾਨਕੋਟ, ਬੰਦ੍ਰਾਲਟਾ, ਚਨੇਹਨੀ, ਕਿਸ਼ਤਵਾੜ ਅਤੇ ਭਦ੍ਰਵਾਹ।

ਹੁਣ ਇਨ੍ਹਾਂ ਰਿਆਸਤਾ ਵਿਚੋਂ ਬਹੁਤੀਆਂ ਹਿਮਾਚਲ ਤੇ ਜੰਮੂ ਕਸ਼ਮੀਰ ਦੇ ਪ੍ਰਦੇਸ਼ਾਂ ਵਿਚ ਸ਼ਾਮਿਲ ਹਨ।

***ਬਾਗੋਰ-ਉਦੇਪੁਰ***—(ਰਾਜਸਥਾਨ) ਦੇ ਇਲਾਕੇ ਵਿਚ ਇਕ ਨਗਰ ਜਿਸ ਦਾ ਨਾਂ ਸਿੱਖ ਇਤਿਹਾਸ ਵਿਚ ਬਘੌਰ ਕਰਕੇ ਲਿਖਿਆ ਮਿਲਦਾ ਹੈ। ਇਹ ਨਗਰ ਉਦੇਪੁਰ ਤੋਂ ੭੦ ਮੀਲ ਉੱਤਰ-ਪੂਰਬ ਹੈ। ਸ੍ਰੀ ਦਸ਼ਮੇਸ਼ ਜੀ ਜਦੋਂ ਦੱਖਣ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਇਸ ਸ਼ਥਾਨ ਪਰ ਇਥੋਂ

ਦੇ ਰਾਣੇ ਨਾਲ ਉਸ ਦੇ ਵਧੀਕੀ ਕਰਨ ਤੇ ਉਨ੍ਹਾਂ ਦੀ ਲੜਾਈ ਹੋਈ। (ਦੇਖੋ ਅਧਿਆਇ ੧੯)

***ਬਿਸ਼ਹਿਰ***—ਸ਼ਿਮਲੇ ਦੀਆ ਪਹਾੜੀਆਂ ਵਿਚ ਇਕ ਪ੍ਰਸਿੱਧ ਰਾਜਪੂਤ ਰਿਆਸਤ।

***ਬਿਜੈਗੜ੍ਹ***—ਫ਼ਤਿਹ ਗੜ੍ਹ (ਆਨੰਦਪੁਰ) ਦਾ ਹੀ ਦੂਜਾ ਨਾਉਂ ਹੈ।

***ਬਿੰਦ੍ਰਾਬਨ***—ਮਥੁਰਾ (ਉੱਤਰ ਪ੍ਰਦੇਸ਼) ਦੇ ਇਲਾਕੇ ਵਿਚ ਇਕ ਪ੍ਰਸਿੱਧ ਜੰਗਲ ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਗੋਪੀਆਂ ਨਾਲ ਰਾਸਲੀਲਾ ਕੀਤੀ ਸੀ।

***ਬਿਆਹ***—ਦਰਿਆ ਬਿਆਸ ਦਾ ਹੀ ਦੂਜਾ ਨਾਉਂ।

***ਬੁਰਹਾਨਪੁਰ***—ਮੱਧਭਾਰਤ ਦਾ ਇਕ ਮਸ਼ਹੂਰ ਨਗਰ, ਜੋ ਜ਼ਿਲਾ ਨਿਮਾਰ ਵਿਚ ਦਰਿਆ ਤਾਪਤੀ ਦੇ ਕਿਨਾਰੇ ਆਬਾਦ ਹੈ। ਸ੍ਰੀ ਦਸ਼ਮੇਸ਼ ਜੀ ਨੰਦੇੜ ਨੂੰ ਜਾਂਦੇ ਹੋਏ ਇਥੇ ਬਿਰਾਜੇ ਸਨ।

***ਬੰਦਾ (ਬਹਾਦੁਰ)***—ਬਾਬਾ ਬੰਦਾ ਬਹਾਦੁਰ ਦਾ ਜਨਮ ਰਾਮਦੇਵ ਰਾਜਪੂਤ ਦੇ ਘਰ ਕੱਤਕ ਸੁਦੀ ੧੩, ਸੰਮਤ ੧੭੨੭ ਬਿ. ਨੂੰ ਰਾਜੌੜੀ (ਕਸ਼ਮੀਰ) ਦੇ ਸਥਾਨ ਪਰ ਹੋਇਆ। ਪਹਲਾਂ ਇਸ ਦਾ ਨਾਮ ਲਛਮਣ ਦੇਵ ਸੀ ਤੇ ਫੇਰ ਵੈਰਾਗੀ ਸਾਧੂ ਬਣਨ ਤੇ ਮਾਧੋ ਦਾਸ ਨਾ ਰੱਖਿਆ ਗਇਆ ਸੰਮਤ ੧੭੬੫ ਵਿਚ ਜਦੋਂ ਸ੍ਰੀ ਦਸ਼ਮੇਸ ਜੀ ਨੰਦੇੜ ਪਹੁੰਚੇ, ਤਾਂ ਇਹੋ ਗੁਰੂ ਸਾਹਿਬ ਦੇ ਆਤਮਿਕ ਪ੍ਰਭਾਵ ਦੇ ਅਧੀਨ ਸਿੱਖ ਬਣ ਗਿਆ ਤੇ 'ਬੰਦਾ ਬਹਾਦੁਰ' ਨਾਂ ਨਾਲ ਮਸ਼ਹੂਰ ਹੋਇਆ।

ਬੰਦਾ ਬਹਾਦੁਰ ਨੇ ਇਸੇ ਸਾਲ ਗੁਰੂ ਦਸ਼ਮੇਸ਼ ਦੇ ਹੁਕਮ ਨਾਲ ਪੰਜਾਬ ਪਹੁੰਚ ਕੇ ਸਿੱਖ ਜੋਧਿਆਂ ਨੂੰ ਇਕ ਲੜੀ ਵਿਚ ਪਰੋਇਆ ਤੇ ਬੜੀ ਛੇਤੀ ਸਾਮਾਨਾ, ਸਢੌਰਾ, ਕੁੰਜਪੁਰਾ, ਛੱਤ ਬਨੂੜ, ਸਰਹਿੰਦ, ਮਾਲੇਰਕੋਟਲਾ ਆਦਿ ਸਥਾਨ ਫਤਹ ਕਰ ਕੇ ਨਵਾਬ ਵਜ਼ੀਰ ਖ਼ਾਨ ਸਰਹਿੰਦੀ, ਆਦਿ ਗੁਰੂ ਘਰ ਦੇ ਦੋਸ਼ੀਆਂ ਨੂੰ ਸਖ਼ਤ ਦੰਡ ਦਿੱਤੇ। ਪਰ, ਫੇਰ ਛੇਤੀ ਹੀ ਸਿੱਖਾਂ ਦੀ ਬੇਇਤਫ਼ਾਕੀ ਦੇ ਕਾਰਣ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਬੰਦਾ ਬਹਾਦੁਰ ਆਪਣੇ ਸਾਥੀਆਂ ਸਮੇਤ ਮੁਗ਼ਲ ਫ਼ੌਜਾਂ ਦੇ ਹੱਥ ਗ੍ਰਿਫ਼ਤਾਰ ਹੋਇਆ ਤੇ ਚੇਤ ਸੁਦੀ ੧ ਸੰਮਤ ੧੭੭੩ ਈ. (ਸੰਨ ੧੭੧੬ ਈ.) ਨੂੰ ਦਿੱਲੀ ਲਿਜਾ ਕੇ ਸ਼ਹੀਦ ਕੀਤਾ ਗਇਆ।

(ਭ)

***ਭੀਖ਼ਨ ਖ਼ਾਨ***—ਇਕ ਪਠਾਨ ਸਰਦਾਰ, ਜੋ ਭੰਗਾਣੀ ਦੇ ਜੰਗ ਸਮੇਂ ਗੁਰੂ ਸਾਹਿਬ ਦਾ ਸਾਥ ਛੱਡ ਕੇ ਦੁਸ਼ਮਨ ਨਾਲ ਜਾ ਰਲਿਆ ਤੇ ਫੇਰ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਇਆ।

***ਭੀਮ ਚੰਦ***—(੧) ਬਿਲਾਸ ਪੁਰ (ਕਹਲੂਰ) ਦਾ ਚੰਦ੍ਰ ਵੰਸ਼ੀ ਰਾਜਾ, ਜੋ ਸ੍ਰੀ ਦਸ਼ਮੇਸ਼ ਜੀ ਦੇ ਨਾਲ ਵਿਰੋਧ ਕਰਦਾ ਰਹਿਆ। ਇਸ ਦਾ ਦੇਹਾਂਤ, ਬਾਬਾ ਗਨੇਸ਼ਾਂ ਸਿੰਘਾ ਬੇਦੀ ਕ੍ਰਿਤ 'ਸ਼ਸ਼ਿਬੰਸ ਬਿਨੋਦ' ਦੇ ਕਥਨ ਅਨੁਸਾਰ, ਸੰਮਤ ੧੭੫੯ ਬਿ: ਵਿਚ ਹੋਇਆ। (੨) ਰਾਜਾ ਭੀਮ ਕਟੋਚ ਕਾਂਗੜੇ ਵਾਲਾ ਸ੍ਰੀ ਦਸ਼ਮੇਸ਼ ਦਾ ਸਮਕਾਲੀ ਸੀ ਤੇ ਬਾਈਧਾਰ ਦੇ ਰਾਜਿਆਂ ਵਿਚ ਬੜਾ ਰਸੂਖ਼ ਰਖਦਾ ਸੀ।

***ਭੁਟੰਤ***—ਇਲਾਕਾ ਪਹਾੜ ਦੀ ਭੋਟੀਆ ਰਿਆਸਤ ਦਾ ਹੀ ਦੂਜਾ ਨਾਮ ਭੁਟੰਤ ਹੈ।

***ਭਗਾਣੀ***—ਸਿਰਮੋਰ (ਨਾਹਨ) ਦੇ ਇਲਾਕੇ ਦਾ ਇਕ ਪਿੰਡ, ਜੋ ਪਾਉਂਟਾ ਸਾਹਿਬ ਤੋਂ ੭ ਮੀਲ ਪੂਰਬ ਵਲ ਹੈ। ਇਥੇ ੧੮ ਵੈਸਾਖ ਸੰਮਤ ੧੭੪੫ ਨੂੰ ਗੁਰੂ ਸਾਹਿਬ ਦੀ ਲੜਾਈ ਰਾਜਾ ਫ਼ਤੇ ਸ਼ਾਹ ਸ੍ਰੀ ਨਗਰ (ਗੜ੍ਹਵਾਲ) ਤੇ ਹਰੀ ਚੰਦ ਹੰਡੂਰਾ (ਨਾਲਾਗੜ੍ਹ) ਆਦਿ ਨਾਲ ਹੋਈ ਜਿਸ ਵਿਚ ਸੰਗੋਸ਼ਾਹ ਜੀਤ ਮੱਲ ਆਦਿ ਸ਼ਹੀਦ ਹੋਏ, ਪਰ ਅੰਤ ਫ਼ਤਹ ਗੁਰੂ ਜੀ ਦੀ

ਹੋਈ। ਗੁਰੂ ਸਾਹਿਬ ਨੇ ਇਸ ਜੰਗ ਦਾ ਹਾਲ ਬਚਿਤ੍ਰ ਨਾਟਕ ਵਿਚ ਲਿਖਿਆ ਹੈ।

(ਮ)

***ਮਸਨਵੀ (ਮਅਨਵੀ)***—ਮੌਲਾਨਾ ਰੂਮੀ ਦੀ ਪ੍ਰਸਿੱਧ ਫ਼ਾਰਸੀ ਕਿਤਾਬ, ਜੋ ਤਸੱਵੁਫ਼ (ਬ੍ਰਹਮ-ਗਿਆਨ) ਦੇ ਰੰਗ ਵਿਚ ਰੰਗੀ ਹੋਣ ਕਰ ਕੇ ਸੂਫ਼ੀਆਂ ਵਿਚ ਵਧੇਰੇ ਪ੍ਰਸਿੱਧ ਹੈ।

***ਮਖਣ ਸ਼ਾਹ, ਲਬਾਣਾ***—ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਇਕ ਵਪਾਰੀ ਸਿੱਖ, ਜਿਸ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਬਕਾਲੇ (ਅਮ੍ਰਿਤਸਰ) ਪਹੁੰਚ ਕੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੂੰ ਲਭਿਆ ਤੇ ਇਸ ਬਾਰੇ "ਗੁਰੂ ਲਾਧੋ ਰੇ ਗੁਰੂ ਲਾਧੋ ਰੇ" ਕਹ ਕੇ ਆਪ ਘੋਸ਼ਣਾ ਕੀਤੀ ਸੀ।

***ਮਜਿਲਸ ਰਾਇ, ਦੀਵਾਨ***—ਇਹ ਪਿੰਡ ਲੋਪਕੇ (ਅਮ੍ਰਿਤਸਰ) ਦਾ ਵਸਨੀਕ ਤੇ ਬਾਦਸ਼ਾਹ ਬਹਾਦੁਰ ਸ਼ਾਹ ਦਾ ਦੀਵਾਨ ਸੀ। ਸ੍ਰੀ ਦਸ਼ਮੇਸ਼ ਜੀ ਜਦ ਨੰਦੇੜ (ਦੱਖਣ) ਗਏ ਸਨ, ਤਾਂ ਇਹ ਗੁਰੂ ਸਾਹਿਬ ਦੀ ਸੇਵਾ ਵਿਚ ਬੜੇ ਸ਼੍ਰਧਾ ਭਾਵ ਨਾਲ ਹਾਜ਼ਿਰ ਹੁੰਦਾ ਰਹਿਆ ਸੀ।

***ਮਥੁਰਾ***—ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਨਗਰ ਜਿਥੇ ਦੁਆਪਰ ਜੁਗ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਮਾਮਾ ਕੰਸ (ਰਾਜੇ) ਨੂੰ ਕੇਸੋਂ ਫੜ ਕੇ ਪਛਾੜਿਆ ਤੇ ਨਾਨਾ ਉਗਰ ਸੈਨ ਨੂੰ ਰਾਜ ਦਿੱਤਾ ਸੀ। ਸ੍ਰੀ ਦਸ਼ਮੇਸ਼ ਜੀ ਮਥੁਰਾ ਗਏ ਸਨ, ਜਿਥੇ ਕਿ ਉਨ੍ਹਾਂ ਦਾ ਸਥਾਨ ਬਣਿਆ ਹੋਇਆ ਹੈ।

***ਮਨੀ ਸਿੰਘ, ਸ਼ਹੀਦ***—ਇਨ੍ਹਾਂ ਦਾ ਜਨਮ ਭਾਈ ਮਾਈਦਾਸ ਰਾਜਪੂਤ ਦੇ ਘਰ ੧੩ ਚੇਤ੍ਰ ਸੰਮਤ ੧੭੦੭ ਬਿ: (ਮੁਤਾਬਕ 10 ਮਾਰਚ ਸੰਨ ੧੬੬੪ ਈ:) ਨੂੰ ਮਾਤਾ ਮਧੁਰੀ ਬਾਈ ਦੇ ਪੇਟੋਂ ਪਿੰਡ ਅਲੀਪੁਰ, ਜ਼ਿਲਾ ਮੁਜ਼ੱਫਰ ਗੜ੍ਹ (ਪੱਛਮੀ ਪੰਜਾਬ) ਵਿਚ ਹੋਇਆ। ਸੰਮਤ ੧੭੧੪ ਵਿਚ ਇਹ ਆਪਣੇ ਪਿਤਾ ਨਾਲ ਕੀਰਤਪੁਰ ਗੁਰੂ ਹਰਿ ਰਾਇ ਆਏ। ਫੇਰ ਅੱਠਵੇਂ ਤੇ ਨੌਵੇਂ ਗੁਰੂ ਪਾਸ ਅਤੇ ਇਸ ਤੋਂ ਬਾਦ ਸ੍ਰੀ ਦਸ਼ਮੇਸ਼ ਜੀ ਦੇ ਕੋਲ ਆਨੰਦਪੁਰ ਰਹੇ। ਸੰਮਤ ੧੭੪੮ ਬਿ: ਵਿਚ ਆਪ ਗੁਰੂ ਜੀ ਵਲੋਂ ਦੀਵਾਨ ਦੀ ਪਦਵੀ ਪਰ ਨਿਯੁਕਤ ਹੋਏ, ਇਸ ਤੋਂ ਬਾਅਦ ਸੰਮਤ ੧੭੫੩ ਬਿ: ਵਿਚ ਸੋਢੀ ਹਰਿ ਜੀ (ਪੁਤ੍ਰ ਮਿਹਰਵਾਨ) ਦੇ ਚਲਾਣਾ ਕਰ ਜਾਣ ਤੇ ਆਪ ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਦੇ ਗ੍ਰੰਥੀ ਬਣਾਏ ਗਏ। ਪਰ ਇਸ ਤੋਂ ਚਾਰ ਕੁ ਸਾਲ ਪਿਛੋਂ ਸੰਮਤ ੧੭੫੭ ਵਿਚ ਲੋਹਗੜ੍ਹ ਦੇ ਜੰਗ ਸਮੇਂ, ਗੁਰੂ ਸਾਹਿਬ ਨੇ, ਇਹ ਜਦੋਂ ਕਿ ਅਮ੍ਰਿਤਸਰੋਂ ਦਰਸ਼ਨਾਂ ਨੂੰ ਆਏ ਸਨ, ਆਨੰਦਪੁਰ ਹੀ ਰੱਖ ਲਏ। ਇਸ ਤੇ ਸੰਮਤ ੧੭੬੨ ਵਿਚ ਗੁਰੂ ਜੀ ਦੇ ਆਨੰਦਪੁਰ ਛੱਡਣ ਸਮੇਂ ਆਪ ਮਾਤਾ ਸੁੰਦਰੀ ਜੀ ਦੇ ਨਾਲ ਪਹਲਾਂ ਦਿੱਲੀ ਤੇ ਫੇਰ ਗੁਰੂ ਜੀ ਦੇ ਨਾਲ ਬਘੋਰ (ਰਾਜਸਥਾਨ) ਪਹੁੰਚੇ, ਜਿਥੋਂ ਉਹ ਵਾਪਸ ਅਮ੍ਰਿਤਸਰ ਆਏ। ਸੰਮਤ ੧੭੬੫ ਵਿਚ ਗੁਰੂ ਦਸ਼ਮੇਸ਼ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਆਪ ਮਾਤਾ ਸੁੰਦਰੀ ਜੀ ਦੇ ਹੁਕਮ ਨਾਲ ਬਹੁਤਾ ਚਿਰ ਅਮ੍ਰਿਤਸਰ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਰਹੇ। ਫੇਰ ਆਪ ਇਸੇ ਸਥਾਨ ਤੋਂ ਗ੍ਰਿਫ਼ਤਾਰ ਹੋਣ ਤੇ ਲਾਹੌਰ ਲਿਜਾ ਕੇ ਮਿਤੀ ਹਾੜ ਸੁਦੀ ੪ ਸੰਮਤ ੧੭੯੧ ਬਿ: ਨੂੰ ਸ਼ਾਹੀ ਕਿਲੇ ਦੇ ਲਾਗੇ ਚੌਕ ਨੱਖ਼ਾਸ ਵਿਚ ਟੋਟੇ ਟੋਟੇ ਕਰ ਕੇ ਸ਼ਹੀਦ ਕੀਤੇ ਗਏ। ਇਨ੍ਹਾਂ ਦੇ ਸੱਤ ਪੁਤ੍ਰ ਸਨ : ਬਚਿਤ੍ਰ ਸਿੰਘ, ਉਦੇ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਚਿਤ੍ਰ ਸਿੰਘ, ਤੇ ਗੁਰਬਖ਼ਸ਼ ਸਿੰਘ, ਜੋ ਸਾਰੇ ਹੀ ਆਨੰਦਪੁਰ ਆਦਿ ਥਾਵਾਂ ਤੇ ਇਨ੍ਹਾਂ ਸਾਮ੍ਹਣੇ ਹੀ ਸ਼ਹੀਦ ਹੋ

ਗਏ ਸਨ।

ਭਾਈ ਮਨੀ ਸਿੰਘ ਜੀ ਬੜੇ ਅੱਛੇ ਵਿਦਵਾਨ ਸਾਹਿੱਤਕਾਰ ਸਨ। ਇਨ੍ਹਾਂ ਦੀਆਂ ਨਿਮਨ ਲਿਖਿਤ ਪੁਸਤਕਾਂ ਮਸ਼ਹੂਰ ਹਨ :

(੧) ਜਪੁਜੀ ਟੀਕਾ;

(੨) ਗੁਰੂ ਸਿੱਖਾਂ ਦੀ ਭਗਤ ਮਾਲਾ (੧੧ ਵੀਂ ਵਾਰ ਭਾਈ ਗੁਰਦਾਸ ਦਾ ਟੀਕਾ);

(੩) ਜਨਮ ਸਾਖੀ ਗੁਰੂ ਨਾਨਕ (ਭਾਈ ਗੁਰਦਾਸ ਦੀ ਪਹਲੀ ਵਾਰ ਦਾ ਟੀਕਾ);

ਇਨ੍ਹਾਂ ਤੋਂ ਬਿਨਾ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸ਼ਮ ਗ੍ਰੰਥ ਦੇ ਸੰਪਾਦਿਤ ਕੀਤੇ ਹੋਏ ਨੁਸਖ਼ੇ ਵੀ ਇਨ੍ਹਾਂ ਦੇ ਮਿਲਦੇ ਹਨ।

***ਮਾਹਰੂ***—ਸਹੀ ਨਾਮ ਮਾਹਰੀ ਚੰਦ। ਇਹ ਬੀਬੀ ਵੀਰੋ ਦੇ ਸੁਪੁਤ੍ਰ ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਛੇਵੇਂ ਪਾਤਸ਼ਾਹ ਦੇ ਦੋਹਤ੍ਰੇ ਸਨ। ਸ੍ਰੀ ਦਸ਼ਮੇਸ਼ ਜੀ ਵਲੋਂ ਭੰਗਾਣੀ ਦੇ ਜੰਗ ਵਿਚ ਇਨ੍ਹਾਂ ਨੇ ਖੰਡਾ ਖੜਕਾਇਆ ਸੀ। ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਇਨ੍ਹਾਂ ਦਾ ਜਿਕਰ ਕੀਤਾ ਹੈ।

***ਮਾਛੀਵਾੜਾ***—ਤਹਿਸੀਲ ਸਮਰਾਲਾ, ਜ਼ਿਲਾ ਲੁਦਿਹਾਨਾ ਦਾ ਇਕ ਪਿੰਡ। ਇਥੇ ੮ ਪੋਹ ਸੰਮਤ ੧੭੬੨ ਬਿ: ਨੂੰ ਗੁਰੂ ਦਸ਼ਮੇਸ਼ ਜੀ ਚਮਕੌਰ ਦੇ ਜੰਗ ਤੋਂ ਬਾਅਦ ਰਾਇਕੋਟ ਵਲ ਜਾਂਦੇ ਹੋਏ ਠਹਿਰੇ ਸਨ। ਗਨੀ ਖ਼ਾਨ ਨਬੀ ਖ਼ਾਨ ਦੋਵੇਂ ਪਠਾਨ ਇਸੇ ਪਿੰਡ ਦੇ ਵਸਨੀਕ ਸਨ, ਜਿਨ੍ਹਾਂ ਨੇ ਗੁਰੂ ਸਾਹਿਬ ਨੂੰ ਉੱਚ ਦੇ ਪੀਰ ਦੇ ਭੇਸ ਵਿਚ ਦੁਸ਼ਮਨ ਦੇ ਘੇਰੇ ਵਿਚੋਂ ਕੱਢਿਆ ਸੀ। ਮਾਛੀਵਾੜੇ ਵਿਚ ਇਸੇ ਯਾਦਗਾਰ ਵਜੋਂ ਇਕ ਗੁਰਦ੍ਵਾਰਾ ਬਣਿਆ ਹੋਇਆ ਹੈ।

***ਮਾਨ ਸਿੰਘ***—ਸ੍ਰੀ ਦਸ਼ਮੇਸ਼ ਦਾ ਇਕ ਪ੍ਰਸਿੱਧ ਸੇਵਕ ਜੋ ਆਨੰਦਰਪੁਰ, ਚਮਕੌਰ, ਇਲਾਕਾ ਜੰਗਲ ਤੇ ਦੱਖਣ ਦੇ ਸਫ਼ਰ ਵਿਚ ਹਮੇਸ਼ਾ ਗੁਰੂ ਜੀ ਦੇ ਨਾਲ ਰਹਿਆ। ਨਦੀ ਨਰਮਦਾ ਦੇ ਕੰਢੇ ਇਕ ਮੁਸਲਮਾਨ ਦੇ ਹੱਥੋਂ ਮਾਰਿਆ ਗਇਆ ਸੀ।

***ਮਾਲਵਾ***—(੧) ਮੱਧ ਭਾਰਤ ਵਿਚ ਉਜੈਨ ਦਾ ਇਲਾਕਾ ਜੋ ਸਿਕੰਦਰ ਦੇ ਹਮਲੇ ਮਗਰੋਂ ਪੰਜਾਬ ਤੋਂ ਮਾਲਵਗਣ ਦੇ ਹਿਜਰਤ ਕਰ ਕੇ ਜਾ ਵਸਣ ਦੇ ਕਾਰਣ ਮਾਲਵਾ ਨਾਂ ਨਾਲ ਮਸ਼ਹੂਰ ਹੋਇਆ।

(੨) ਫ਼ੀਰੋਜ਼ਪੁਰ, ਫ਼ਰੀਦਕੋਟ, ਬਠਿੰਡੇ ਆਦਿ ਦਾ ਇਲਾਕਾ ਜਿਥੇ ਮਾਲਵਗਣ ਜਾਂ ਮਾਲਵਾ ਜਾਤੀ ਦੇ ਲੋਕ ਮਹਾਭਾਰਤ ਦੇ ਸਮੇਂ ਤੋਂ ਰਹਿੰਦੇ ਆਏ ਹਨ।

***ਮੀਆਂ ਖ਼ਾਨ***—ਮੁਗ਼ਲ ਬਾਦਸ਼ਾਹ ਅਉਰੰਗਜ਼ੇਬ ਦਾ ਇਕ ਫ਼ੌਜਦਾਰ, ਜੋ ਉਸ ਨੇ ਬਾਈਧਾਰ ਦੇ ਪਹਾੜੀ ਰਾਜਿਆਂ ਤੋਂ ਕਰ ਉਗਰਾਹੁਣ ਵਾਸਤੇ ਫ਼ੌਜ ਦੇ ਕੇ ਭੇਜਿਆ ਸੀ।

***ਮੁਹਕਮ ਸਿੰਘ***—ਪਹਲੇ ਪੰਜਾਂ ਪਿਆਰਿਆਂ ਵਿਚੋਂ ਸਨ।

***ਮੁਲਤਾਨ***—ਪੱਛਮੀ ਪੰਜਾਬ ਦਾ ਸਤਜੁਗੀ ਸਮੇਂ ਦਾ ਇਕ ਪੁਰਾਣਾ ਨਗਰ, ਜਿਥੇ ਪਹਲਾਂ ਪੁਰਾਣਾਂ ਦੇ ਮੁਤਾਬਕ ਹਰਣਾਕਸ ਤੇ ਹਿਰਣਕਸ਼ਿਪ ਦਾ ਰਾਜ ਸੀ। ਪਿੱਛੋਂ ਇਹ ਸ਼ਹਰ ਮੁਸਲਮਾਨ ਤੇ ਸਿੱਖ ਰਾਜ ਦੇ ਕਬਜ਼ੇ ਵਿਚ ਰਹਿਆ ਮੁਲਤਾਨ ਵਿਚ ਸ੍ਰੀ ਗੁਰੂ ਨਾਨਕ ਜੀ ਗਏ ਸਨ, ਜਿਥੇ ਕਿ ਉਨ੍ਹਾਂ ਦੀ ਇਕ ਯਾਦਗਾਰ ਬਣਾਈ ਹੋਈ ਹੈ।

***ਮੁਕਤਸਰ***—ਜ਼ਿਲਾ ਫ਼ੀਰੋਜ਼ਪੁਰ ਦਾ ਇਕ ਪ੍ਰਸਿੱਧ ਨਗਰ। ਪਹਲਾਂ ਇਥੇ ਖਿਦਰਾਣਾ ਨਾਮੀ ਇਕ ਢਾਬ ਸੀ। ਸੰਮਤ ੧੭੬੨ ਬਿ: (ਸੰਨ ੧੭੦੫) ਵਿਚ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਿੱਛਾ ਕਰਦੀਆਂ ਹੋਈਆਂ ਮੁਗ਼ਲ ਫ਼ੌਜਾਂ ਇਥੇ ਪਹੁੰਚੀਆਂ ਤਾਂ ਭਾਈ ਮਹਾਂ ਸਿੰਘ ਆਦਿ

੪੦ ਸਿੰਘਾਂ ਦੇ ਟਾਕਰਾ ਕਰਨ ਅਤੇ ਸ਼ਹੀਦੀਆਂ ਪ੍ਰਾਪਤ ਕਰਨ ਤੇ ਉਸ ਖਿਦਰਾਣਾ ਢਾਬ ਦਾ ਨਾਂ ਹੀ ਮੁਕਤਸਰ ਜਾਂ ਮੁਕਤੇਸਰ ਪ੍ਰਸਿੱਧ ਹੋ ਗਇਆ। ਮੁਕਤਸਰ ਵਿਖੇ ਇਹ ਗੁਰਦੁਆਰੇ ਹਨ : (੧) ਸ਼ਹੀਦ ਗੰਜ (ਚਾਲੀ ਮੁਕਤਿਆਂ ਦਾ ਸ਼ਹੀਦੀ ਸਥਾਨ); (੨) ਟਿੱਬੀ ਸਾਹਿਬ, ਜਿੱਥੇ ਸ੍ਰੀ ਦਸ਼ਮੇਸ਼ ਜੀ ਨੇ ਦੁਸ਼ਮਨ ਦੀ ਫ਼ੌਜ ਪੁਰ ਤੀਰ ਚਲਾਏ ਸਨ; (੩) ਤੰਬੂ ਸਾਹਿਬ ਜਿਥੇ ਸਿੰਘਾਂ ਦਾ ਕੈਂਪ ਲੱਗਾ ਹੋਇਆ ਸੀ; ਅਤੇ (੪) ਵੱਡਾ ਦਰਬਾਰ ਸਾਹਿਬ, ਜਿਥੇ ਸ੍ਰੀ ਦਸ਼ਮੇਸ਼ ਜੀ ਵਿਰਾਜੇ ਸਨ।

***ਮੋਦ ਪੁਰ ਜਾਂ ਮੋਦ ਪੁਰੀ***—ਸ੍ਰੀ ਆਨੰਦ ਪੁਰ ਸਾਹਿਬ ਦਾ ਹੀ ਦੂਜਾ ਨਾਮ ਹੈ, ਅਰਥਾਤ ਮੋਦ (ਆਨੰਦ) ਦੀ ਪੁਰੀ (ਪੁਰਿ, ਪੁਰ ਪੁਰੀ ਨਗਰ ਅਥਵਾ ਸਥਾਨ)।

***ਯਮੁਨਾ***—ਦਰਿਆ ਜਮੁਨਾ, ਜੋ ਨਗਰ ਪਾਂਵਟਾ (ਹਿਮਾਚਲ ਪ੍ਰਦੇਸ਼) ਦੇ ਨੇੜਿਓਂ ਹੋ ਕੇ ਵਗਦਾ ਹੈ। ਪਾਂਵਟਾ ਜਾਂ ਪਾਉਂਟਾ ਸਾਹਿਬ ਸ੍ਰੀ ਦਸ਼ਮੇਸ਼ ਜੀ ਨੇ ਸੰਮਤ ੧੭੪੨ ਬਿ: ਵਿਚ ਰਾਜਾ ਨਾਹਨ ਤੋਂ ਜ਼ਮੀਨ ਲੈ ਕੇ ਬਣਾਇਆ ਤੇ ਭੰਗਾਣੀ ਦਾ ਜੰਗ ਸੰਮਤ ੧੭੪੫ ਵਿਚ ਇਥੇ ਰਹੰਦਿਆਂ ਹੀ ਹੋਇਆ ਸੀ।

***ਰਾਮ ਸਿੰਘ***—ਗੜ੍ਹ ਗੋਪਾਚਲ, ਅੰਬਰ ਅਥਵਾ ਜੈ ਪੁਰ ਦਾ ਇਕ ਰਾਜਪੂਤ ਰਾਜਾ, ਜੋ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਸਮੰਤ ੧੭੨੩ ਬਿ: ਵਿਚ ਆਸਾਮ ਦੀ ਮੁਹਿਮ ਤੇ ਭੇਜਿਆ ਸੀ। ਗੁਰੂ ਘਰ ਦਾ ਸੇਵਕ ਹੋਣ ਕਰ ਕੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਇਸ ਦੀ ਮਦਦ ਵਾਸਤੇ ਆਸਾਮ ਗਏ ਸਨ। ਕਈ ਲੇਖਕਾਂ ਨੇ ਗ਼ਲਤੀ ਨਾਲ ਇਸ ਰਾਜੇ ਦਾ ਨਾਮ ਬਿਸ਼ਨ ਸਿੰਘ ਜਾਂ ਮਾਨ ਸਿੰਘ ਲਿਖਿਆ ਹੈ, ਜਿਵੇਂ ਕਿ ਇਸ ਗੁਰ ਬਿਲਾਸ ਦੇ ਦੂਜੇ ਅਧਿਆਇ ਵਿਚੋਂ ਹੀ ਰਾਜਾ ਮਾਨ ਸਿੰਘ ਲਿਖਿਆ ਹੋਇਆ ਮਿਲਦਾ ਹੈ, ਜੋ ਠੀਕ ਨਹੀਂ ਹੈ।

***ਰਾਮ ਸਿੰਘ, ਮੀਆਂ (ਜੰਮੂਵਾਲਾ)***—ਇਹ ਰਾਜਾ ਸੰਮਤ ੧੭੪੫ ਵਿਚ ਭੰਗਾਣੀ (ਪਾਂਵਟਾ) ਦੇ ਜੰਗ ਸਮੇਂ ਰਾਜਾ ਫ਼ਤੇਸ਼ਾਹ ਸ੍ਰੀ ਨਗਰ, ਗੜ੍ਹਵਾਲ ਦੀ ਮਦਦ ਉਤੇ ਸ੍ਰੀ ਦਸ਼ਮੇਸ਼ ਜੀ ਦੇ ਵਿਰੁੱਧ ਲੜਿਆ ਸੀ।

***ਰੂਪਾ, ਭਾਈ***—ਅਸਲ ਨਾਮ ਭਾਈ ਰੂਪ ਚੰਦ, ਜੋ ਜਾਤਿ ਦਾ ਤ੍ਰਖਾਣ ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਵਰਦਾਨ ਨਾਲ ਵਰੋਸਾਇਆ ਹੋਇਆ ਸੀ। ਇਸ ਦੇ ਨਾਂ ਤੇ ਇਲਾਕਾ ਜੰਗਲ (ਮਾਲਵੇ) ਵਿਚ ਪਿੰਡ ਭਾਈ ਰੂਪਾ ਪ੍ਰਸਿੱਧ ਹੈ। ਸ੍ਰੀ ਦਸ਼ਮੇਸ਼ ਜੀ ਕੋਟ ਕਪੂਰੇ ਤੋਂ ਦੱਖਣ ਵਲ ਜਾਂਦੇ ਹੋਏ ਭਾਈ ਰੂਪੇ ਪਾਸ ਪੁੱਜੇ ਸਨ ਤੇ ਇਸ ਦੇ ਹੱਥੋਂ ਠੰਢਾ ਜਲ ਛਕਿਆ ਸੀ।

***ਰੰਘੜੇਟੇ ਸਿੰਘ***—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਮਕੌਰ ਦੀ ਗੜ੍ਹੀ ਵਿਚ ਘਿਰ ਜਾਣ ਸਮੇਂ ਚਾਲੀ ਸਿੰਘਾਂ ਤੇ ਚਾਰ ਸਾਹਿਬਜ਼ਾਦਿਆਂ ਸਮੇਤ ਦੋ ਰੰਘੜੇਟੇ ਸਿੰਘ ਤੇ ਦੋ ਦ੍ਵਿਜ (ਖਤ੍ਰੀ ਤੇ ਬ੍ਰਾਹਮਣ) ਸਿੰਘ ਸਨ। ਰੰਘੜੇਟੇ ਸਿੱਖਾਂ ਵਿਚੋਂ ਭਾਈ ਜੀਵਨ ਸਿੰਘ ਤੇ ਦ੍ਵਿਜ ਸਿੱਖਾਂ ਭਾਈ ਦਯਾ ਸਿੰਘ, ਸੰਗਤ ਸਿੰਘ ਬੰਗੇਸ਼੍ਰੀ ਜਾਂ ਬੰਗਿਸ਼ ਦੇ ਨਾਮ ਪ੍ਰਸਿੱਧ ਹਨ।

***ਲਖਨੌਰ***—ਜ਼ਿਲਾ ਪਟਿਆਲਾ ਦੇ ਥਾਨਾ ਘਨੌਰ ਦਾ ਇਕ ਪਿੰਡ ਜੋ ਅੰਬਾਲੇ ਦੇ ਨੇੜੇ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਪਨ ਸਮੇਂ ਪਟਨੇ ਤੋਂ ਆਉਂਦੇ ਹੋਏ ਇੱਥੇ ਠਹਰੇ ਸਨ ਤੇ ਪ੍ਰਸਿੱਧ ਸੂਫ਼ੀ ਫ਼ਕੀਰ ਸੱਯਦ ਸ਼ਾਹ ਮੀਰਾਂ ਭੀਖ, ਠਸਕੇ ਤੇ ਘੁੜਾਮ ਦਾ ਵਸਨੀਕ, ਦੂਜੀ ਵਾਰ ਇੱਥੇ ਹੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ ਸੀ।

***ਲੱਖੀ ਜੰਗਲ***—ਜ਼ਿਲਾ ਬਠਿੰਡਾ ਤਹਸੀਲ ਕੋਟਕਪੂਰਾ, ਥਾਨਾ ਨੇਹੀਆਂ ਵਾਲੇ ਦਾ ਇਕ ਪਿੰਡ ਜੋ ਹੁਣ ਮਹਿਮਾ ਸਰਜਾ ਦੇ ਨਾਂ ਨਾਲ ਮਸ਼ਹੂਰ ਹੈ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗਲ ਦੇਸ (ਮਾਲਵਾ) ਨੂੰ ਲੱਖੀ ਜੰਗਲ ਦਾ ਵਰਦਾਨ ਦੇ ਕੇ ਅੱਗੇ ਬਠਿੰਡੇ ਦੇ ਇਲਾਕੇ ਵਲ ਗਏ ਸਨ। ਦਸਮ ਗ੍ਰੰਥ ਵਿਚ 'ਲੱਖੀ ਜੰਗਲ ਖਾਲਸਾ ਆਇ ਬਿਸ੍ਰਾਮ ਕੀਤੇ ਨੇ,' ਸਿਰਲੇਖ ਹੇਠ ਇਕ ਸ਼ਬਦ ਵੀ ਹੈ।

***ਲਬਾਨਾ ਸਿੰਘ***—ਲਵਣ (ਲੂਣ) ਦਾ ਵਪਾਰ ਕਰਨ ਵਾਲਾ ਸਿੱਖ, ਅਰਥਾਤ ਭਾਈ ਮੱਖਣ ਸ਼ਾਹ ਲੁਬਾਣਾ, ਜੋ ਜ਼ਿਲਾ ਜਿਹਲਮ (ਪਾਕਿਸਤਾਨ) ਦੇ ਪਿੰਡ ਟਾਂਡਾ ਦਾ ਵਸਨੀਕ ਸੀ। ਇਹ ਗੁਰੂ ਹਰਿ ਕ੍ਰਿਸ਼ਨ ਜੀ ਦੇ ਸੰਮਤ ੧੭੨੧ ਬਿ. ਵਿਚ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਪਿੰਡ ਬਕਾਲਾ, ਜ਼ਿਲਾ ਅਮ੍ਰਿਤਸਰ, ਵਿਖੇ ਅਸਲ ਗੁਰੂ ਬਾਬੇ ਦੀ ਭਾਲ ਕਰਦਾ ਹੋਇਆ ਆਇਆ ਤੇ ਇਸ ਨੇ ਸੋਢੀਆਂ ਦੇ ਮਸਨੂਈ ਗੁਰੂਪਣ ਦੇ ਤਣੇ ਹੋਏ ਭ੍ਰਮ-ਜਾਲ ਨੂੰ ਕੱਟ ਕੇ ਬੜੀ ਅਕਲਮੰਦੀ ਨਾਲ ਗੁਰੂ ਬਾਬੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੂੰ ਲੱਭਿਆ, ਜੋ ਉਸ ਸਮੇਂ ਇਕ ਬੰਦ ਕਮਰੇ ਵਿਚ ਗੁਪਤ ਰਹ ਕੇ ਤਪੱਸਿਆ ਕਰ ਰਹੇ ਸਨ। ਇਸੇ ਕਾਰਣ ਉਸੇ ਦਿਨ ਤੋਂ ਗੁਰੂ ਬਾਬੇ ਦੇ ਨਾਂ ਤੇ ਬਕਾਲੇ ਦਾ ਨਾਮ 'ਬਾਬਾ ਬਕਾਲਾ' ਪ੍ਰਸਿੱਧ ਹੋ ਗਿਆ।

***ਲਵ ਪੁਰ, ਲਾਹੌਰ***—ਦਰਿਆ ਰਾਵੀ ਦੇ ਕੰਢੇ ਸ੍ਰੀ ਰਾਮ ਚੰਦ ਜੀ ਦੇ ਵੱਡੇ ਪੁਤ੍ਰ ਲਵ ਦਾ ਵਸਾਇਆ ਹੋਇਆ ਪੰਜਾਬ ਦਾ ਇਕ ਨਗਰ, ਜੋ ਪਿੱਛੋਂ ਲਾਹੌਰ ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਹ ਨਗਰ ਪਹਲਾ ਕਸ਼ਮੀਰ ਦੇ ਰਾਜਿਆਂ ਦੇ ਅਧੀਨ ਰਹਿਆ ਤੇ ਫੇਰ ਸੋਲੰਕੀ, ਭੱਟੀ, ਚੁਹਾਨ ਤੇ ਸ਼ਾਹੀ ਵੰਸ਼ ਦੇ ਰਾਜਿਆਂ ਦੀ ਹਕੂਮਤ ਇਸ ਦੇ ਉਤੇ ਰਹੀ। ਪਿੱਛੋਂ ਸੁਲਤਾਨ ਮਹਮੂਦ ਨੇ ਕਬਜ਼ਾ ਕਰਕੇ ਲਾਹੌਰ ਦਾ ਨਾਂ ਮਹਮੂਦ ਪੁਰ ਰੱਖਿਆ; ਪਰ ਫੇਰ ਤੁਰਕਾਂ, ਪਠਾਣਾਂ, ਮੁਗਲਾਂ ਥੀਂ ਹੁੰਦਾ ਹੋਇਆ ਸਿੱਖ ਰਾਜ ਦੇ ਸਮੇਂ ਤਕ ਇਹ ਲਾਹੌਰ ਨਾਂ ਨਾਲ ਹੀ ਪ੍ਰਸਿੱਧ ਰਹਿਆ। ਅੱਜ ਕਲ ਇਹ ਨਗਰ ਸਨ ੧੯੪੭ ਤੋਂ ਇਲਾਕਾ ਪਾਕਿਸਤਾਨ ਵਿਚ ਸ਼ਾਮਿਲ ਹੈ।

ਨਗਰ ਲਾਹੌਰ ਵਿਚ ਸ੍ਰੀ ਨਾਨਕ ਦੇਵ ਜੀ ਦੀ ਧਰਮਸ਼ਾਲਾ (ਚੁਹੱਟਾ ਜਵਾਹਰ ਮੱਲ ਪਾਸ), ਜਨਮ ਸਥਾਨ ਸ੍ਰੀ ਗੁਰੂ ਰਾਮ ਦਾਸ (ਚੂਨੀ ਮੰਡੀ), ਦੀਵਾਨ ਖ਼ਾਨਾ ਗੁਰੂ ਅਰਜੁਨ ਦੇਵ ਗੁਰਦ੍ਵਾਰਾ ਲਾਲ ਖੂਹੀ, ਗੁਰਦ੍ਵਾਰਾ ਬਾਉਲੀ ਸਾਹਿਬ, ਡੱਬੀ ਬਾਜ਼ਾਰ ਚੁਮਾਲਾ ਸਾਹਿਬ (ਭਾਟੀ ਦਰਵਾਜ਼ਾ), ਸ਼ਹੀਦ ਗੰਜ ਭਾਈ ਮਨੀ ਸਿੰਘ (ਕਿਲੇ ਦੇ ਕੋਲ), ਗੁਰਦ੍ਵਾਰਾ ਡੇਰਾ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰਦ੍ਵਾਰਾ ਸ਼ਹੀਦ ਗੰਜ ਭਾਈ ਤਾਰੂ ਸਿੰਘ, ਸ਼ਹੀਦ ਗੰਜ ਸਿੰਘਣੀਆਂ (ਲੰਡਾ ਬਾਜ਼ਾਰ) ਆਦਿ ਪ੍ਰਸਿੱਧ ਗੁਰਦ੍ਵਾਰੇ ਹਨ।

***ਲੋਹ ਗੜ੍ਹ***—ਸ੍ਰੀ ਆਨੰਦ ਪੁਰ ਸਾਹਿਬ ਮਾਖੋਵਾਲ ਦੇ ਤਾਰਾ ਗੜ੍ਹ, ਹੋਲ ਗੜ੍ਹ ਆਦਿ ਕਿਲਿਆਂ ਵਿਚੋਂ ਸ੍ਰੀ ਦਸ਼ਮੇਸ਼ ਦਾ ਇਕ ਪ੍ਰਸਿੱਧ ਕਿਲਾ, ਜਿਸ ਦੇ ਦਰਵਾਜ਼ੇ ਅੱਗੇ ਭਾਈ ਬਚਿਤ੍ਰ ਸਿੰਘ ਨੇ ਨੇਜ਼ਾ ਮਾਰ ਕੇ ਪਹਾੜੀ ਰਾਜਿਆਂ ਦੇ ਮਸਤ ਹਾਥੀ ਨੂੰ ਭਜਾਇਆ ਸੀ। ਇਹ ਕਿਲ੍ਹਾ, ਜੋ ਸ੍ਰੀ ਕੇਸ਼ਗੜ੍ਹ ਤੋਂ ਦੱਖਣ ਦੀ ਗੁਠੇ ਸੀ, ਹੁਣ ਮਿਟ ਚੁਕਾ ਹੈ ਤੇ ਇਸ ਦੀਆ ਸਿਰਫ਼ ਨਿਸ਼ਾਨੀਆਂ ਹੀ ਬਾਕੀ ਹਨ।

# ਸ਼ਬਦ-ਅਨੁਕ੍ਰਮਣਿਕਾ